ਪ੍ਰਕਾਸ਼ਕ:
ਦਵਿੰਦਰ ਸਿੰਘ ਗਿੱਲ
ਪਿੰਡ ਜੀਆ ਨੱਥਾ,
ਡਾਕ ਖਾਨਾ – ਖੁੱਡਾ, ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ)

ਪਹਿਲੀ ਵਾਰ – 1998
ਦੂਸਰੀ ਵਾਰ– 2000
© ਲੇਖਕ

ਮੁੱਲ – 70–

ਛਾਪਕ : ਰਾਮ ਕ੍ਰਿਸ਼ਨਾ ਪ੍ਰੈਸ,
ਨਰਾਇਣਾ, ਨਵੀਂ ਦਿੱਲੀ।

---

**NANDER TOUN BAAD DASAM GURU**
(By Davinder Singh Gill)

Namdhari Elibrary NamdhariElibrary@gmail.com

# ਗੁਰ ਕਿਰਪਾ

ਅਕਾਲ ਪੁਰਖ ਦਾ ਕੋਟਾਨ ਕੋਟ ਧੰਨਵਾਦੀ ਹਾਂ ਜਿਨ੍ਹਾਂ ਦੀ ਅਪਾਰ ਕਿਰਪਾ ਸਦਕਾ ਇਹ ਪੁਸਤਕ ਸੁਹਿਰਦ ਪਾਠਕਾਂ ਦੇ ਹੱਥਾਂ ਵਿਚ ਆਈ ਹੈ। ਇਹ ਪੁਸਤਕ ਕਿਸੇ ਪੱਖ ਦਾ ਖੰਡਨ ਜਾਂ ਮੰਡਨ ਕਰਨ ਲਈ ਨਹੀਂ ਲਿਖੀ ਸਗੋਂ ਇਕ ਇਤਿਹਾਸਕ ਸਚਾਈ ਨੂੰ ਪਾਠਕਾਂ ਸਾਹਮਣੇ ਲਿਆਉਣ ਦੀ ਕੋਸ਼ਿਸ਼ ਕੀਤੀ ਹੈ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ 1708 ਈਸਵੀ ਵਿੱਚ ਨਾਂਦੇੜ ਵਿਖੇ ਜੋਤੀ ਜੋਤ ਨਹੀਂ ਸਮਾਏ, ਸਗੋਂ ਉਹ ਆਪਣਾ ਮਿਸ਼ਨ ਪੂਰਾਂ ਕਰਨ ਲਈ ਮੁਗਲ ਸਰਕਾਰ ਦੀ ਅੱਖੀਂ ਘੱਟਾ ਪਾ ਕੇ ਜਿਵੇਂ ਉਚ ਦੇ ਪੀਰ ਦਾ ਨਾਟਕ ਕਰਕੇ ਦੂਰ ਸੁਰਖਿਅਤ ਨਿਕਲ ਗਏ ਸਨ, ਠੀਕ ਉਸੇ ਤਰ੍ਹਾਂ ਉਹਨਾਂ ਨੇ ਜੋਤੀ ਜੋਤ ਸਮਾਉਣ ਦਾ ਨਾਟਕ ਕੀਤਾ ਅਤੇ ਦੋਬਾਰਾ ਪੰਜਾਬ ਆ ਕੇ ਆਪਣੇ ਮਿਸ਼ਨ ਦੀ ਪੂਰਤੀ ਕੀਤੀ ਸੀ।

1999 ਈਸਵੀ ਵਿਚ ਖਾਲਸਾ ਪੰਥ ਦੀ ਸਾਜਨਾ ਦੀ 300 ਸਾਲਾ ਸ਼ਤਾਬਦੀ ਸਿੱਖ ਜਗਤ ਵਲੋਂ ਵਿਆਪਕ ਪਧਰ ਤੇ ਮਨਾਈ ਜਾਵੇਗੀ ਅਤੇ ਗੁਰੂ ਜੀ ਦੇ ਜੀਵਨ ਤੇ ਫਲਸਫੇ ਬਾਰੇ ਸੈਮੀਨਾਰ ਕਰਾਏ ਜਾਣਗੇ ਅਤੇ ਉੱਚ ਕੋਟੀ ਦੀਆਂ ਪੁਸਤਕਾਂ ਰਚੀਆਂ ਤੇ ਪ੍ਰਕਾਸ਼ਤ ਕਰਵਾਈਆਂ ਜਾਣਗੀਆਂ। ਮੈਂ, ਉਸ ਤਿੰਨ ਸੌ ਸਾਲਾ ਸ਼ਤਾਬਦੀ ਨੂੰ ਇਹ ਪੁਸਤਕ ਸਮਰਪਤ ਕੀਤੀ ਹੈ ਅਤੇ ਗੁਰੂ ਜੀ ਦੀਆਂ ਬਖਸ਼ਿਸ਼ਾਂ ਹਾਸਲ ਕਰਨ ਦਾ ਇਹ ਨਿਮਾਣਾ ਜਿਹਾ ਯਤਨ ਕੀਤਾ ਹੈ।

1986 ਈਸਵੀ ਤੋਂ ਤੀਬਰ ਲੋਚਾ ਸੀ ਕਿ ਸਿੱਖ ਇਤਿਹਾਸ ਦੇ ਉਸ ਅਣਗੌਲੇ ਪੱਖ ਬਾਰੇ ਕੁਝ ਲਿਖਿਆ ਜਾਵੇ। ਹੌਲੀ ਹੌਲੀ ਮੈਟਰ ਇਕੱਤਰ ਕਰਦਾ ਰਿਹਾ ਪ੍ਰੰਤੂ ਕੁਝ ਹਿਚਕਚਾਹਟ ਅਤੇ ਮਨ ਦੋਚਿਤੀ ਵਿਚ ਸੀ ਕਿ ਉਸ ਵਾਦ ਵਿਵਾਦ ਵਾਲੇ ਵਿਸ਼ੇ ਬਾਰੇ ਕੁਝ ਲਿਖਾਂ ਜਾਂ ਨਾਂ। ਦਸਮ ਗੁਰੂ ਜੀ ਨੇ ਅਪਾਰ ਕਿਰਪਾ ਕੀਤੀ, ਮਨ ਨੂੰ ਪ੍ਰੇਰਿਤ ਕੀਤਾ ਤਾਂ ਜੁਲਾਈ 1994 ਵਿਚ ਨਵੀਂ ਦਿੱਲੀ ਤੋਂ ਪ੍ਰਕਾਸ਼ਤ ਹੋਣ ਵਾਲੇ ਪੰਜਾਬੀ ਰਿਸਾਲੇ "ਅਕਸ" (ਮਾਸਿਕ) ਵਿਚ ਲੇਖ "ਨਾਂਦੇੜ ਤੋਂ ਬਾਅਦ ਦਸਮ ਗੁਰੂ

Namdhari Elibrary NamdhariElibrary@gmail.com

ਜੀ ਦਾ ਜੀਵਨ" ਛਪਵਾਇਆ। ਅਕਸ ਰਿਸਾਲੇ ਦੇ ਪਾਠਿਕਾਂ ਨੇ ਮੇਰੀ ਬਹੁਤ ਹੌਸਲਾ ਅਫਜ਼ਾਈ ਕੀਤੀ ਅਤੇ ਗੁਰੂ ਜੀ ਦਾ ਗੁਪਤ ਜੀਵਨ ਸੰਪੂਰਨ ਰੂਪ ਵਿਚ ਲਿਖਣ ਲਈ ਕਿਹਾ। ਉਸ ਤੋਂ ਬਾਅਦ ਗੁਪਤ ਜੀਵਨ ਸੰਖੇਪ ਰੂਪ ਵਿਚ ਜਲੰਧਰ ਤੋਂ ਪ੍ਰਕਾਸ਼ਤ ਹੋਣ ਵਾਲੀ ਸਪਤਾਹਿਕ ਅਖਬਾਰ "ਰਾਮਗੜ੍ਹੀਆ ਮੰਚ" ਲਈ ਇਕ ਲੇਖ ਤਿਆਰ ਕੀਤਾ ਅਤੇ ਸਾਰੇ ਮੈਟਰ ਦਾ ਪਰੂਫ ਵੀ ਤਿਆਰ ਕਰ ਲਿਆ ਸੀ ਪਰੰਤੂ ਇਕ ਸੁਹਿਰਦ ਪਾਠਕ ਨੇ ਸਲਾਹ ਦਿੱਤੀ ਕਿ ਤੁਸੀ ਇਹ ਲੇਖ ਛਪਾਉਣ ਨਾਲੋਂ ਇਕ ਪੁਸਤਕ ਤਿਆਰ ਕਰੋ ਬਸ ਉਹਨਾਂ ਦੀ ਉਹੋ ਪ੍ਰੇਰਨਾ ਪੁਸਤਕ ਦੀ ਹੋਂਦ ਪ੍ਰਗਟਾਉਣ ਲਈ ਸਹਾਈ ਹੋਈ।

ਮੈਂ ਉਹਨਾਂ ਸਾਰੇ ਇਤਿਹਾਸਕਾਰਾਂ ਤੇ ਲਿਖਾਰੀਆਂ ਦਾ ਧੰਨਵਾਦੀ ਹਾਂ ਜਿਹਨਾਂ ਦੀਆਂ ਵਡਮੁਲੀਆਂ ਲਿਖਤਾਂ ਨੂੰ ਮੈਂ ਆਪਣੀ ਪੁਸਤਕ ਦਾ ਆਧਾਰ ਬਣਾਇਆ ਹੈ। ਇਸ ਤੋਂ ਬਿਨਾਂ ਸਵਰਗਵਾਸੀ ਡਾ. ਦਵਿੰਦਰ ਸਿੰਘ ਵਿਦਿਆਰਥੀ ਇਨਚਾਰਜ ਸਿੱਖ ਰੈਫਰੈਂਸ ਲਾਏਬ੍ਰੇਰੀ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦਾ ਧੰਨਵਾਦ ਕਰਨ ਤੋਂ ਬਿਨਾਂ ਨਹੀਂ ਰਹਿ ਸਕਦਾ ਜਿਹਨਾਂ ਨੇ ਮੈਨੂੰ ਪੁਰਾਤਨ ਗ੍ਰੰਥਾਂ ਬਾਰੇ ਦਸ ਪਾਈ ਅਤੇ ਵਡਮੁਲੇ ਸੁਝਾਅ ਦਿੱਤੇ। ਉਹਨਾਂ ਸੱਜਣਾਂ ਦਾ ਵੀ ਧੰਨਵਾਦੀ ਹਾਂ ਕਿ ਜਿਹਨਾਂ ਨੇ ਮੈਨੂੰ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਦੀ ਮੇਰੀ ਯਾਤਰਾ ਸਮੇਂ ਉਥੋਂ ਦੇ ਗੁਰਦੁਆਰਿਆਂ ਅਤੇ ਦਸਮ ਗੁਰੂ ਜੀ ਦੇ ਇਤਿਹਾਸ ਦੀ ਜਾਣਕਾਰੀ ਦਿੱਤੀ। ਆਪਣੀ ਧਰਮ ਪਤਨੀ ਜੀਵਨ ਸਾਥਨ ਪਰਮਜੀਤ ਕੌਰ ਦਾ ਵੀ ਧੰਨਵਾਦ ਕਰਨਾ ਬਣਦਾ ਹੈ ਜਿਸਨੇ ਮੈਨੂੰ ਘਰੇਗੀ ਝੰਜਟਾਂ ਤੋਂ ਆਜ਼ਾਦ ਕਰੀ ਰੱਖਿਆ ਅਤੇ ਮੈਂ ਇਕ ਮਨ ਇਕ ਚਿਤ ਹੋ ਕੇ ਪੁਸਤਕ ਦੀ ਰਚਨਾ ਕਰਦਾ ਰਿਹਾ। ਮੈਂ ਆਸ ਕਰਦਾ ਹਾਂ ਕਿ ਪਾਠਕ ਮੇਰੀ ਮਿਹਨਤ ਦੀ ਦਾਦ ਦੇਣਗੇ ਅਤੇ ਇਸਨੂੰ ਪਸੰਦ ਕਰਨਗੇ। ਇਸ ਪੁਸਤਕ ਵਿਚ ਜੋ ਗੁਣ ਆਪ ਜੀ ਨੂੰ ਮਿਲਣਗੇ, ਉਹ ਸਭ ਗੁਰੂ ਜੀ ਦੇ ਹਨ, ਜੋ ਔਗੁਣ ਹਨ ਉਹ ਮੇਰੇ ਔਗਣਹਾਰ ਦੇ ਹਨ, ਉਹ ਸਭ ਮੇਰੀ ਝੋਲੀ ਪਾ ਦੇਣੇ ਜੀ।

ਪਿੰਡ- ਜੀਆ ਨੱਥਾ
ਡਾਕ ਖਾਨਾ- ਖੁੱਡਾ (144305)
ਜ਼ਿਲ੍ਹਾ- ਹੁਸ਼ਿਆਰਪੁਰ (ਪੰਜਾਬ)

ਪੰਥ ਸੇਵਕ
ਦਵਿੰਦਰ ਸਿੰਘ ਗਿੱਲ
(ਜੀਆ ਨੱਥਾ)

Namdhari Elibrary NamdhariElibrary@gmail.com

# ਤਤਕਰਾ




Namdhari Elibrary NamdhariElibrary@gmail.com

# 1. ਦਸਮ ਗੁਰੂ ਜੀ ਦਾ ਅਲੌਕਿਕ ਜੀਵਨ

ਬਾਦਸ਼ਾਹ ਦਰਵੇਸ਼, ਸੰਤ ਸਿਪਾਹੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਆਲੌਕਿਕ ਘਟਨਾਵਾਂ ਭਰਪੂਰ ਹੈ। ਉਹਨਾਂ ਦਾ ਜੀਵਨ ਇਕ ਬਚਿੱਤਰ ਨਾਟਕ ਹੀ ਸੀ, ਉਹ ਆਪ ਵੀ ਆਪਣੀ ਜੀਵਨ ਲੀਲ੍ਹਾ ਨੂੰ ਬਚਿੱਤਰ ਨਾਟਕ ਹੀ ਕਹਿੰਦੇ ਹਨ। ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਦੇ ਹੱਥ, ਸਮੇਂ ਦੀ ਲੋੜ ਨੂੰ ਦੇਖਦਿਆਂ ਹੋਇਆਂ, ਕਿਰਪਾਨ ਫੜਾ ਕੇ ਉਹਨਾਂ ਦੀ ਕਾਇਆਂ ਕਲਪ ਹੀ ਕਰ ਦਿੱਤੀ ਅਤੇ 1699 ਈਸਵੀ ਦੀ ਵਿਸਾਖੀ ਨੂੰ ਖਾਲਸਾ ਪੰਥ ਦੀ ਸਾਜਨਾ ਕਰਕੇ ਸਿੱਖ ਨੂੰ ਸਿੰਘ ਬਣਾ ਦਿੱਤਾ, ਉਹਨਾਂ ਦੇ ਮਨਾਂ ਵਿਚੋਂ ਹਕੂਮਤ ਦਾ ਡਰ ਕੱਢ ਦਿੱਤਾ, ਉਹ ਗੁਰੂ ਜੀ ਦੀ ਬਖਸ਼ਿਸ਼ ਨਾਲ ਜ਼ੁਲਮ ਨੂੰ ਨੇਸਤੋ ਨਾਬੂਦ ਕਰਨ ਦੇ ਯੋਗ ਹੋ ਗਿਆ, ਉਹ ਰੰਬੀਆਂ ਨਾਲ ਖੋਪਰੀਆਂ ਲੁਹਾ ਸਕਦਾ ਸੀ, ਬੰਦ ਬੰਦ ਕਟਵਾ ਸਕਦਾ ਸੀ, ਚਰਖੜੀਆਂ ਤੇ ਤਸਮਕਸੀ ਦੀ ਸਜ਼ਾ ਅਤੇ ਸੰਗ ਸਾਰ ਕਰਨ ਦੇ ਹਕੂਮਤੀ ਹੁਕਮ ਨੂੰ ਅਕਾਲ ਪੁਰਖ ਦਾ ਭਾਣਾ ਮੰਨਕੇ ਸਹਿਣ ਕਰਨ ਦੇ ਯੋਗ ਹੋ ਗਿਆ ਸੀ।

ਦਸਮ ਗੁਰੂ ਜੀ ਨੇ ਆਪਣੇ ਜੀਵਨ ਵਿਚ ਕਈ ਐਸੇ ਕਾਰਜ ਕੀਤੇ ਜਿਹਨਾਂ ਨੂੰ ਪੜ੍ਹਕੇ ਪਾਠਕ ਅਚੰਭਿਤ ਹੋ ਜਾਂਦਾ ਹੈ। ਉਦਾਹਰਣ ਵਜੋਂ ਬਚਪਨ ਸਮੇਂ ਪਟਨਾ ਸਾਹਿਬ ਵਿਖੇ ਪੰਡਿਤ ਸ਼ਿਵਦੱਤ ਨੂੰ ਗੰਗਾ ਦੇ ਕਿਨਾਰੇ ਕ੍ਰਿਸ਼ਨ ਰੂਪ ਵਿਚ ਦਰਸ਼ਨ ਦੇਣੇ ਬਹੁਤ ਵਚਿੱਤਰ ਘਟਨਾ ਹੈ। ਫ਼ਿਰ ਵਿਸਾਖੀ ਦੇ ਦਿਹਾੜੇ ਨਾਟਕੀ ਢੰਗ ਨਾਲ ਗੁਰੂ ਨਾਨਕ ਦੀ ਸਿੱਖੀ ਦੀ ਪਰਖ ਕਰਕੇ ਪੰਜ ਪਿਆਰਿਆਂ ਦੀ ਹੋਂਦ ਪ੍ਰਗਟ ਕਰਕੇ ਖਾਲਸਾ ਪੰਥ ਦੀ ਸਾਜਨਾ ਕਰਨੀ, ਉਸ ਤੋਂ ਬਾਅਦ ਚਮਕੌਰ ਦੀ ਗੜ੍ਹੀ ਵਿਚੋਂ 40 ਸਿੰਘਾਂ ਸਮੇਤ ਲੱਖਾਂ ਦੀ ਗਿਣਤੀ ਵਿਚ ਦੁਸ਼ਮਣ ਦੀ ਫੌਜ ਇਕੱਤਰ ਹੋਈ ਨਾਲ, ਧਰਮ ਖਾਤਰ ਜੂਝਣਾ ਅਤੇ ਉੱਚ ਦਾ ਪੀਰ ਬਣ ਕੇ ਹਕੂਮਤ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਸੁਰੱਖਿਅਤ ਥਾਂ ਵਲ ਨਿਕਲ ਜਾਣਾ, ਇਹ ਸਭ ਨਾਟਕੀ ਘਟਨਾਵਾਂ ਹਨ, ਇਸੇ ਤਰ੍ਹਾਂ ਨਾਂਦੇੜ ਦੀ ਧਰਤੀ ਤੇ ਜੋਤੀ ਜੋਤ ਸਮਾਉਣ ਦਾ ਨਰ ਨਾਟਕ ਕਰਕੇ, ਕਨਾਤਾਂ ਦੀ ਓਟ ਵਿਚ ਰਹਿ ਕੇ ਮੁੜ ਪੰਜਾਬ ਆ ਜਾਣਾ ਵੀ ਨਾਟਕੀ ਘਟਨਾਂ ਹੈ। ਪ੍ਰਿੰਸੀਪਲ ਜਸਬੀਰ ਸਿੰਘ' ਉਹਨਾਂ ਦੇ ਅਲੌਕਿਕ ਜੀਵਨ ਬਾਰੇ ਲਿਖਦੇ ਹਨ[1] :-

"ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਜੀਵਨ ਨੂੰ ਚੰਗੀ ਤਰ੍ਹਾਂ ਵਿਚਾਰਿਆਂ ਇਸ ਗੱਲ ਦਾ ਪੂਰਨ ਨਿਰਨਾ ਹੋ ਜਾਂਦਾ ਹੈ ਕਿ ਉਨ੍ਹਾਂ ਦੀ ਹਰ ਗੱਲ ਨਾਟਕੀ ਸੀ। ਹਰ ਉਪਦੇਸ਼



Namdhari Elibrary NamdhariElibrary@gmail.com

ਨਾਟਕੀ ਸੀ, ਹਰ ਸੁਧਾਰ ਨਾਟਕੀ ਸੀ, ਹਰ ਪ੍ਰੇਰਨਾ ਨਾਟਕੀ ਸੀ। ਉਹਨਾਂ ਨੂੰ ਨਾਟਕੀ-ਰਚਨਾ, ਨਾਟਕੀ ਵਾਰਤਾਲਾਪ, ਨਾਟਕੀ ਪ੍ਰਤਿਭਾ ਨਾਲ ਬੜਾ ਪਿਆਰ ਸੀ ..........

...... ਗੁਰੂ ਸਾਹਿਬ ਬਾਲ ਅਵਸਥਾ ਵਿਚ ਹੀ ਨਾਟਕੀ ਕਰਤਵਾਂ ਰਾਂਹੀ ਪਖੰਡੀਆਂ ਨੂੰ ਠਿੱਠ ਕਰਨ ਲੱਗ ਪਏ ਸਨ। ਸੰਨਿਆਸੀਆਂ ਨੂੰ ਠਿੱਠ ਕਰਨਾ, ਰਾਜਾ ਮੈਨੀ ਨੂੰ ਕਹਿਣਾ "ਮੈਂ ਆ ਗਿਆ", ਪੰਡਿਤ ਸ਼ਿਵਦੱਤ ਨੂੰ ਸ਼ਾਤ ਕਰਨਾ, ਪਿਤਾ ਨੂੰ ਮਹਾਂ ਪੁਰਖ ਦੀ ਦੱਸ ਪਾਉਣੀ, ਦੇਵੀ ਦੀ ਪੂਜਾ ਤੇ ਜਦ ਪੰਡਿਤਾਂ ਨੇ ਦੇਵੀ ਪਰਗਟ ਹੋਣ ਲਈ ਸਾਹਿਬਜ਼ਾਦੇ ਦੀ, ਬਲੀ ਲਈ ਕਹਿਣਾ ਤੇ ਉਨ੍ਹਾਂ ਦਾ ਪੰਡਿਤ ਨੂੰ ਮਹਾਨ ਆਤਮਾ ਕਹਿਣਾ, ਖਾਲਸਾ ਪੰਥ ਦੀ ਸਾਜਨਾ, ਬੰਦੂਕ ਦਾ ਪਰਖਣਾ, ਚਮਕੌਰ ਦੀ ਗੜ੍ਹੀ ਚੋਂ ਨਿਕਲ ਕੇ ਤੌੜੀ ਮਾਰ ਕੇ ਕਹਿਣਾ "ਮੈਂ ਚਲਿਆ" ਉੱਚ ਦਾ ਪੀਰ ਬਣਨਾ, ਸਭ ਨਾਟਕੀ ਹਨ। ਇਨ੍ਹਾਂ ਰਾਂਹੀ ਹੀ ਗੁਰੂ ਸਾਹਿਬ ਨੇ ਬਹੁਤ ਸ਼ਕਤੀਸ਼ਾਲੀ ਇਨਕਲਾਬੀ ਪ੍ਰੀਵਰਤਨ ਲਿਆਂਦਾ ਹੈ।"

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮੁੱਚਾ ਜੀਵਨ ਹੀ ਅਲੌਕਿਕਤਾ ਭਰਪੂਰ ਅਰਥਾਤ ਨਾਟਕੀ ਅੰਸ਼ ਨਾਲ ਭਰਪੂਰ ਹੈ। ਇਕ ਹੋਰ ਉਹਨਾਂ ਦੇ ਜੀਵਨ ਦੀ ਵਿਲੱਖਣਤਾ ਇਹ ਹੈ ਕਿ ਉਹਨਾਂ ਨੂੰ ਦਰਿਆਵਾਂ ਦੇ ਵਗਦੇ ਪਾਣੀ ਅਰਥਾਤ ਸੋਧ ਦੇ ਜਲ ਨਾਲ ਬਹੁਤ ਸਨੇਹ ਸੀ, ਪਤਾ ਨਹੀ, ਦਰਿਆ ਉਨ੍ਹਾਂ ਦੇ ਜੀਵਨ ਨਾਲ ਕੁਦਰਤੀ ਹੀ ਜੁੜ ਗਏ ਜਾਂ ਉਹਨਾਂ ਨੇ ਆਪ ਨਾਟਕੀ ਲੀਲ੍ਹਾ ਕਰਨ ਲਈ ਦਰਿਆਵਾਂ ਨਾਲ ਸੰਬੰਧ ਜੋੜੇ। ਉਦਾਹਰਣ ਵਜੋਂ ਜੇ ਉਹਨਾਂ ਨੇ ਪਟਨਾ ਸਾਹਿਬ ਦੀ ਧਰਤੀ ਤੇ ਅਵਤਾਰ 1666 ਈਸਵੀ[2] ਵਿਚ ਧਾਰਿਆਂ ਤਾਂ ਪਟਨਾ ਸਾਹਿਬ ਵੀ ਗੰਗਾ ਦਰਿਆ ਦੇ ਕਿਨਾਰੇ ਵੱਸਿਆ ਹੋਇਆ ਸ਼ਹਿਰ ਹੈ। ਬਾਲ ਗੋਬਿੰਦ ਦਾਸ ਜੀ[3] ਬਚਪਨ ਸਮੇਂ ਗੰਗਾ ਦਰਿਆ ਦੇ ਕਿਨਾਰੇ ਅਨੇਕ ਚੋਜ ਕਰਦੇ ਅਤੇ ਕਈ ਵਾਰ ਆਪ ਜੀ ਪੰਡਿਤ ਸ਼ਿਵਦੱਤ ਜੋ ਗੰਗਾ ਦੇ ਕਿਨਾਰੇ ਧਿਆਨ ਲਗਾਈ ਬੈਠਾ ਹੁੰਦਾ, ਉਸ ਉਪਰ ਗੰਗਾ ਦੇ ਪਾਣੀ ਦੇ ਛਿੱਟੇ ਮਾਰਕੇ ਉਸ ਦਾ ਧਿਆਨ ਭੰਗ ਕਰਕੇ ਉਸ ਨੂੰ "ਸ਼ਾਤ ਕਰਦੇ ਅਤੇ ਕਈ ਵਾਰ ਕ੍ਰਿਸ਼ਨ ਰੂਪ ਹੋ ਦਰਸ਼ਨ ਦੇਂਦੇ।

ਜਦੋਂ ਬਾਲ ਗੋਬਿੰਦ ਦਾਸ ਜੀ ਦਾ ਪਟਨੇ ਸ਼ਹਿਰ ਵਿਚ ਜਨਮ ਹੋਇਆ ਤਾਂ ਉਹਨਾਂ ਦੇ ਗੁਰੂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੂਰ ਪੂਰਬ ਦੀ ਧਰਤੀ ਤੇ ਢਾਕੇ ਵਲ ਰਾਜਾ ਰਾਮ ਸਿੰਘ ਕਰਵਾਹਾ ਰਾਜਪੂਤ ਨਾਲ ਵਿਚਰ ਰਹੇ ਸਨ ਅਤੇ ਗੁਰ ਸਿੱਖਾਂ ਨੂੰ ਦਰਸ਼ਨ ਦੇ ਕੇ ਗੁਰੂ ਨਾਨਕ ਦੀ ਸਿਖੀ ਨਾਲ ਜੋੜ ਰਹੇ ਸਨ। ਗੋਬਿੰਦ ਦਾਸ ਜੀ ਦੇ ਜਨਮ ਦੀ ਖਬਰ ਸੁਣਕੇ ਛੇਤੀ ਹੀ ਪਟਨਾ ਸਾਹਿਬ ਆ ਗਏ ਪ੍ਰੰਤੂ ਬਾਦਸ਼ਾਹ ਔਰੰਗਜ਼ੇਬ ਦੇ ਤਸ਼ੱਦਦ ਅਤੇ ਜ਼ੁਲਮ ਨਾਲ ਜੋ ਹਿੰਦੋਸਤਾਨ ਦੇ ਹਾਲਾਤ ਖਰਾਬ ਹੋ ਰਹੇ ਸਨ, ਉਹਨਾਂ ਨੂੰ ਭਲੀ ਭਾਂਤ ਭਾਂਪ ਕੇ ਨੌਵੇਂ ਪਾਤਸ਼ਾਹ ਜੀ ਪੰਜਾਬ ਵਲ ਛੇਤੀ ਹੀ ਆ ਗਏ ਸਨ।

ਉਸ ਤੋਂ ਬਾਅਦ ਛੇਤੀ ਹੀ ਗੁਰੂ ਤੇਗ ਬਹਾਦਰ ਜੀ ਨੇ ਬਾਲ ਗੋਬਿੰਦ ਦਾਸ ਜੀ ਨੂੰ ਪਟਨਾ ਤੋਂ ਅਨੰਦਪੁਰ ਮੰਗਵਾ ਲਿਆ।



Namdhari Elibrary NamdhariElibrary@gmail.com

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਗੋਬਿੰਦ ਦਾਸ ਜੀ ਗੁਰਗੱਦੀ ਤੇ ਸ਼ਸ਼ੋਭਤ ਹੋਏ ਤਾਂ ਆਪ ਜੀ ਕੁਝ ਸਮਾਂ ਮਾਤਾ ਨਾਨਕੀ ਜੀ ਦੇ ਕਹਿਣ ਅਤੇ ਨਾਹਨ ਰਿਆਸਤ ਦੇ ਰਾਜੇ ਦੀ ਬੇਨਤੀ ਕਰਨ ਤੇ ਅਨੰਦਪੁਰ ਸਾਹਿਬ ਛੱਡ ਕੇ ਉਸਦੀ ਰਿਆਸਤ ਵਿਚ ਚਲੇ ਗਏ ਅਤੇ ਜਮਨਾ ਦਰਿਆਂ ਦੇ ਕੰਢੇ ਪਊਂਟਾ ਸਾਹਿਬ ਨਾਮ ਦੀ ਨਗਰੀ ਵਸਾਈ ਅਤੇ ਆਪ ਜੀ ਜਮਨਾ ਦਰਿਆ ਦੇ ਕਿਨਾਰੇ ਦੀਵਾਨ ਸਜਾਇਆ ਕਰਦੇ ਸਨ ਅਤੇ ਕਵੀਆਂ ਕੋਲੋਂ ਉਹਨਾਂ ਦੀਆਂ ਕਵਿਤਾਵਾਂ ਸੁਣਦੇ ਅਤੇ ਆਪਣੀਆਂ ਰਚਨਾਵਾਂ ਰਚਿਆ ਕਰਦੇ ਸਨ। ਇਤਿਹਾਸ ਗਵਾਹ ਹੈ ਕਿ ਦਸਮ ਗੁਰੂ ਜੀ ਨੇ ਜਾਪ ਸਾਹਿਬ, ਕ੍ਰਿਸ਼ਨ ਅਵਤਾਰ ਆਦਿਕ ਬਾਣੀਆਂ ਉਥੇ ਹੀ ਜਮਨਾ ਦਰਿਆ ਦੇ ਕਿਨਾਰੇ ਰਚੀਆਂ ਸਨ।[4]

ਫਿਰ ਭੰਗਾਣੀ ਦੀ ਜੰਗ ਤੋਂ ਬਾਅਦ ਦਸਮ ਗੁਰੂ ਜੀ ਅਨੰਦਪੁਰ ਵਾਪਸ ਆ ਗਏ ਅਤੇ ਖਾਲਸਾ ਪੰਥ ਦੀ ਸਾਜਨਾ ਕਰਨ ਲਈ ਸਬੀਲਾਂ ਸੋਚਣ ਲਗੇ। 1699 ਈਸਵੀ ਦੀ ਇਤਿਹਾਸਕ ਵਿਸਾਖੀ ਤੇ ਆਪ ਜੀ ਨੇ ਸਮੂਹ ਸਿੱਖ ਜਗਤ ਨੂੰ ਅਨੰਦਪੁਰ ਸਾਹਿਬ ਅਉਣ ਲਈ ਹੁਕਮਨਾਮੇ ਦੇਸ ਪ੍ਰਦੇਸ ਦੀਆਂ ਸੰਗਤਾਂ ਨੂੰ ਭੇਜ ਦਿੱਤੇ। ਵਿਸਾਖੀ ਦੇ ਦਿਹਾੜੇ ਸਤਲੁਜ ਦਰਿਆ ਦੇ ਨੇੜੇ ਆਪ ਜੀ ਨੇ ਸ੍ਰੀ ਕੇਸ ਗੜ੍ਹ ਸਾਹਿਬ ਵਾਲੀ ਜਗ੍ਹਾ ਇਕ ਉੱਚੀ ਟੇਕਰੀ ਤੇ ਸੰਗਤ ਦੇ ਵਿਸ਼ਾਲ ਇਕੱਠ ਵਿਚੋਂ ਵਾਰ ਵਾਰ ਸੀਸ ਦੀ ਮੰਗ ਕਰਕੇ ਅਤੇ ਗੁਰੂ ਨਾਨਕ ਦੀ ਸਿੱਖੀ ਦੀ ਪਰਖ ਕਰਕੇ ਪੰਜ ਪਿਆਰਿਆਂ ਦੀ ਸਾਜਨਾ ਕੀਤੀ ਸੀ। ਫਿਰ ਆਪ ਜੀ ਨੇ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਲਈ ਪ੍ਰੇਮ ਸੁਮਾਰਗ ਗ੍ਰੰਥ ਅਨੁਸਾਰ ਸਰਬ ਲੋਹ ਦੇ ਬਾਟੇ ਵਿਚ ਸਤਲੁਜ ਦਰਿਆ ਦਾ ਜਲ ਮੰਗਵਾ ਕੇ ਪਾਇਆ ਸੀ ਅਤੇ ਬਾਣੀਆਂ ਦਾ ਪਾਠ ਕਰਕੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਸੀ।

ਆਪ ਜੀ ਨੇ 1708 ਈਸਵੀ ਵਿਚ ਨਾਂਦੇੜ ਵਿਖੇ ਜੋਤੀ ਜੋਤ ਸਮਾਉਣ ਦਾ ਨਰ ਨਾਟਕ[5] ਕੀਤਾ ਤਾਂ ਉਹ ਅਸਥਾਨ ਵੀ ਗੋਦਾਵਰੀ ਨਦੀ ਦੇ ਕਿਨਾਰੇ ਹੀ ਸਥਿਤ ਸੀ। ਉਥੇ ਮੌਜੂਦ ਸਿੱਖ ਸੰਗਤ ਨੇ ਸਮਝਿਆ ਸੀ ਕਿ ਗੁਰੂ ਜੀ ਚਿਖਾ ਵਿਚ ਆਪ ਜਾ ਕੇ ਸੜ ਗਏ ਭਾਵ ਜੋਤੀ ਜੋਤ ਸਮਾ ਗਏ ਪ੍ਰੰਤੂ ਆਪ ਜੀ ਕਨਾਤਾਂ ਦੀ ਓਟ ਵਿਚ ਉਥੋਂ ਨਿਕਲ ਆਏ ਸਨ ਅਤੇ ਮੁੜ ਪੰਜਾਬ ਆ ਕੇ ਉਹ ਹਰ ਔਕੜ ਸਮੇਂ ਖਾਲਸਾਂ ਪੰਥ ਦੀ ਗੁਪਤ ਤੌਰ ਤੇ ਮਦਦ ਕਰਦੇ ਰਹੇ ਸਨ। ਇਹੋ ਵਿਸ਼ਾ ਸਾਡੀ ਇਸ ਪੁਸਤਕ ਦਾ ਹੈ ਜਿਸ ਬਾਰੇ ਅਗਲੇ ਸਫਿਆਂ ਵਿਚ ਵਿਸਥਾਰ ਸਹਿਤ ਚਰਚਾ ਕੀਤੀ ਜਾਵੇਗੀ।

ਉਸ ਤੋਂ ਬਾਅਦ ਆਪ ਜੀ ਨਾਭੇ, ਪਟਿਆਲੇ ਅਤੇ ਜੀਂਦ ਰਿਆਸਤਾ ਵਿਚ ਰਹਿਕੇ ਪੰਥ ਦੀ ਸਹਾਇਤਾ ਕਰਦੇ ਰਹੇ ਅਤੇ 1812 ਈਸਵੀ ਵਿਚ ਹਜ਼ਰੋਂ ਦੇ ਇਲਾਕੇ ਵਿਚ ਸਤਿਗੁਰੂ ਬਾਲਕ ਸਿੰਘ ਜੀ ਕੋਲ ਪਹੁੰਚੇ ਅਤੇ ਜਿਸ ਜਗ੍ਹਾ ਦਸਮ ਗੁਰੂ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਪੰਥ ਦਾ ਗਿਆਰ੍ਹਵਾਂ ਗੁਰੂ ਥਾਪਿਆਂ, ਉਹ ਅਸਥਾਨ ਵੀ "ਹਰੋ ਨਦੀ" ਦਾ ਕਿਨਾਰਾ ਹੀ ਸੀ। ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਦਸਮ ਪਾਤਸ਼ਾਹ ਜੀ ਦੇ ਜੀਵਨ ਦਾ ਘਨੇਰਾ ਭਾਗ ਦਰਿਆਵਾਂ ਸੰਗ ਬੀਤਿਆ ਹੈ, ਆਪ ਜੀ ਨੂੰ, ਜਾਪਦਾ ਹੈ



Namdhari Elibrary NamdhariElibrary@gmail.com

ਕਿ ਦਰਿਆਵਾਂ ਸੰਗ ਇਸ਼ਕ ਸੀ, ਹਕੀਕੀ ਇਸ਼ਕ। ਫਿਰ ਇਹੋ ਇਸ਼ਕ ਆਪ ਜੀ ਨੇ ਜਨਮ ਤੋਂ ਜੋਤੀ ਜੋਤ ਸਮਾਉਣ ਤਕ ਨਿਰਵਿਘਨ ਨਿਭਾਇਆ।



## ਫੁਟ ਨੋਟ ਅਤੇ ਟਿਪਣੀਆਂ

1. ਪ੍ਰਿੰਸੀਪਲ ਜਸਬੀਰ ਸਿੰਘ : ਗੁਰੂ ਗੋਬਿੰਦ ਸਿੰਘ ਸਮਰਪਣ ਗ੍ਰੰਥ, ਭੂਮਿਕਾ, ਪੰਨਾ 17।
2. ਡੀ.ਆਰ. ਨਾਰੰਗ ਅਤੇ ਜੀ.ਬੀ. ਸਿੰਘ ਨੇ ਪੁਸਤਕ "ਕੋਰੈਕਟ ਡੇਟ ਆਫ਼ ਬਰਥ ਆਫ਼ ਗੁਰੂ ਗੋਬਿੰਦ ਸਿੰਘ" ਵਿਚ 1661 ਈਸਵੀ ਨੂੰ ਨਿਸ਼ਚਿਤ ਕੀਤਾ ਹੈ।
3. ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਹੁਕਮਨਾਮਿਆਂ ਵਿਚ ਦਸਮ ਗੁਰੂ ਜੀ ਦਾ ਬਚਪਨ ਦਾ ਨਾਮ "ਗੋਬਿੰਦ ਦਾਸ" ਹੀ ਲਿਖਿਆ ਗਿਆ ਹੈ।
4. ਪ੍ਰਿੰਸੀਪਲ ਐਸ.ਐਸ. ਅਮੋਲ (ਸੰਪਾਦਕ) : ਏਕ ਮੂਰਤ ਅਨੇਕ ਦਰਸ਼ਨ : ਪੰਨਾ 193।
5. ਗੁਰੂ ਜੀ ਦੀ ਜੋਤੀ ਜੋਤ ਸਮਾਉਣ ਵਾਲੀ ਝੂਠੀ ਘਟਨਾ ਨੂੰ ਗਿਆਨੀ ਗਿਆਨ ਸਿੰਘ ਪ੍ਰਸਿਧ ਇਤਿਹਾਸਕਾਰ ਨੇ ਗਰੰਥ "ਸ੍ਰੀ ਗੁਰੂ ਪੰਥ ਪ੍ਰਕਾਸ" ਵਿਚ ਨਰ ਨਾਟਕ ਨਾਮ ਨਾਲ ਯਾਦ ਕੀਤਾ ਹੈ।



Namdhari Elibrary NamdhariElibrary@gmail.com

# 2. ਦਸਮ ਗੁਰੂ ਜੀ ਨੇ ਨਾਂਦੇੜ ਵਲ ਜਾਣਾ

ਬੁਤ ਪੂਜਕ, ਬਾਈਧਾਰ ਦੇ ਪਹਾੜੀ ਰਾਜੇ ਕਦੇ ਵੀ ਦਸਮ ਗੁਰੂ ਜੀ ਦੇ ਮਿੱਤਰ ਨਾ ਬਣੇ, ਸਗੋਂ ਉਹ ਹਮੇਸ਼ਾਂ ਮੁਗਲ ਹਕੂਮਤ ਦਾ ਪੱਖ ਪੂਰਦੇ ਰਹੇ। ਗੁਰੂ ਜੀ ਨੇ ਉਹਨਾਂ ਨੂੰ ਅਨੇਕ ਵਾਰ ਹਕੂਮਤ ਦੇ ਖਿਲਾਫ ਹੱਕ-ਸੱਚ ਦਾ ਸਾਥ ਦੇਣ ਲਈ ਮਨਾਇਆ ਪ੍ਰੰਤੂ ਜਦੋਂ ਵੀ ਉਹਨਾਂ ਨੂੰ ਕੋਈ ਮੌਕਾ ਹੱਥ ਆਉਂਦਾ, ਉਹ ਗੁਰੂ ਘਰ ਦੇ ਖਿਲਾਫ ਉਠ ਖਲੋਂਦੇ, ਉਹ ਇਹ ਵੀ ਭੁਲ ਗਏ ਸਨ ਕਿ ਕਦੇ ਦਸਮ ਗੁਰੂ ਜੀ ਦੇ ਬਾਬਾ ਗੁਰੂ, ਸਾਹਿਬ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਉਹਨਾਂ ਦੇ ਬਜੁਰਗਾਂ ਨੂੰ ਬਾਦਸ਼ਾਹ ਜਹਾਂਗੀਰ ਦੀ ਕੈਦ, ਗਵਾਲੀਅਰ ਦੇ ਕਿਲ੍ਹੇ ਵਿਚੋਂ ਮੁਕਤ ਕਰਵਾਇਆ ਸੀ। ਪਹਾੜੀ ਰਾਜਿਆਂ ਵਿਚੋਂ ਕਹਿਲੂਰ ਰਿਆਸਤ ਦਾ ਰਾਜਾ ਭੀਮ ਚੰਦ ਤੇ ਉਸ ਤੋਂ ਬਾਅਦ ਉਸਦਾ ਪੁਤਰ ਅਜਮੇਰ ਚੰਦ ਗੁਰੂ ਘਰ ਦੇ ਸਿਰਕੱਢ ਦੁਸ਼ਮਣ ਸਨ।[1]

ਅਨੇਕ ਵਾਰ ਪਹਾੜੀ ਰਾਜਿਆਂ ਤੇ ਮੁਗਲ ਹਕੂਮਤ ਨੇ ਦਸਮ ਗੁਰੂ ਜੀ ਨੂੰ ਹਰਾਉਣ ਅਤੇ ਅਨੰਦਪੁਰ ਤੋਂ ਕੱਢਣ ਲਈ ਗੁਰੂ ਘਰ ਵਿਰੁਧ ਸਾਜ਼ਿਸ਼ਾਂ ਕੀਤੀਆਂ ਅਤੇ ਯੁਧ ਵੀ ਕੀਤੇ ਪ੍ਰੰਤੂ ਹਰ ਵਾਰ ਉਹ ਅਸਫਲ ਹੀ ਰਹੇ। ਇਕ ਵਾਰ ਫਿਰ ਪੂਰੀ ਤਿਆਰੀ ਕਰਕੇ 1705 ਈਸਵੀ ਵਿਚ ਬਾਈਧਾਰ ਦੇ ਰਾਜਿਆਂ ਅਤੇ ਮੁਗਲ ਹਕੂਮਤ ਨੇ ਅਨੰਦਪੁਰ ਤੇ ਹਮਲਾ ਕੀਤਾ, ਇਸ ਵਾਰ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਤੋਂ ਇਲਾਵਾ ਲਾਹੌਰ, ਮੁਲਤਾਨ ਦੇ ਸੂਬੇਦਾਰ ਵੀ ਆਪਣੀਆਂ ਫੌਜਾਂ ਨਾਲ ਅਨੰਦਪਰ ਤੇ ਹਮਲਾਵਰ ਹੋਏ। ਗੁਰੂ ਜੀ ਨੂੰ ਹਰਾਉਣ ਲਈ ਸਾਰਾ ਹੋਰ ਮੁਲਖਈਆ ਵੀ ਇਕੱਤਰ ਕਰ ਲਿਆ ਸੀ ਪ੍ਰੰਤੂ ਗੁਰੂ ਜੀ ਦੁਸ਼ਮਣ ਦੀ ਫੌਜ ਦੀ ਗਿਣਤੀ ਦੇਖ ਕੇ ਘਬਰਾਏ ਨਹੀ, ਅਡੋਲ ਹੀ ਰਹੇ ਅਤੇ ਅਕਾਲ ਪੁਰਖ ਦਾ ਓਟ ਆਸਰਾ ਲੈਕੇ ਦੁਸ਼ਮਣ ਦਾ ਮੁਕਾਬਲਾ ਕਰ ਰਹੇ ਸਨ।

ਲਗਭਗ ਛੇ ਮਹੀਨੇ ਬੀਤ ਗਏ ਸਨ, ਸ੍ਰੀ ਅਨੰਦਪੁਰ ਨੂੰ ਘੇਰਾ ਘੱਤਿਆਂ ਪ੍ਰੰਤੂ ਗੁਰੂ ਜੀ ਚਟਾਨ ਵਾਂਗ ਅੜੇ ਖਲੋਤੇ ਸਨ, ਬਾਹਰ ਦੁਸ਼ਮਣ ਦੀ ਫੌਜ ਨਿਰਉਤਸ਼ਾਹ ਹੋ ਗਈ ਸੀ, ਪਹਾੜੀ ਰਾਜੇ ਵੀ ਬਹੁਤ ਚਿੰਤਾਤੁਰ ਸਨ। ਦੂਜੇ ਪਾਸੇ ਕਿਲ੍ਹੇ ਅੰਦਰ ਵੀ ਸਿੰਘਾਂ ਦੀ ਬਹੁਤ ਖਸਤਾ ਹਾਲਤ ਹੋ ਗਈ ਸੀ। ਉਸ ਭਿਆਨਕ ਹਾਲਤ ਬਾਰੇ ਪ੍ਰਿੰਸੀਪਲ ਸਤਬੀਰ ਸਿੰਘ ਨੇ ਲਿਖਿਆ ਹੈ[2] :-

"ਇਤਨੀ ਮੁਸ਼ਕਿਲ ਬਣ ਗਈ ਕਿ ਜੋ ਅੰਦਰ ਸੀ ਉਸ ਤੇ ਹੀ ਗੁਜ਼ਾਰਾ ਕਰਦੇ ਰਹੇ। ਹਾਲਤ ਇਥੋਂ ਤਕ ਪੁੱਜ ਗਈ ਕਿ ਇਕ ਮੁੱਠੀ ਛੋਲਿਆਂ ਨਾਲ ਸਿੰਘਾਂ ਨੂੰ ਪੇਟ



Namdhari Elibrary NamdhariElibrary@gmail.com

ਦੀ ਅੱਗ ਬੁਝਾਉਣੀ ਪੈਂਦੀ ਅਤੇ ਉਹ ਵੀ ਕਈ ਵਾਰ ਨਾ ਮਿਲਦੇ। ਪ੍ਰਸ਼ਾਦੀ ਹਾਥੀ ਤੜਪ ਤੜਪ ਕੇ ਮਰਨ ਲਗਾ ਤੇ ਗੁਰੂ ਜੀ ਦੇ ਅਤਿ ਪਿਆਰੇ ਘੋੜੇ ਦਲ ਬਿਡਾਰ ਨੂੰ ਚਾਰਾ ਦੇਣਾ ਮੁਸ਼ਕਿਲ ਹੋ ਗਿਆ। ਉਨ੍ਹਾਂ ਦੋਵਾਂ ਨੂੰ ਭੁੱਖੋਂ ਤੜਪਦਾ ਵੇਖ, ਦੋਵਾਂ ਨੂੰ ਹੀ ਮਾਰ ਦਿੱਤਾ ਗਿਆ। ਸਿੰਘਾਂ ਨੇ ਇਹ ਵਿਚਾਰ ਕੀਤੀ ਕਿ ਇਸ ਤਰ੍ਹਾਂ ਅਜਾਈ ਮੌਤ ਮਰਨਾ ਠੀਕ ਨਹੀ ਤੇ ਦਲ ਬਣਾ ਕੇ ਮੁਗਲਾਂ ਦੇ ਕੈਂਪਾਂ ਤੇ ਹਮਲਾ ਕਰਕੇ ਅੰਨ ਤੇ ਕਾਬੂ ਪਾਣਾ ਚਾਹੀਦਾ ਹੈ। ਸੋ ਇਕ ਰਾਤ ਨੂੰ ਇਕ ਬਹੁਤ ਵੱਡੇ ਦਲ ਨੇ ਹਮਲਾ ਕੀਤਾ ਤੇ ਬਹੁਤ ਅੰਨ ਕਾਬੂ ਵਿਚ ਕਰ ਲਿਆ। ਇਸ ਤਰ੍ਹਾਂ ਕਈ ਦਿਨ ਹੋਰ ਲੰਘ ਗਏ। ਉਧਰ ਮੁਗਲਾਂ ਨੇ ਰਾਤ ਨੂੰ ਵੀ ਮੋਰਚੇ ਪੱਕੇ ਕਰ ਲਏ ਅਤੇ ਰਾਤ ਦਿਨ ਅੰਨ ਤੇ ਹੀ ਪਹਿਰੇ ਦਿੰਦੇ ਰਹੇ। ਘੇਰਾ ਇਤਨਾ ਲੰਮੇਰਾ ਹੋ ਜਾਏਗਾ, ਵਜ਼ੀਰ ਖਾਨ ਤੇ ਜ਼ਬਰਦਸਤ ਖਾਨ ਨੂੰ ਖਿਆਲ ਨਹੀਂ ਸੀ।"

ਉਧਰ ਬਾਦਸ਼ਾਹ ਔਰੰਗਜ਼ੇਬ ਦੱਖਣ ਵਲ ਬਗਾਵਤ ਦਬਾਉਣ ਗਿਆ ਹੋਇਆ ਸੀ, ਸਾਰਾ ਹਿੰਦੋਸਤਾਨ ਹੀ ਉਸਦੇ ਖਿਲਾਫ਼ ਉਠ ਖਲੋਣ ਲਈ ਅੰਗੜਾਈਆਂ ਲੈ ਰਿਹਾ ਸੀ। ਉਸਨੇ ਗੁਰੂ ਜੀ ਵਲ ਦੋਸਤੀ ਦਾ ਹੱਥ ਵਧਾਉਣਾ ਚਾਹਿਆ ਅਤੇ ਉਸ ਮੰਤਵ ਲਈ ਉਸਨੇ ਕਾਜ਼ੀ ਦੇ ਹੱਥ ਕੁਰਾਨ ਦੀ ਇਕ ਪ੍ਰਤੀ ਜਿਸਦੀ ਜ਼ਿਲਦ ਨਾਲ ਬਾਦਸ਼ਾਹ ਵਲੋਂ ਕਸਮਨਾਮਾ ਲਿਖਿਆ ਭੇਜਿਆ ਸੀ ਕਿ ਜੇਕਰ ਗੁਰੂ ਜੀ ਚਾਹੁੰਣ ਤਾਂ ਉਹ ਅਨੰਦਪੁਰ ਛੱਡਕੇ ਬਾਹਰ ਜਾਂ ਸਕਦੇ ਹਨ ਅਤੇ ਅਜ਼ਾਦੀ ਨਾਲ ਘੁੰਮ ਸਕਦੇ ਹਨ। ਕੋਈ ਵੀ ਉਹਨਾਂ ਅਤੇ ਸਿੱਖਾਂ ਨੂੰ ਨਹੀਂ ਰੋਕੇਗਾ। ਕਾਜ਼ੀ, ਉਹ ਕੁਰਾਨ ਦੀ ਕਾਪੀ ਦੱਖਣ ਵਲੋਂ ਲਿਆਇਆ ਅਤੇ ਬਾਦਸ਼ਾਹ ਦੇ ਮਿਸ਼ਨ ਤੋਂ ਗੁਰੂ ਜੀ ਨੂੰ ਜਾਣੂ ਕਰਵਾਇਆ। ਸਰੂਪ ਸਿੰਘ ਕੋਸ਼ਿਸ਼ ਭੱਟ ਗ੍ਰੰਥ "ਗੁਰੂ ਕੀਆਂ ਸਾਖੀਆਂ" (ਰਚਨਕਾਲ 1790 ਈਸਵੀ) ਵਿਚ ਇਸਦੀ ਪੁਸ਼ਟੀ ਇਸ ਪ੍ਰਕਾਰ ਕਰਦਾ ਹੈ[3] :—

"ਇਸ ਘੇਰੇ ਕੋ ਪਿਆਂ ਛੇ ਮਾਸ ਦਾ ਸਮਾਂ ਬਿਤੀਤ ਹੋਇ ਗਿਆ ਥਾ। ਰਾਜਾ ਅਜਮੇਰ ਚੰਦ ਨੇ ਘੇਰੇ ਕੋ ਹੋਰ ਮਜ਼ਬੂਤ ਕਰ ਦੀਆ। ਲੰਗਰ ਗੁਰੂ ਕਾ ਮਸਤਾਨਾ ਹੋਇ ਗਿਆ। ਸਿੱਖ ਚਾਰ ਪਹਿਰ ਕੱਚੇ ਛੋਲਿਆਂ ਕਾ ਏਕ ਮੁੱਠ ਚਬਾਇ ਦੁਸ਼ਮਨ ਕਾ ਮੁਕਾਬਲਾ ਕਰਨੇ ਲਗੇ। ਐਸੇ ਭਿਆਨਕ ਸਮੇਂ ਗੁਰੂ ਜੀ ਅਹਿਮਦ ਨਗਰ ਦੱਖਨ ਵਿਖੇ ਬਾਦਸ਼ਾਹ ਔਰੰਗਜ਼ੇਬ ਕੋ ਭੇਜੀ ਪਤ੍ਰਿਕਾ ਕੀ ਉਡੀਕ ਮੇਂ ਸਨ ਜਿਸੇ ਦੇਰੀ ਹੋਇ ਰਹੀ ਸੀ। ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਦਿਹੁੰ ਪਾਂਚ ਗਏ ਦੱਖਨ ਦਿਸ਼ਾ ਸੇ ਸ਼ਾਹੀ ਕਾਜ਼ੀ ਬਾਦਸ਼ਾਹੀ ਪਰਵਾਨਾ ਲੈ ਕੇ ਕਿਲ੍ਹਾ ਅਨੰਦ ਗੜ ਆਇ ਗਿਆ, ਇਹ ਪਰਵਾਨਾ ਕੁਰਾਨ ਸ਼ਰੀਫ ਕੀ ਜਿਲਦ ਤੇ ਲਗਾ ਹੂਆ ਥਾ। ਇਸ ਮੇਂ ਲਿਖਾ ਥਾ ਕਿ ਪੀਰ ਜੀ ! ਤੁਸਾਂ ਮਾਖੋਵਾਲ ਗਾਮ ਕੋ ਛੋਰ ਕੇ ਕਸਬਾ ਕਾਂਗੜ ਮੇਂ ਆਇ ਜਾਈਏ, ਵਹਾਂ ਪਰਸਪਰ ਮੁਲਾਕਾਤ ਹੋਇਗੀ। ਸਤਿਗੁਰਾਂ ਭਾਈ ਦਯਾ ਸਿੰਘ ਆਦਿ ਮੁਖੀਏ ਸਿੰਘਾਂ ਦੇ ਸਾਮ੍ਹੇ ਇਹ ਆਈ ਪਤ੍ਰਿਕਾ ਰਾਖੀ ਕਿ ਹੁਣ ਕਿਆ ਕਰਨਾ ਚਾਹੀਏ। ਅਗਲੇ ਦਿਵਸ ਛੇ ਪੋਖ ਕੇ ਦ੍ਹਿਹੁੰ ਪਿਛਲੇ ਪਹਿਰ ਸੂਹੀਏ ਆਇ ਪਤਾ ਦੀਆ ਕਿ ਸਰਹੰਦ ਨਗਰੀ ਸੇ ਰਾਜਾ ਅਜਮੇਰ ਚੰਦ ਕੀ ਬੁਲਾਈ



Namdhari Elibrary NamdhariElibrary@gmail.com

ਹੁਈ ਫੌਜ ਆਇ ਰਹੀ ਹੈ ਜਿਸ ਦਾ ਆਜ ਰੋਪਰ ਮੇਂ ਮੁਕਾਮ ਹੈ।"

ਇਸ ਤੱਥ ਦੀ ਪੁਸ਼ਟੀ ਭਾਈ ਸੰਤੋਖ ਸਿੰਘ ਨੇ ਵੀ ਕੀਤੀ ਹੈ:-

ਕਹਿਲੂਰ ਆਦਿਕ ਸਭ ਲਿਖਯੋ। ਸੋ ਕਾਗਦ ਕਰ ਮੈਂ ਲੈ ਪਿਖਯੋ।

ਪੁਨ ਔਰੰਗ ਕੋ ਲਿਖਯੋ ਮੰਗਾਯੋ। ਲਿਯੋ ਸੰਭਾਰ ਜੇਬ ਮਹਿ ਪਾਯੋ। (ਸੂਰਜ ਪ੍ਰਕਾਸ਼)

ਉਪਰੋਕਤ ਤੱਥ ਦੀ ਪੁਸ਼ਟੀ ਦਸਮ ਗੁਰੂ ਜੀ ਨੇ ਆਪਣੀ ਰਚਨਾ "ਜ਼ਫ਼ਰਨਾਮਾ" ਵਿਚ ਵੀ ਭਲੀ ਭਾਂਤ ਕੀਤੀ ਹੈ। ਗੁਰੂ ਜੀ ਨੇ ਲਿਖਿਆ ਸੀ ਕਿ ਕਸਬਾ ਕਾਂਗੜ ਵਿਚ ਆ ਕੇ ਮਿਲੋ ਕਿਉਂਕਿ ਸਾਰੇ ਬਰਾੜ ਮੇਰੀ ਤਾਬਿਆ ਵਿਚ ਹਨ। ਗੁਰੂ ਜੀ ਉਸਦੀਆਂ ਲਿਖੀਆਂ ਗੱਲਾਂ ਬਾਰੇ ਜ਼ਫ਼ਰਨਾਮਾ ਵਿਚ ਇਸ ਪ੍ਰਕਾਰ ਯਾਦ ਦਿਲਾਉਂਦੇ ਹਨ[4] :

ਨਵਿਸ਼ਤਾ ਰਸੀਦੋ ਬਿਗੁਫਤਹ ਜ਼ਬਾਂ

ਬਬਾਯਦ ਕਿ ਕਾਰੀਂ ਬਰਾਹਤ ਰਸਾਂ। 54।

ਮੈਨੂੰ ਤੇਰਾ ਲਿਖਿਆ ਹੋਇਆ ਅਤੇ ਜ਼ਬਾਨੀ ਸੁਨੇਹਾ (ਕਾਜ਼ੀ ਰਾਹੀਂ) ਮਿਲਿਆ ਤੈਨੂੰ ਚਾਹੀਦਾ ਹੈ ਕਿ ਤੂੰ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚੜ੍ਹਾਵੇ।

ਇਸ ਪ੍ਰਕਾਰ ਬਾਦਸ਼ਾਹ ਨੇ ਗੁਰੂ ਜੀ ਨੂੰ ਯਕੀਨ ਦਿਵਾਇਆ ਸੀ ਕਿ ਉਹ ਕਾਂਗੜ ਦੇ ਇਲਾਕੇ ਵਿਚ ਪਹੁੰਚ ਜਾਣ ਅਤੇ ਉਥੇ ਹੀ ਬਾਦਸ਼ਾਹ ਉਹਨਾਂ ਨੂੰ ਮਿਲੇਗਾ ਸੋ ਉਸ ਯਕੀਨ ਤੇ ਗੁਰੂ ਜੀ ਨੇ 6-7 ਪੋਹ ਸੰਮਤ 1762 ਬਿਕਰਮੀ (5-6 ਦਸੰਬਰ 1705 ਈਸਵੀ) 5 ਦੀ ਰਾਤ ਨੂੰ ਅਨੰਦਪੁਰ ਨੂੰ ਅੰਤਿਮ ਪ੍ਰਣਾਮ ਕੀਤੀ ਅਤੇ ਲਗਭਗ 1500 ਸਿੰਘਾਂ ਸਮੇਤ ਸ਼ਹਿਰ ਤੋਂ ਬਾਹਰ ਨਿਕਲੇ। ਗੁਰੂ ਜੀ ਦਾ ਬਾਦਸ਼ਾਹ ਔਰੰਗਜ਼ੇਬ ਨਾਲ ਮੁਲਾਕਾਤ ਕਰਨ ਦਾ ਮਕਸਦ ਇਕੋ ਸੀ ਕਿ ਬਾਦਸ਼ਾਹ ਦੀਆਂ ਸ਼ੰਕਾਵਾਂ ਨੂੰ ਦੂਰ ਕਰਨ ਅਤੇ ਜਿਹਨਾਂ ਰਾਜਿਆਂ ਤੇ ਸੂਬੇਦਾਰਾਂ ਨੇ ਸਿੱਖਾ ਨੂੰ ਸਮੇਂ ਸਮੇਂ ਤੰਗ ਕੀਤਾ ਸੀ, ਉਹਨਾਂ ਨੂੰ ਬਾਦਸ਼ਾਹ ਵਲੋਂ ਸਜ਼ਾ ਦਿਵਾਉਣਾ ਸੀ। ਇਸ ਲਈ ਗੁਰੂ ਜੀ ਕਾਂਗੜ ਵਲ ਜਾਣ ਲਈ ਤਿਆਰ ਹੋ ਗਏ ਪ੍ਰੰਤੂ ਜਿਉਂ ਹੀ ਗੁਰੂ ਜੀ 1500 ਸਿੰਘਾਂ ਅਤੇ ਪ੍ਰਵਾਰ ਸਮੇਤ ਸ਼ਹਿਰ ਤੋਂ ਬਾਹਰ ਆਏ ਤਾਂ ਸਰਸਾ ਦਰਿਆ ਦੇ ਨੇੜੇ ਪਹੁੰਚੇ ਹੀ ਸਨ ਕਿ ਪਿਛੋਂ ਰਾਜੇ ਅਜਮੇਰ ਚੰਦ ਅਤੇ ਵਜ਼ੀਰ ਖਾਨ ਤੇ ਹੋਰ ਮੁਗਲ ਫੌਜਾਂ ਨੇ ਗੁਰੂ ਜੀ ਤੇ ਹਮਲਾ ਕਰ ਦਿੱਤਾ।

ਗੁਰੂ ਜੀ ਨੇ ਸਾਰੇ ਪ੍ਰਵਾਰ ਸਮੇਤ ਸਰਸਾ ਨਦੀ ਨੂੰ ਪਾਰ ਕੀਤਾ। ਰੋਪੜ ਥੀਂ ਹੁੰਦੇ ਹੋਏ ਚਮਕੌਰ ਸਾਹਿਬ ਚਲੇ ਗਏ। ਦੋ ਛੋਟੇ ਸਾਹਿਬਜ਼ਾਦੇ ਮਾਤਾ ਗੁਜਰੀ ਜੀ ਨਾਲ ਚਮਕੌਰ ਵਿਖੇ ਕੁੰਮ੍ਹੇ ਮਾਸ਼ਕੀ ਦੇ ਘਰ ਠਹਿਰੇ, ਫਿਰ ਉਥੋਂ ਦੇ ਮਸੰਦ ਧੁੰਮਾਂ ਅਤੇ ਦਰਬਾਰੀ ਕੋਲ ਚਲੇ ਗਏ, ਉਹਨਾਂ ਦੇ ਨਾਲ ਦੁੰਨਾ ਸਿੰਘ ਹੰਡੂਰੀਆ ਅਤੇ ਉਸਦੀ ਪਤਨੀ ਵੀ ਸਨ।[6] ਉਥੋਂ ਹੀ ਮੁਖਬਰੀ ਕਰਨ ਤੇ ਮਾਤਾ ਜੀ ਅਤੇ ਦੋਵੇਂ ਸਾਹਿਬਜ਼ਾਦਿਆਂ ਨੂੰ ਪਕੜ ਕੇ ਸਰਹਿੰਦ ਲਿਆਂਦਾ ਗਿਆ, ਉਹਨਾਂ ਨੂੰ ਸੂਬੇਦਾਰ ਵਜ਼ੀਰ ਖਾਨ ਨੇ ਅਨੇਕ ਲਾਲਚ ਅਤੇ ਤਸੀਹੇ ਦੇ ਕੇ ਮੁਸਲਮਾਨ ਬਣਾਉਣਾ ਚਾਹਿਆ ਪ੍ਰੰਤੂ ਸਾਹਿਬਜ਼ਾਦਿਆਂ ਨੇ ਉਸਦੀ ਇਕ ਨਾ ਮੰਨੀ ਤਾਂ ਸੂਬੇਦਾਰ ਨੇ ਜਲਾਦਾਂ ਰਾਹੀਂ ਕਟਾਰਾਂ ਨਾਲ ਉਹਨਾਂ ਦੇ ਸੀਸ ਕਤਲ



Namdhari Elibrary NamdhariElibrary@gmail.com

ਕਰਕੇ ਪਾਵਨ ਸਰੀਰਾਂ ਨੂੰ ਨੀਹਾਂ ਵਿਚ ਚਿਣਨ ਦਾ ਹੁਕਮ ਕਰ ਦਿੱਤਾ। ਇਸ ਪ੍ਰਕਾਰ ਛੋਟੇ ਸਾਹਿਬਜ਼ਾਦੇ ਸ਼ਹੀਦ ਹੋ ਗਏ।

ਦੁਸ਼ਮਣ ਦੀ ਫੌਜ ਜਾਸੂਸੀ ਕੁੱਤਿਆਂ ਵਾਂਗ ਗੁਰੂ ਜੀ ਦਾ ਪਿੱਛਾ ਕਰਦੀ ਆ ਰਹੀ ਸੀ, ਚਮਕੌਰ ਸਾਹਿਬ ਆਉਣ ਤਕ ਗੁਰੂ ਜੀ ਨਾਲ 1500 ਸਿੰਘਾਂ ਵਿਚੋਂ ਸਿਰਫ਼ 40 ਸਿੰਘ ਰਹਿ ਗਏ ਸਨ, ਬਾਕੀ ਸਿੰਘ ਜਾਂ ਸ਼ਹੀਦ ਹੋ ਗਏ ਜਾਂ ਫਿਰ ਅੱਗੇ ਪਿਛੇ ਹੋ ਗਏ । ਗੁਰੂ ਜੀ ਨੇ ਹੋਰ ਅੱਗੇ ਜਾਣਾ ਠੀਕ ਨਾ ਸਮਝਿਆ ਕਿਉਂਕਿ ਦੁਸ਼ਮਣ ਫੌਜ ਬਹੁਤ ਨੇੜੇ ਆ ਗਈ ਸੀ ਅਤੇ ਉਹ ਸਿੰਘਾਂ ਦਾ ਬਹੁਤ ਜ਼ਿਆਦਾ ਨੁਕਸਾਨ ਕਰ ਸਕਦੀ ਸੀ। ਗੁਰੂ ਜੀ ਨੇ ਇਕ ਕੱਚੀ ਹਵੇਲੀ ਨੂੰ ਸੈਨਿਕ ਦ੍ਰਿਸ਼ਟੀ ਤੋਂ ਯੋਗ ਜਾਣ ਕੇ ਕਿਲਾਬੰਦੀ ਕਰ ਲਈ ਤਾਂ ਦੁਸ਼ਮਣ ਦੀ ਫੌਜ ਨੇ ਚਾਰੇ ਪਾਸੇ ਤੋਂ ਹਵੇਲੀ ਨੂੰ ਘੇਰ ਲਿਆ। ਚਮਕੌਰ ਦੀ ਜੰਗ ਸਮੇਂ ਗੁਰੂ ਜੀ ਨੇ ਕਮਾਲ ਦੀ ਸੈਨਿਕ ਸੂਝ ਬੂਝ ਦਿਖਾਈ ਅਤੇ ਸਿਰਫ 40 ਸਿੰਘਾਂ ਨੇ ਲੱਖਾਂ ਦੀ ਤਾਦਾਦ ਵਿਚ ਇਕੱਤਰ ਹੋਈ ਦੁਸ਼ਮਣ ਦੀ ਸੈਨਾ ਨੂੰ ਇਕ ਦਿਨ ਤੇ ਰਾਤ ਰੋਕੀ ਰੱਖਿਆ, ਉਸ ਜੰਗ ਦੀ ਸੈਨਿਕ ਸੂਝ, ਦਸਮ ਗੁਰੂ ਜੀ ਨੂੰ ਸੰਸਾਰ ਦੇ ਚੋਣਵੇਂ ਜਰਨੈਲਾਂ ਦੀ ਕਤਾਰ ਵਿਚ ਖੜਾ ਕਰ ਦੇਂਦੀ ਹੈ। ਉਸ ਜੰਗ ਵਿਚ ਗੁਰੂ ਜੀ ਵਲੋਂ ਦੋ ਸਾਹਿਬਜ਼ਾਦੇ ਅਤੇ 37 ਸਿੰਘ ਸ਼ਹੀਦ ਹੋਏ ਅਤੇ ਆਪ ਗੁਰੂ ਜੀ ਭਾਈ ਦਇਆ ਸਿੰਘ, ਭਾਈ ਧਰਮ ਸਿੰਘ (ਦੋਵੇਂ ਪੰਜ ਪਿਆਰਿਆਂ ਵਿਚੋਂ) ਅਤੇ ਭਾਈ ਮਾਨ ਸਿੰਘ ਸਮੇਤ ਰਾਤ ਦੇ ਸਮੇਂ ਚਮਕੌਰ ਦੀ ਗੜ੍ਹੀ ਛੱਡ ਗਏ। ਦੋਵੇਂ ਪਿਆਰੇ ਅਤੇ ਭਾਈ ਮਾਨ ਸਿੰਘ ਇਕ ਤਰਫ ਚਲੇ ਗਏ ਪ੍ਰੰਤੂ ਗੁਰੂ ਜੀ ਇਕੱਲੇ ਮਾਛੀਵਾੜੇ ਦੀ ਤਰਫ ਚਲੇ ਗਏ, ਨਾ ਤਾਂ ਉਹਨਾਂ ਦੇ ਤਨ ਤੇ ਸ਼ਾਹੀ ਲਿਬਾਸ ਸੀ ਅਤੇ ਨਾ ਹੀ ਸੀਸ ਤੇ ਕਲਗੀ ਅਤੇ ਨਾ ਹੀ ਹੱਥ ਤੇ ਬਾਜ ਸੀ ਕਿਉਂਕਿ ਚਮਕੌਰ ਤੋਂ ਨਿਕਲਣ ਸਮੇਂ ਗੁਰੂ ਜੀ ਨੇ ਆਪਣਾ ਸਾਰਾ ਪਹਿਰਾਵਾ ਭਾਈ ਸੰਤ ਸਿੰਘ ਬੰਗੇਸਰੀ ਨੂੰ ਪਹਿਨਾ ਦਿੱਤਾ ਸੀ ਤਾਂ ਕਿ ਦੁਸ਼ਮਨ ਫੌਜ ਭੁਲੇਖੇ ਵਿਚ ਰਹੇ ਕਿ ਗੁਰੂ ਜੀ ਗੜ੍ਹੀ ਅੰਦਰ ਹੀ ਹਨ।

ਗੁਰੂ ਜੀ ਦੇ ਤਨ ਦੇ ਕਪੜੇ ਲੀਰਾਂ ਹੋ ਗਏ ਅਤੇ ਉਹਨਾਂ ਦੇ ਪੈਰ ਵੀ ਨੰਗੇ ਸਨ, ਉਹਨਾਂ ਕੋਲ ਨਾ ਤਾਜ ਸੀ, ਨਾ ਬਾਜ ਸੀ ਅਤੇ ਨਾ ਹੀ ਘੋੜਾ ਸੀ, ਪੈਦਲ ਹੀ ਆਪ ਜੀ ਨੇ ਮਾਛੀਵਾੜੇ ਤਕ ਸਫਰ ਕੀਤਾ, ਪੈਰ ਨੰਗੇ ਹੋਣ ਕਾਰਨ ਛਾਲੇ ਪੈ ਗਏ, ਆਪ ਜੀ ਤੋਂ ਠੀਕ ਤੁਰਿਆ ਵੀ ਨਹੀ ਸੀ ਜਾਂਦਾ, ਉਸ ਸਮੇਂ ਆਪ ਜੀ ਨੇ ਸ਼ਬਦ, "ਮਿਤਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ" ਉਚਾਰਿਆ ਸੀ। ਮਾਛੀਵਾੜੇ ਆਪ ਜੀ ਨੂੰ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਮਿਲ ਗਏ ਤੇ ਫਿਰ ਗਨੀ ਖਾਂ ਅਤੇ ਨਬੀ ਖਾਨ ਪਠਾਣਾ ਦੀ ਸਲਾਹ ਨਾਲ ਆਪ ਜੀ ਨੇ ਉਚ ਦੇ ਪੀਰ ਦਾ ਭੇਸ ਬਣਾਇਆ ਅਤੇ ਨੀਲੇ ਰੰਗ ਦੇ ਕਪੜੇ ਪਹਿਨ ਲਏ। ਮਾਛੀਵਾੜੇ ਤੋਂ ਆਪ ਜੀ ਲੱਲਕਲਾਂ, ਕਟਾਣਾ ਅਤੇ ਆਲਮਗੀਰ ਹੁੰਦੇ ਹੋਏਂ ਢਿਲਵਾਂ ਸੋਢੀਆਂ ਪਹੁੰਚੇ। ਉਥੇ ਗੁਰੂ ਜੀ ਨੂੰ ਸੋਢੀ ਕੌਲ ਜੀ ਨੇ ਘੋੜਾ ਅਤੇ ਚਿੱਟੇ ਬਸਤਰ ਦਿੱਤੇ ਤਾਂ ਆਪ ਜੀ ਨੇ ਉਚ ਦੇ ਪੀਰ ਦਾ ਭੇਸ ਤਿਆਗ ਕੇ ਘੋੜੇ ਤੇ ਸਵਾਰ ਹੋਕੇ ਰਾਏਕੋਟ, ਲੰਮੇ ਜਟਪੁਰੇ, ਤਖਤੂਪੁਰਾ ਅਤੇ ਪੱਤੋ ਹੀਰਾ



Namdhari Elibrary NamdhariElibrary@gmail.com

ਸਿੰਘ ਤੋਂ ਹੁੰਦੇ ਹੋਏ ਆਪ ਜੀ ਪਿੰਡ ਦੀਨਾ ਕਾਂਗੜ ਪਹੁੰਚ ਗਏ ਜਿਥੇ ਬਾਦਸ਼ਾਹ ਨੇ ਉਹਨਾਂ ਨੂੰ ਅਉਣ ਲਈ ਕਿਹਾ ਸੀ। ਬਾਦਸ਼ਾਹ ਦੱਖਣ ਵਿਚ ਹੀ ਬਗਾਵਤ ਦਬਾਉਣ ਤੇ ਰਾਜਨੀਤਕ ਗਤੀਵਿਧੀਆਂ ਵਿਚ ਰੁਝਾ ਹੋਣ ਕਾਰਨ ਦੀਨਾ ਕਾਂਗੜ ਵਿਖੇ ਨਾ ਆ ਸਕਿਆ।

ਕਸਬਾ ਦੀਨਾ ਵਿਖੇ ਸਤਿਗੁਰੂ ਜੀ, ਰਾਇ ਜੋਧ ਦੇ ਸਪੁਤਰਾਂ ਲਖਮੀਰ, ਸ਼ਮੀਰ ਅਤੇ ਤਖਤ ਮਲ ਕੋਲ ਠਹਿਰੇ ਅਤੇ ਫਿਰ ਭਾਈ ਦੇਸੂ ਤਰਖਾਣ ਦੇ ਚੁਬਾਰੇ ਵਿਚ ਬੈਠ ਕੇ ਗੁਰੂ ਜੀ ਨੇ ਬਾਦਸ਼ਾਹ ਵਲ ਅਤਿਅੰਤ ਦਰਦਨਾਕ ਤੇ ਭਿਆਨਕ ਪੱਤਰ ਲਿਖਿਆ ਜਿਸਨੂੰ ਇਤਿਹਾਸ ਵਿਚ "ਜ਼ਫ਼ਰਨਾਮਾ" ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਉਸ ਵਿਚ ਬਾਦਸ਼ਾਹ ਨੂੰ ਫਿਟਕਾਰਾਂ ਅਤੇ ਲਾਹਨਤਾਂ ਪਉਂਦਿਆਂ ਲਿਖਿਆ ਹੈ ਕਿ ਤੇਰੀ ਕਸਮ ਤੇ ਇਤਬਾਰ ਕਰਕੇ ਅਸੀਂ ਖਵਾਰ ਹੋਏ ਹਾਂ। ਉਹ ਪੱਤਰ ਭਾਈ ਦਇਆ ਸਿੰਘ ਦੇ ਹੱਥ ਗੁਰੂ ਜੀ ਨੇ ਬਾਦਸ਼ਾਹ ਵਲ ਭੇਜਿਆ ਅਤੇ ਆਪ ਜੀ ਕੁਝ ਸਮਾਂ ਦੀਨਾ ਕਾਂਗੜ ਪੜਾਅ ਕਰਕੇ ਅੱਗੇ ਤੁਰ ਗਏ। ਵਜ਼ੀਰ ਖਾਨ ਨੇ ਇਕ ਵਾਰ ਫਿਰ ਗੁਰੂ ਜੀ ਨੂੰ ਨੁਕਸਾਨ ਪਹੁੰਚਾਉਣ ਲਈ ਖਿਦਰਾਣੇ ਦੀ ਢਾਬ (ਮੁਕਤਸਰ) ਗੁਰੂ ਜੀ ਨਾਲ ਜੰਗ ਕੀਤੀ ਪ੍ਰੰਤੂ ਉਲਟਾ ਹਾਰ ਕੇ ਅਤੇ ਆਪਣੀ ਫੌਜ ਮਰਵਾ ਕੇ ਵਾਪਸ ਮੁੜ ਆਇਆ।

ਗੁਰੂ ਗੋਬਿੰਦ ਸਿੰਘ ਜੀ ਨੇ ਅਗਲਾ ਪੜਾਅ ਦਮਦਮਾ ਸਾਹਿਬ (ਤਲਵੰਡੀ ਸਾਬੋ) ਕੀਤਾ ਅਤੇ ਬਾਦਸ਼ਾਹ ਵਲ ਪੱਤਰ (ਜ਼ਫ਼ਰਨਾਮਾ) ਜੋ ਲਿਖਿਆ ਸੀ ਉਸਦੇ ਜਵਾਬ ਦੀ ਉਡੀਕ ਕੀਤੀ। ਆਖਿਆ ਜਾਂਦਾ ਹੈ ਕਿ ਜਦੋਂ ਬਾਦਸ਼ਾਹ ਨੇ ਉਹ ਇਤਿਹਾਸਕ ਪੱਤਰ ਪੜ੍ਹਿਆ ਤਾਂ ਉਸਦੀ ਜ਼ਮੀਰ ਕੰਬ ਗਈ, ਉਹ ਧੁਰ ਹਿਰਦੇ ਤਕ ਕੰਬ ਗਿਆ ਸੀ। ਉਹ ਪਹਿਲੀ ਵਾਰ ਐਸਾ ਸਮਾਂ ਸੀ ਕਿ ਉਸ ਸਾਹਮਣੇ ਕਿਸੇ ਨੇ ਉਸਦੀਆਂ ਕਰਤੂਤਾਂ ਦਾ ਪਰਦਾ ਫਾਸ਼ ਕੀਤਾ। ਛੇਤੀ ਹੀ ਗੁਰੂ ਜੀ ਉਸਨੂੰ ਦੱਖਣ ਵਲ ਮਿਲਣ ਲਈ ਚਲ ਪਏ, ਆਪ ਜੀ ਤਲਵੰਡੀ ਸਾਬੋ ਤੋਂ ਸਰਸਾ, ਸੁਹੇਵਾ ਸਾਹਿਬ ਤੋਂ ਹੁੰਦੇ ਹੋਏ ਅਜੇ ਬਘੌਰ (ਰਾਜਸਥਾਨ) ਵਿਖੇ ਹੀ ਪਹੁੰਚੇ ਸਨ ਕਿ ਬਘੌਰ ਦੇ ਅਸਥਾਨ ਤੇ ਗੁਰੂ ਜੀ ਨੂੰ ਖਬਰ ਮਿਲੀ ਕਿ ਬਾਦਸ਼ਾਹ ਔਰੰਗਜ਼ੇਬ 20 ਫਰਵਰੀ 1707 ਈਂਸਵੀ ਨੂੰ ਦੱਖਣ ਵਿਖੇ ਮਰ ਗਿਆ ਹੈ। ਹੁਣ ਗੁਰੂ ਜੀ ਨੇ ਹੋਰ ਅਗੇਰੇ ਜਾਣਾ ਵਿਅਰਥ ਸਮਝਿਆ ਸੀ।

ਔਰੰਗਜ਼ੇਬ ਦੀ ਗੱਦੀ ਤੇ ਬੈਠਣ ਦਾ ਹੱਕ ਉਸਦੇ ਵੱਡੇ ਪੁਤਰ ਸਹਿਜ਼ਾਦਾ ਮੁਅਜ਼ਮ ਦਾ ਸੀ ਪ੍ਰੰਤੂ ਉਹ ਉਸ ਸਮੇਂ ਪੱਛਮ ਵਲ ਜਮਰੌਦ ਵਿਖੇ ਸੀ, ਉਥੇ ਹੀ ਉਸਨੂੰ ਔਰੰਗਜ਼ੇਬ ਦੀ ਮੌਤ ਦੀ ਖਬਰ ਪਹੁੰਚੀ, ਉਹ ਵਾਹੋ ਦਾਹੀ ਆਗਰੇ ਵਲ ਦੌੜਿਆ। ਰਾਜ ਗੱਦੀ ਨੂੰ ਖਾਲੀ ਵੇਖਕੇ ਬਾਦਸ਼ਾਹ ਦਾ ਛੋਟਾ ਸਾਹਿਜ਼ਾਦਾ ਤਾਰਾ ਆਜ਼ਮ ਬਾਦਸ਼ਾਹ ਬਣ ਬੈਠਾ। ਬਘੌਰ ਤੋਂ ਦਿੱਲੀ ਲਗਭਗ 300 ਮੀਲ ਹੈ, ਉਸ ਸਮੇਂ ਦਸਮ ਗੁਰੂ ਜੀ ਨੇ ਦਿੱਲੀ ਵਲ ਜਾਣਾ ਠੀਕ ਸਮਝਿਆ ਕਿਉਂਕਿ ਸਹਿਜ਼ਾਦਾ ਮੁਅਜ਼ਮ, ਗੁਰੂ ਘਰ ਵਲ ਕੁਝ ਸ਼ਰਧਾ ਰਖਦਾ ਸੀ ਅਤੇ ਦੀਵਾਨ ਨੰਦ ਲਾਲ ਜੀ ਰਾਂਹੀ ਉਹ ਕਈ ਵਾਰ ਗੁਰੂ ਜੀ ਵਲ ਸੁਖ ਸੁਨੇਹੇ ਦਾ ਆਦਾਨ ਪ੍ਰਦਾਨ ਕਰ ਚੁੱਕਾ ਸੀ।



Namdhari Elibrary NamdhariElibrary@gmail.com

ਗੁਰੂ ਗੋਬਿੰਦ ਸਿੰਘ ਜੀ ਦਿੱਲੀ ਪਹੁੰਚੇ ਤਾਂ ਮੁਅਜ਼ਮ ਅੱਗੇ ਆਗਰੇ ਵਲ ਚਲਾ ਗਿਆ ਸੀ, ਉਸਨੂੰ ਸੈਨਿਕ ਮਦਦ ਦੀ ਸਖਤ ਜ਼ਰੂਰਤ ਸੀ। ਉਸਨੇ ਗੁਰੂ ਜੀ ਕੋਲੋਂ ਅਸ਼ੀਰਵਾਦ ਲਈ ਅਤੇ ਸੈਨਿਕ ਮਦਦ ਦੀ ਜਾਂਚਨਾ ਕੀਤੀ। ਗੁਰੂ ਜੀ ਨਾਲ ਉਸਨੇ ਇਹ ਵੀ ਤਹਿ ਕੀਤਾ ਸੀ ਕਿ ਜੇਕਰ ਉਹ ਰਾਜ ਗੱਦੀ ਤੇ ਬੈਠ ਗਿਆ ਤਾਂ ਉਹ ਗੁਰੂ ਘਰ ਦੇ ਦੋਖੀਆਂ ਦਾ ਸਫਾਇਆ ਕਰ ਦੇਵੇਗਾ ਅਤੇ ਸਿੱਖ ਆਜ਼ਾਦ ਹੋਕੇ ਘੁੰਮ ਫਿਰ ਸਕਣਗੇ ਅਤੇ ਧਰਮ ਪ੍ਰਚਾਰ ਵੀ ਕਰ ਸਕਣਗੇ। ਗੁਰੂ ਜੀ ਨੇ ਭਾਈ ਧਰਮ ਸਿੰਘ ਅਧੀਨ ਆਪਣੇ ਕੁਝ ਸਿੰਘ ਸਹਿਜ਼ਾਦਾ ਮੁਅਜ਼ਮ ਦੀ ਸਹਾਇਤਾ ਲਈ ਭੇਜੇ, ਉਸਦਾ ਟਾਕਰਾ ਆਗਰੇ ਦੇ ਨੇੜੇ ਜਾਜੂ ਦੇ ਮੁਕਾਮ ਤੇ ਹੋਇਆ ਜਿਸ ਵਿਚ ਤਾਰਾ ਆਜ਼ਮ ਮਾਰਿਆ ਗਿਆ ਅਤੇ ਸਹਿਜ਼ਾਦਾ ਮੁਅਜ਼ਮ ਨੂੰ ਜਿੱਤ ਹਾਸਲ ਹੋਈ।

ਉਪਰੋਕਤ ਜੰਗ ਦਾ ਨਿਰਣੈ 8 ਜੂਨ 1707 ਈਸਵੀ ਨੂੰ ਹੋਇਆ ਅਤੇ ਆਜ਼ਮ ਦੀ ਮੌਤ ਤੋਂ ਬਾਅਦ ਮੈਦਾਨ ਸਹਿਜ਼ਾਦਾ ਮੁਅਜ਼ਮ ਦੇ ਹੱਥ ਰਿਹਾ, ਛੇਤੀ ਹੀ ਰਾਜਗੱਦੀ ਤੇ ਬੈਠ ਕੇ ਉਸਨੇ ਬਹਾਦਰ ਸ਼ਾਹ ਦਾ ਲਕਬ ਅਖਤਿਆਰ ਕੀਤਾ। ਗੁਰੂ ਜੀ ਨੇ ਬਹਾਦਰ ਸ਼ਾਹ ਦੀ ਜਿਤ ਦੀ ਖਬਰ ਦਿੱਲੀ ਵਿਖੇ ਸੁਣੀ ਤਾਂ ਆਪ ਜੀ ਦਿੱਲੀ ਤੋਂ ਮਥਰਾ, ਬਰਿੰਦਾਵਨ ਤੋਂ ਆਗਰੇ ਪਹੁੰਚੇ। ਗੁਰੂ ਜੀ ਨੂੰ ਬਹਾਦਰ ਸ਼ਾਹ ਨੇ ਬੜੇ ਆਦਰ ਤੇ ਸਤਿਕਾਰ ਨਾਲ ਆਗਰੇ ਸ਼ਾਹੀ ਦਰਬਾਰ ਵਿਚ 23 ਜੁਲਾਈ 1707 ਈਸਵੀ ਨੂੰ ਬੁਲਾਇਆ। ਬਹਾਦਰ ਸ਼ਾਹ ਵਲੋਂ ਗੁਰੂ ਜੀ ਨੂੰ ਸਤਿਕਾਰ ਵਜੋਂ ਇਕ ਕੀਮਤੀ ਖਿਲਅਤ ਪ੍ਰਦਾਨ ਕੀਤੀ ਜਿਸ ਵਿਚ ਹੋਰ ਚੀਜਾਂ ਤੋਂ ਇਲਾਵਾ ਇਕ ਜੜਾਊ ਧੁਖਧੁਖੀ ਤੇ ਇਕ ਕਲਗੀ ਸ਼ਾਮਲ ਸਨ। ਉਸ ਸਮੇਂ ਮੁਗਲ ਦਰਬਾਰ ਦੀ ਇਹ ਰਵਾਇਤ ਸੀ ਕਿ ਜੇ ਕੋਈ ਦਰਬਾਰ ਵਿਚ ਆਉਂਦਾ ਤਾਂ ਉਹ ਸ਼ਸ਼ਤਰ ਹੀਣ ਹੋ ਕੇ ਆਉਂਦਾ ਸੀ ਅਤੇ ਜੇਕਰ ਕਿਸੇ ਨੂੰ ਖਿਲਅਤ ਦਿੱਤੀ ਜਾਂਦੀ ਤਾਂ ਉਸਨੂੰ ਦਰਬਾਰ ਵਿਚ ਹੀ ਉਹ ਪਹਿਨਣੀ ਪੈਂਦੀ ਸੀ ਪ੍ਰੰਤੂ ਗੁਰੂ ਜੀ ਤੇ ਇਹ ਅਸੂਲ ਲਾਗੂ ਨਾ ਹੋਏ। ਉਸ ਸਨਮਾਨ ਬਾਰੇ ਗ੍ਰੰਥ ਸ੍ਰੀ ਗੁਰੂ ਸ਼ੋਭਾ ਵਿਚ ਲਿਖਿਆ ਹੈ[7]:-

ਕਲਗੀ ਅਉਰ ਧੁਖ ਧੁਖੀਆਨੀ, ਖਿਲਅਤ ਏਕ ਸ਼ਾਹ ਮਨਮਾਨੀ।
ਸ਼ਾਹ ਪ੍ਰਭੂ ਕੋ ਭੇਟ ਚੜ੍ਹਾਈ, ਖੁਸੀ ਕਰੋ ਤੁਮ ਸੋ ਬਨ ਆਈ।
ਤਾਹਿ ਸਮੈ ਪ੍ਰਭ ਨੇ ਫਰਮਾਯੋ, ਅੰਦਿਰ ਸ਼ਾਹਿ ਪੈ ਸਿੰਘ ਬੁਲਾਯੋ।
ਬਸਤ੍ਰ ਤਾਹਿ ਪਾਮ ਉਠਵਾਏ, ਬਿਦਾ ਭਏ ਪ੍ਰਭ ਡੇਰੇ ਆਏ।

ਇਹ ਵਾਕਿਆਤ 23 ਜੁਲਾਈ 1707 ਈਸਵੀ ਦਾ ਆਗਰੇ ਦਾ ਹੈ, ਉਥੇ ਬਾਦਸ਼ਾਹ ਬਹਾਦਰ ਸ਼ਾਹ ਨਵੰਬਰ 1707 ਈਸਵੀ ਤਕ ਰਿਹਾ ਅਤੇ ਏਨਾ ਚਿਰ ਹੀ ਗੁਰੂ ਗੋਬਿੰਦ ਸਿੰਘ ਜੀ ਆਗਰੇ ਵਿਖੇ ਰਹੇ। ਗੁਰੂ ਜੀ ਏਨਾ ਸਮਾਂ ਆਗਰੇ ਵਿਖੇ ਕਿਉਂ ਠਹਿਰੇ? ਉਹਨਾਂ ਦਾ ਉਥੇ ਠਹਿਰਣ ਦਾ ਕੀ ਮਨੋਰਥ ਸੀ? ਇਸ ਬਾਰੇ ਇਤਿਹਾਸ ਚੁੱਪ ਹੈ। ਪ੍ਰੰਤੂ ਉਹਨਾਂ ਦੇ ਏਨਾ ਸਮਾਂ ਠਹਿਰਣ ਦੇ ਕੁਝ ਸੰਕੇਤ ਉਹਨਾਂ ਵਲੋਂ ਧੌਲ ਦੀ ਸੰਗਤ ਦੇ ਨਾਮ ਲਿਖੇ ਹੁਕਮਨਾਮੇ ਤੋਂ ਮਿਲਦੇ ਹਨ :-



Namdhari Elibrary NamdhariElibrary@gmail.com

੧ੴ ਸਤਿਗੁਰੂ ਜੀ
ਸ੍ਰਬਤਿ ਸੰਗਤਿ ਧਉਲ ਕੀ ਤੁਸੀ ਮੇਰਾ ਖਾਲਸਾ ਹੋ ਗੁਰੂ ਰਖੈਗਾ।
ਗੁਰੂ ਗੁਰੂ ਜਪਣਾ ਜਨਮ ਸਉਰੈਗਾ ਸ੍ਰਬ ਸੁਖ ਨਾਲ ਪਾਤਸ਼ਾਹ ਪਾਸਿ
ਆਏ ਸਿਰੋਪਾਉ ਅਰੁ ਸਠ ਹਜ਼ਾਰ ਕੀ ਧੁਖਧੁਖੀ ਜੜਾਊ ਇਨਾਮ
ਹੋਈ ਹੋਰ ਭੀ ਕੰਮ ਗੁਰੂ ਕਾ ਸਦਕਾ ਸਭ ਹੋਤੇ ਹੈ ਅਸੀ ਭੀ ਥੋੜੇ ਹੀ
ਦਿਨਾਂ ਨੋ ਆਵਤੇ ਹਾਂ ਸ੍ਰਬਤਿ ਸੰਗਤਿ ਖਾਲਸੇ ਨੋ ਮੇਰਾ ਹੁਕਮ ਹੈ
ਆਪਸ ਮੋ ਮੇਲ ਕਰਣਾ ਜਦ ਅਸੀ ਕ੍ਹਹਿਲੂਰ ਆਵਤੇ ਤਦਿ ਸ੍ਰਬਤਿ
ਖਾਲਸੇ ਹਥੀਆਰ ਬੰਨ੍ਹ ਕੇ ਹਜ਼ੂਰਿ ਆਵਣਾ ਜੋ ਆਵੈਗਾ ਸੋ
ਨਿਹਾਲ ਹੋਵੈਗਾ—

ਉਪਰੋਕਤ ਹੁਕਮਨਾਮੇ ਵਿਚ ਸ਼ਬਦ "ਹੋਰ ਭੀ ਕੰਮ ਗੁਰੂ ਕਾ ਸਦਕਾ ਸਭ ਹੋਤੇ ਹੈ..." ਕਿਸੇ ਗੁਪਤ ਕਾਰਜ ਵਲ ਇਸ਼ਾਰਾ ਕਰਦੇ ਹਨ, ਉਹ ਗੁਪਤ ਕਾਰਜ ਗੁਰੂ ਜੀ ਵਲੋਂ ਬਹਾਦਰ ਸ਼ਾਹ ਕੋਲੋਂ ਗੁਰੂ ਦੋਖੀਆਂ ਦੀ ਸੋਧਾਈ ਕਰਨੀ ਅਤੇ ਸਿੱਖਾਂ ਨੂੰ ਹਰ ਕਾਰਜ ਦੀ ਆਜ਼ਾਦੀ ਦਿਵਾਉਣੀ ਸੀ। ਇਸ ਲਈ ਗੁਰੂ ਜੀ 23 ਜੁਲਾਈ ਤੋਂ ਨਵੰਬਰ 1707 ਤਕ ਆਗਰੇ ਰਹੇ ਪ੍ਰੰਤੂ ਬਹਾਦਰ ਸ਼ਾਹ ਗੁਰੂ ਜੀ ਨੂੰ ਹਾਂ ਜਾਂ ਨਾਂਹ ਨਹੀਂ ਸੀ ਕਰ ਰਿਹਾ, ਕੇਵਲ ਝੂਠੀਆਂ ਤਸੱਲੀਆਂ ਦੇ ਰਿਹਾ ਸੀ। ਦਸਮ ਪਾਤਸ਼ਾਹ ਜੀ 1705 ਈਸਵੀ ਤੋਂ ਹੀ ਮੁਗਲ ਹਕੂਮਤ ਨਾਲ ਸਾਰੇ ਮਾਮਲੇ ਬਾਰੇ ਗਲਬਾਤ ਕਰਕੇ ਰੋਜ਼ਾਨਾ ਵਧ ਰਹੀ ਖਿਚੋਤਾਣ ਖਤਮ ਕਰਨੀ ਚਾਹੁੰਦੇ ਸਨ। ਉਸ ਮੰਤਵ ਲਈ ਉਹਨਾਂ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਜਦੋਂ ਫੌਜਾਂ ਨੇ 1705 ਈਸਵੀ ਵਿਚ ਅਨੰਦਪੁਰ ਨੂੰ ਘੇਰਾ ਪਾਇਆ ਹੋਇਆ ਸੀ, ਇਕ ਪਤ੍ਰਿਕਾ ਲਿਖੀ ਸੀ ਜਿਸਦਾ ਜ਼ਿਕਰ ਸਰੂਪ ਸਿੰਘ ਕੋਸ਼ਿਸ਼ ਭੱਟ ਦੀ ਪੁਸਤਕ ਗੁਰੂ ਕੀਆਂ ਸਾਖੀਆਂ (ਰਚਨ ਕਾਲ 1790 ਈਸਵੀ) ਵਿਚ ਆਇਆ ਹੈ। ਉਸ ਪਤ੍ਰਿਕਾ ਦੇ ਜਵਾਬ ਵਿਚ ਬਾਦਸ਼ਾਹ ਔਰੰਗਜ਼ੇਬ ਦੀ ਇਕ ਪਤ੍ਰਿਕਾ ਕੁਰਾਨ ਸ਼ਰੀਫ਼ ਦੀ ਜਿਲਦ ਨਾਲ ਚਿਪਕੀ ਹੋਈ ਇਕ ਕਾਜ਼ੀ ਰਾਹੀਂ ਗੁਰੂ ਜੀ ਕੋਲ ਪਹੁੰਚਾਈ ਗਈ ਸੀ ਜਿਸ ਵਿਚ ਬਾਦਸ਼ਾਹ ਨੇ ਗੁਰੂ ਜੀ ਨੂੰ ਬੇਨਤੀ ਕੀਤੀ ਸੀ, ਤੁਸੀਂ ਅਨੰਦਪੁਰ ਸਾਹਿਬ ਛੱਡ ਕੇ ਮਾਲਵੇ ਵਿਚ ਕਾਂਗੜ ਦੇ ਇਲਾਕੇ ਵਿਚ ਤਸ਼ਰੀਫ਼ ਲੈ ਆਓ ਤਾਂ ਉਥੇ ਸਾਰੇ ਮਾਮਲੇ ਨਜਿੱਠ ਲਵਾਂਗੇ। ਗੁਰੂ ਜੀ ਨੇ ਛੇਤੀ ਹੀ ਉਸ ਪਤ੍ਰਿਕਾ ਨੂੰ ਅਮਲੀ ਰੂਪ ਦਿੱਤਾ ਭਾਵ 5-6 ਪੋਹ (6-7 ਦਸੰਬਰ) 1705 ਈਸਵੀ ਦੀ ਰਾਤ ਨੂੰ ਅਨੰਦਪੁਰ ਤਿਆਗ ਦਿੱਤਾ ਪ੍ਰੰਤੂ ਬਾਦਸ਼ਾਹ ਦੀਆਂ ਫੌਜਾਂ ਅਤੇ ਬਾਈਧਾਰ ਦੇ ਰਾਜਿਆਂ ਦੇ ਸੈਨਿਕਾਂ ਨੇ ਗੁਰੂ ਜੀ ਤੇ ਹਮਲਾ ਕਰ ਦਿੱਤਾ। ਇਸ ਪ੍ਰਕਾਰ ਗੁਰੂ ਜੀ ਦੇ ਮਾਛੀਵਾੜੇ ਜਾਣ ਤਕ ਉਹਨਾਂ ਦੇ ਸਾਰੇ ਸਹਿਬਜ਼ਾਦੇ, ਮਾਤਾ ਗੁਜਰੀ ਜੀ ਅਤੇ ਉਹ 1500 ਸੈਨਿਕ ਜੋ ਗੁਰੂ ਜੀ ਨਾਲ ਅਨੰਦਪੁਰ ਛਡਣ ਸਮੇਂ ਨਾਲ ਸਨ, ਸਾਰੇ ਸ਼ਹੀਦ ਹੋ ਗਏ। ਮਾਛੀਵਾੜੇ ਆ ਕੇ ਗੁਰੂ ਜੀ ਨੇ ਇਕ ਹੋਰ ਪਤ੍ਰਿਕਾ ਬਾਦਸ਼ਾਹ ਔਰੰਗਜ਼ੇਬ ਵਲ ਲਿਖੀ ਜਿਸਨੂੰ ਪ੍ਰੋਫੈਸਰ ਪਿਆਰਾ ਸਿੰਘ ਪਦਮ ਜੀ ਨੇ "ਜੰਗਨਾਮਾ" ਕਿਹਾ ਹੈ। ਬਾਦਸ਼ਾਹ ਉਸ ਸਮੇਂ ਦੱਖਣ ਵਿਚ ਵਿਦਰੋਹੀਆਂ ਨੂੰ ਦਬਾ ਰਿਹਾ ਸੀ, ਇਸ ਲਈ



Namdhari Elibrary NamdhariElibrary@gmail.com

ਨਾ ਤਾਂ ਉਹ ਕਾਂਗੜ ਵਿਖੇ ਆਇਆ ਅਤੇ ਨਾ ਹੀ ਉਸ ਨੇ ਕੋਈ ਯੋਗ ਜਵਾਬ ਦਿੱਤਾ।[9]

ਦਸਮ ਗੁਰੂ ਜੀ, ਬਾਦਸ਼ਾਹ ਦੇ ਇਕਰਾਰ ਅਨੁਸਾਰ ਦੀਨਾ ਕਾਂਗੜ ਵਿਖੇ ਪਹੁੰਚ ਗਏ ਪ੍ਰੰਤੂ ਬਾਦਸ਼ਾਹ ਉਥੇ ਨਾ ਆਇਆ ਤਾਂ ਗੁਰੂ ਜੀ ਨੇ ਜਗਤ ਪ੍ਰਸਿਧ ਪਤ੍ਰਿਕਾ 'ਜ਼ਫ਼ਰਨਾਮਾ' ਦੀਨਾ ਵਿਖੇ ਦੇਸੂ ਤਰਖਾਣ ਦੇ ਚੁਬਾਰੇ ਵਿਚ ਬੈਠ ਲਿਖੀ ਜੋ ਭਾਈ ਦਇਆ ਸਿੰਘ ਦੇ ਹੱਥ ਬਾਦਸ਼ਾਹ ਨੂੰ ਦੱਖਣ ਵਲ ਭੇਜੀ, ਉਸਦੀ ਭਾਸ਼ਾ ਤੇ ਸ਼ਬਦਾਵਲੀ ਇਹੋ ਜਿਹੀ ਅਣਖੀਲੀ ਤੇ ਭਾਵਪੂਰਤ ਵਰਤੀ ਸੀ ਕਿ ਉਹ ਪਤ੍ਰਿਕਾ ਪੜ੍ਹ ਕੇ ਬਾਦਸ਼ਾਹ ਦੀ ਰੂਹ ਧੁਰ ਤਕ ਕੰਬ ਗਈ ਸੀ। ਏਧਰ ਗੁਰੂ ਜੀ ਦੀਨਾਂ ਕਾਂਗੜ ਤੋਂ ਹੁੰਦੇ ਹੋਏ ਤਲਵੰਡੀ ਸਾਬੋ ਲਗਭਗ ਨੌ ਮਹੀਨੇ ਠਹਿਰ ਕੇ ਬਾਦਸ਼ਾਹ ਦੀ ਪਤ੍ਰਿਕਾ ਦੀ ਉਡੀਕ ਕੀਤੀ ਸੀ ਪ੍ਰੰਤੂ ਕੋਈ ਉੱਤਰ ਨਾ ਆਇਆ ਦੇਖ ਆਪ ਜੀ ਦੱਖਣ ਵਲ ਚਲ ਪਏ ਸਨ। ਅਜੇ ਸਤਿਗੁਰੂ ਜੀ ਰਾਜਸਥਾਨ ਉਦੈਪੁਰ ਦੇ ਨੇੜੇ ਬਘੌਰ ਵਿਖੇ ਹੀ ਪਹੁੰਚੇ ਸਨ ਕਿ ਗੁਰੂ ਜੀ ਨੂੰ ਖਬਰ ਮਿਲ ਗਈ, ਔਰੰਗਜ਼ੇਬ ਦੀ ਮੌਤ ਹੋ ਗਈ, ਫਿਰ ਬਹਾਦਰ ਸ਼ਾਹ (ਸਹਿਜ਼ਾਦਾ ਮੁਅਜ਼ਮ) ਨੇ ਗੁਰੂ ਜੀ ਦੀ ਸਹਾਇਤਾ ਨਾਲ ਗੱਦੀ ਪ੍ਰਾਪਤ ਕੀਤੀ ਅਤੇ ਉਹਨਾਂ ਨੂੰ ਗੁਰੂ ਜੀ ਦੀਆਂ ਇਛਾਵਾਂ ਪੂਰੀਆਂ ਕਰਨ ਦਾ ਲਾਰਾ ਲਗਾਇਆ। ਗੁਰੂ ਜੀ ਆਗਰੇ ਜੁਲਾਈ ਤੋਂ ਨਵੰਬਰ 1707 ਈਸਵੀ ਤਕ ਠਹਿਰੇ ਤਾਂ ਕਿ ਬਾਦਸ਼ਾਹ, ਕੋਈ ਸਿੱਖਾਂ ਲਈ ਅਮਲੀ ਕਦਮ ਚੁੱਕੇ ਜਿਸ ਬਾਰੇ ਗੁਰੂ ਜੀ ਨੇ ਧਉਲ ਦੀ ਸੰਗਤ ਨੂੰ ਲਿਖੇ ਹੁਕਮਨਾਮੇ ਵਿਚ ਜ਼ਿਕਰ ਕੀਤਾ ਹੈ।

ਦਸਮ ਗੁਰੂ ਜੀ ਨੂੰ ਪੂਰਨ ਆਸ ਸੀ ਕਿ ਬਹਾਦਰ ਸ਼ਾਹ, ਉਹਨਾਂ ਦੀਆਂ ਇਛਾਵਾਂ ਪੂਰੀਆ ਕਰਕੇ ਇਤਿਹਾਸ ਦੀ ਰੌ ਹੀ ਬਦਲ ਦੇਵੇਗਾ, ਇਸ ਲਈ ਆਪ ਜੀ ਆਗਰੇ ਤੋਂ ਹੀ ਵਾਪਸ ਕਹਿਲੂਰ (ਅਨੰਦਪੁਰ) ਮੁੜ ਜਾਣਾ ਚਾਹੁੰਦੇ ਸਨ ਜਿਵੇਂ ਕਿ ਹੁਕਮਨਾਮੇ ਵਿਚ ਜ਼ਿਕਰ ਆਉਂਦਾ ਹੈ, "—ਅਸੀ ਭੀ ਥੋੜੇ ਹੀ ਦਿਨਾਂ ਨੋ ਆਵਤੇ ਹਾਂ ਸ੍ਰਬਤਿ ਸੰਗਤਿ ਖਾਲਸੇ ਨੋ ਮੇਰਾ ਹੁਕਮ ਹੈ ਆਪਸ ਮੋ ਮੇਲ ਕਰਣਾ ਜਦ ਅਸੀ ਕਹਿਲੂਰ ਆਵਤੇ ਤਦਿ ਸ੍ਰਬਤਿ ਖਾਲਸੇ ਹਥੀਆਰ ਬੰਨ੍ਹ ਕੇ ਹਜੂਰਿ ਆਵਣਾ।" ਠੀਕ ਉਸ ਸਮੇ ਜਦੋਂ ਬਹਾਦਰ ਸ਼ਾਹ ਅਜੇ ਦੋਚਿੱਤੀ ਵਿਚ ਹੀ ਸੀ ਕਿ ਗੁਰੂ ਜੀ ਦੀਆਂ ਸ਼ਰਤਾਂ ਤੇ ਇਛਾਵਾਂ ਨੂੰ ਅਮਲੀ ਜਾਮਾ ਪਹਿਨਾਇਆ ਜਾਵੇ ਜਾਂ ਨਾ ਤਾਂ ਉਸ ਸਮੇਂ ਉਸ ਨੂੰ ਖਬਰ ਮਿਲੀ ਕਿ ਰਾਜਸਥਾਨ ਵਿਚ ਕਛਵਾਹਾ ਰਾਜਪੂਤਾਂ ਨੇ ਬਗਾਵਤ ਕਰ ਦਿੱਤੀ ਹੈ, ਉਹ ਉਧਰ ਬਗਾਵਤ ਦਬਾਉਣ ਚਲਾ ਗਿਆ।

ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਉਸ ਨਾਲ ਜਾਣਾ ਪਿਆ ਕਿਉਂਕਿ ਬਾਦਸ਼ਾਹ ਨੇ ਗੁਰੂ ਜੀ ਨੂੰ ਆਪਣੇ ਨਾਲ ਚਲਣ ਲਈ ਬੇਨਤੀ ਕੀਤੀ ਸੀ। ਅਜੇ ਬਾਦਸ਼ਾਹ ਪੁਸ਼ਕਰ ਅਜਮੇਰ ਤੇ ਮੇੜਤਾਂ ਦੇ ਇਲਾਕਿਆਂ ਵਿਚ ਬਗਾਵਤ ਦਬਾ ਹੀ ਰਿਹਾ ਸੀ ਕਿ ਉਸਨੂੰ ਦੱਖਣ ਤੋਂ ਖਬਰ ਮਿਲੀ ਛੋਟੇ ਭਰਾ ਕਾਮਬਖਸ਼ ਨੇ ਹਿੰਦੋਸਤਾਨ ਦਾ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਹੈ, ਹੁਣ ਬਾਦਸ਼ਾਹ ਦੱਖਣ ਵਲ ਤੁਰ ਗਿਆ ਅਤੇ ਗੁਰੂ ਜੀ ਨਾਲ



Namdhari Elibrary NamdhariElibrary@gmail.com

ਕੀਤੇ ਕੌਲ ਇਕਰਾਰਾਂ ਨੂੰ ਲਗਭਗ ਭੁੱਲ ਹੀ ਗਿਆ, ਉਹ ਬਹਾਦਰ ਸ਼ਾਹ ਨਾਲ ਬੁਰਹਾਨਪੁਰ ਪਾਤੁਰ ਅਤੇ ਮਲਿਕਪੁਰ ਹੁੰਦੇ ਹੋਏ ਹੰਗੋਲੀ ਪਹੁੰਚੇ। ਹੰਗੋਲੀ ਤੋਂ ਗੁਰੂ ਜੀ, ਬਾਦਸ਼ਾਹ ਤੋਂ ਅਲੱਗ ਹੋ ਗਏ ਅਤੇ ਨਾਂਦੇੜ ਦੀ ਧਰਤੀ ਤੇ ਚਲੇ ਗਏ।

ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਦੀ ਧਰਤੀ ਤੇ ਵਿਚਰਦਿਆਂ ਮਾਧੋ ਦਾਸ ਵੈਰਾਗੀ ਨੂੰ ਦਰਸ਼ਨ ਦੇ ਕੇ ਉਸਨੂੰ ਬੰਦਾ ਬਹਾਦਰ ਦਾ ਲਕਬ ਬਖਸ਼ ਕੇ ਗੁਰੂ ਘਰ ਦੇ ਦੋਖੀਆਂ ਨੂੰ ਸੋਧਣ ਲਈ ਪੰਜਾਬ ਵਲ ਭੇਜਿਆ। ਉਸਨੇ ਪੰਜਾਬ ਵਿਚ ਇਹੋ ਜਿਹੀ ਤਰਥਲੀ ਮਚਾਈ ਕਿ ਕਰਮ ਸਿੰਘ ਹਿਸੋਟਰੀਅਨ ਦੀ ਪੁਸਤਕ "ਬੰਦਾ ਬਹਾਦਰ" ਅਨੁਸਾਰ ਸਾਰੀ ਦੁਨੀਆਂ ਇਹੋ ਸਮਝਣ ਲਗੀ, ਗੁਰੂ ਗੋਬਿੰਦ ਸਿੰਘ ਜੀ ਖੁਦ ਦੱਖਣ ਤੋਂ ਪੰਜਾਬ ਆ ਗਏ ਹਨ। ਨਾਂਦੇੜ ਤੋਂ ਗੁਰੂ ਜੀ ਪੰਜਾਬ ਵਾਪਸ ਆਏ ਸਨ ਅਤੇ ਗੁਪਤ ਤੌਰ ਤੇ ਸਿੱਖ ਪੰਥ ਦੀ ਸਹਾਇਤਾ ਕਰਦੇ ਰਹੇ ਸਨ ਜਿਸਦਾ ਵੇਰਵੇ ਸਹਿਤ ਜ਼ਿਕਰ ਅਗਲੇ ਪੰਨਿਆਂ ਵਿਚ ਆਵੇਗਾ। ਜਦੋਂ ਬਹਾਦਰ ਸ਼ਾਹ ਨੂੰ ਪਤਾ ਲਗਾ ਕਿ ਗੁਰੂ ਜੀ ਦਾ ਇਕ ਸੇਵਕ, ਜੋ ਮੈਂ ਗੁਰੂ ਜੀ ਦੇ ਕਾਰਜ ਤੇ ਇਛਾਵਾਂ ਪੂਰੀਆਂ ਨਹੀਂ ਕਰ ਸਕਿਆ, ਉਹਨਾਂ ਨੂੰ ਪੂਰੀਆਂ ਕਰਨ ਲਈ ਸੇਵਕ ਬੰਦਾ ਬਹਾਦਰ ਪੰਜਾਬ ਚਲਾ ਗਿਆ ਹੈ ਤਾਂ ਉਸਨੇ, ਗੁਰੂ ਜੀ ਨੂੰ ਬੇਨਤੀ ਇਕ ਏਲਚੀ ਰਾਹੀਂ ਕੀਤੀ, ਬੰਦਾ ਬਹਾਦਰ ਨੂੰ ਰੋਕਿਆ ਜਾਵੇ। ਪ੍ਰੰਤੂ ਹੁਣ ਤੀਰ ਕਮਾਨ ਤੋਂ ਛੁਟ ਚੁੱਕਾ ਸੀ, ਗੁਰੂ ਜੀ ਬਹਾਦਰ ਸ਼ਾਹ ਦੀ ਮਕਾਰਤਾ ਤੇ ਚਲਾਕੀ ਨੂੰ ਜਾਣ ਗਏ ਸਨ, ਸੋ ਉਹਨਾਂ ਨੇ ਬਹਾਦਰ ਸ਼ਾਹ ਦੀ ਬੇਨਤੀ ਨੂੰ ਠੁਕਰਾ ਦਿੱਤਾ।

## ਗੁਰੂ ਜੀ ਦੇ ਛੁਰਾ ਮਾਰਨ ਵਾਲਾ ਪਠਾਣ ਕੌਣ ਸੀ ?

ਬਹਾਦਰ ਸ਼ਾਹ ਨਾਲ ਗੁਰੂ ਜੀ ਦੀ ਗੁਪਤ ਗਲਬਾਤ ਟੁਟ ਚੁੱਕੀ ਸੀ ਅਤੇ ਆਪ ਜੀ ਬੰਦਾ ਬਹਾਦਰ ਨੂੰ ਵੀ ਪੰਜਾਬ ਵਲ ਰਵਾਨਾ ਕਰ ਚੁੱਕੇ ਸਨ। ਹੋਰ ਹੁਣ ਦੱਖਣ ਵਲ ਆਪ ਜੀ ਦਾ ਕੋਈ ਕੰਮ ਕਰਨ ਯੋਗ ਨਹੀ ਰਹਿ ਗਿਆ ਸੀ ਤਾਂ ਗੁਰੂ ਜੀ ਆਪ ਵੀ ਵਾਪਸ ਕਹਿਲੂਰ (ਅਨੰਦਪੁਰ) ਅਉਣ ਦੀ ਸੋਚ ਰਹੇ ਸਨ ਕਿ ਇਕ ਪਠਾਣ ਗੁਰੂ ਜੀ ਦੀ ਹਜ਼ੂਰੀ ਵਿਚ ਅਉਣਾ ਸ਼ੁਰੂ ਹੋ ਗਿਆ, ਕੁਝ ਲੇਖਕ ਦੋ ਪਠਾਣਾ ਦਾ ਅਉਣਾ ਲਿਖਦੇ ਹਨ, ਉਹ ਪਠਾਣ ਕੌਣ ਸਨ, ਇਸ ਬਾਰੇ ਇਤਿਹਾਸ ਬਿਲਕੁਲ ਚੁੱਪ ਹੈ। ਇਥੇ ਅਸੀ ਉਹਨਾਂ ਬਾਰੇ ਕੁਝ ਵਿਚਾਰ ਕਰਨੀ ਹੈ।

ਮਹਿਮਾ ਪ੍ਰਕਾਸ ਰਚਿਤ ਸਰੂਪ ਦਾਸ ਭੱਲਾ ਦਾ ਕਥਨ ਹੈ ਕਿ ਪੈਂਦਾ ਖਾਨ ਪਠਾਣ ਜਿਸਨੂੰ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਕਰਤਾਰਪੁਰ ਜੰਗ ਵਿਚ ਮਾਰ ਦਿੱਤਾ ਸੀ, ਉਸਦਾ ਪੋਤਰਾ ਆਪਣੇ ਬਾਬੇ ਦਾ ਬਦਲਾ ਲੈਣ ਆਇਆ ਤਾਂ ਉਸਨੇ ਮੌਕਾ ਦੇਖ ਕੇ ਗੁਰੂ ਜੀ ਤੇ ਵਾਰ ਕੀਤਾ। ਸੂਰਜ ਪ੍ਰਕਾਸ ਦਾ ਕਰਤਾ ਮਹਾਕਵਿ ਸੰਤੋਖ ਸਿੰਘ ਦਾ ਕਹਿਣਾ ਹੈ ਕਿ ਇਕ ਪਠਾਣ ਜਿਸਦਾ ਨਾਮ ਗੁਲ ਖਾਨ ਸੀ, ਉਸ ਨੂੰ ਗੁਰੂ ਜੀ ਨੇ ਵਾਰ ਵਾਰ ਐਸਾ ਕਰਨ ਲਈ ਉਕਸਾਇਆ ਅਤੇ ਬਾਬੇ ਦੀ ਮੌਤ ਦਾ ਬਦਲਾ ਲੈਣ ਲਈ



Namdhari Elibrary NamdhariElibrary@gmail.com

ਕਿਹਾ।

ਇਸ ਪ੍ਰਕਾਰ ਜਿੰਨੇ ਮੂੰਹ ਓਨੀਆਂ ਗੱਲਾਂ ਹਨ। ਸਾਡੇ ਅਜੋਕੇ ਲਿਖਾਰੀ ਉਸ ਪਠਾਣ ਬੱਚੇ ਦੇ ਸੰਬੰਧ ਵਜ਼ੀਰ ਖਾਨ ਨਾਲ ਦੱਸਦੇ ਹਨ ਪਰੰਤੂ ਉਸ ਸਮੇਂ ਦੇ ਸਾਰੇ ਹਾਲਾਤ ਅਤੇ ਮੁਢਲੇ ਸਿੱਖ ਇਤਿਹਾਸ ਦੇ ਸਰੋਤ ਧਿਆਨ ਨਾਲ ਵਾਚੇ ਜਾਣ ਤਾਂ ਪਤਾ ਲਗਦਾ ਹੈ ਕਿ ਉਹ ਪਠਾਣ, ਬਾਦਸ਼ਾਹ ਬਹਾਦਰ ਸ਼ਾਹ ਦਾ ਭੇਜਿਆ ਹੋਇਆ ਸੀ ਕਿਉਂਕਿ ਬਹਾਦਰ ਸ਼ਾਹ ਦੀ ਗੁਰੂ ਜੀ ਨਾਲ ਗੁਪਤ ਗਲਬਾਤ ਟੁਟ ਚੁੱਕੀ ਸੀ ਅਤੇ ਬੰਦਾ ਬਹਾਦਰ ਨੇ ਪੰਜਾਬ ਜਾ ਕੇ ਦੁਸ਼ਟਾਂ ਨੂੰ ਸੋਧਣਾ ਸ਼ੁਰੂ ਕਰ ਦਿੱਤਾ ਸੀ ਅਤੇ ਉਹ ਸਾਰੀਆਂ ਖ਼ਬਰਾਂ, ਬਹਾਦਰ ਸ਼ਾਹ ਨੂੰ ਵੀ ਮਿਲ ਰਹੀਆਂ ਸਨ, ਫਿਰ ਉਸਨੂੰ ਇਹ ਵੀ ਪਤਾ ਲਗ ਚੁੱਕਾ ਸੀ ਕਿ ਗੁਰੂ ਜੀ ਵੀ ਬੰਦੇ ਬਹਾਦਰ ਦੀ ਸਹਾਇਤਾ ਲਈ ਪੰਜਾਬ ਵਲ ਜਾਣ ਬਾਰੇ ਸੋਚ ਰਹੇ ਹਨ।

ਬਹਾਦਰ ਸ਼ਾਹ ਦੀ ਰਾਜਨੀਤਕ ਸਥਿਤੀ ਬਹੁਤ ਡਾਵਾਂ ਡੋਲ ਸੀ, ਰਾਜਪੂਤ ਉਸਦੇ ਖਿਲਾਫ਼ ਸਨ, ਉਸਦੇ ਭਰਾ ਕਾਮ ਬਖਸ਼ ਨੇ ਦੱਖਣ ਵਿਚ ਵਿਆਪਕ ਪਧਰ ਤੇ ਬਗਾਵਤ ਕੀਤੀ ਹੋਈ ਸੀ, ਫਿਰ ਪੰਜਾਬ ਵਿਚ ਲਾਹੌਰ ਦਾ ਸੂਬੇਦਾਰ, ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਅਤੇ ਪਹਾੜੀ ਰਾਜੇ ਵੀ ਬਹਾਦਰ ਸ਼ਾਹ ਨੂੰ ਸ਼ੱਕੀ ਨਜ਼ਰ ਨਾਲ ਦੇਖ ਰਹੇ ਸਨ ਕਿਉਂਕਿ ਗੁਰੂ ਜੀ ਨਾਲ ਗੁਪਤ ਮੁਲਾਕਾਤਾਂ ਅਤੇ ਉਹਨਾਂ ਦੀ ਦੱਖਣ ਵਲ ਰਵਾਨਗੀ ਸਾਰੇ ਗੁਰੂ ਘਰ ਦੇ ਦੋਖੀਆਂ ਦੇ ਭਵਿੱਖ ਨੂੰ ਖਤਰੇ ਵਿਚ ਪਾ ਰਹੀ ਸੀ। ਇਸ ਲਈ ਉਹ ਵੀ ਬਹਾਦਰ ਸ਼ਾਹ ਦੇ ਅੰਦਰੂਨੀ ਤੌਰ ਤੇ ਖਿਲਾਫ਼ ਹੋ ਗਏ ਸਨ। ਹੁਣ ਜਦੋਂ ਬਹਾਦਰ ਸ਼ਾਹ ਨੇ ਦੇਖਿਆ ਕਿ ਗੁਰੂ ਜੀ ਵਾਪਸ ਪੰਜਾਬ ਜਾ ਰਹੇ ਹਨ ਤਾਂ ਇਹ ਸੁਭਾਵਕ ਹੀ ਸੀ ਕਿ ਪੰਜਾਬ ਵਿਚ ਮੁਗਲਾਂ ਤੇ ਸਿੱਖਾਂ ਦੀਆਂ ਲੜਾਈਆ ਹੋਣੀਆ ਸਨ। ਇਸ ਕਰਕੇ ਬਹਾਦਰ ਸ਼ਾਹ ਦਾ ਖਿਆਲ ਸੀ ਕਿ ਪੰਜਾਬ ਵਿਚ ਅਰਾਜਕਤਾ ਫੈਲੇਗੀ ਸਿੱਟੇ ਵਜੋਂ ਉਸਨੂੰ ਰਾਜ ਗੱਦੀ ਤੋਂ ਵੀ ਹੱਥ ਧੋਣੇ ਪੈ ਸਕਦੇ ਹਨ। ਸੋ ਕਿਆਸ ਕੀਤਾ ਜਾਂਦਾ ਹੈ ਕਿ ਬਹਾਦਰ ਸ਼ਾਹ ਨੇ ਉਹ ਫਸਾਦ ਦੀ ਜੜ੍ਹ ਗੁਰੂ ਗੋਬਿੰਦ ਸਿੰਘ ਜੀ ਨੂੰ ਹੀ ਸਮਝਿਆ ਅਤੇ ਉਹਨਾਂ ਦੀ ਮੌਤ ਕਰਨ ਲਈ ਉਸਨੇ ਪਠਾਣ ਨੂੰ ਭੇਜ ਦਿੱਤਾ। ਬਹਾਦਰ ਸ਼ਾਹ ਦਾ ਖਿਆਲ ਸੀ ਕਿ ਜੇਕਰ ਗੁਰੂ ਜੀ ਦਾ ਨਾਂਦੇੜ ਵਿਚ ਅੰਤ ਹੋ ਜਾਵੇ ਤਾਂ ਉਸਦੀ ਪੰਜਾਬ ਦੀ ਸਿਰ ਦਰਦੀ ਕੁਝ ਹੱਦ ਤਕ ਘਟ ਜਾਵੇਗੀ, ਨਾ ਰਹੇਗਾ ਬਾਂਸ ਨਾਂ ਵਜੇਗੀ ਬਾਂਸੁਰੀ।

ਇਸ ਇਤਿਹਾਸਕ ਤੱਥ ਬਾਰੇ ਪ੍ਰਿੰਸੀਪਲ ਸਤਬੀਰ ਸਿੰਘ[10] ਲਿਖਦਾ ਹੈ:- "ਜਦ ਦੋਵੇ ਪਠਾਣ ਨਾਂਦੇੜ ਪੁੱਜੇ ਤਾਂ ਗੁਰੂ ਜੀ ਮੁੜ੍ਹਨ ਦੀਆਂ ਤਿਆਰੀਆਂ ਵਿਚ ਸਨ। ਸੋ ਉਨ੍ਹਾਂ ਸਮਝ ਲਿਆ ਕਿ ਜੇ ਗੁਰੂ ਜੀ ਪੰਜਾਬ ਵਲ ਚਲ ਪਏ ਤਾਂ ਸਰਹਿੰਦ ਦੇ ਨਵਾਬ ਲਈ ਜੀਊਣਾ ਮੁਸ਼ਕਿਲ ਹੋ ਜਾਏਗਾ। ਆਰਚਰ ਦਾ ਕਹਿਣਾ ਹੈ ਕਿ ਇਹ ਫੈਸਲਾ ਹੋ ਗਿਆ ਸੀ ਕਿ ਜ਼ਾਲਮਾਂ ਦੇ ਜ਼ੁਲਮਾਂ ਵਿਰੁਧ ਜੰਗ ਆਰੰਭ ਕਰ ਦਿੱਤੀ ਜਾਏ। ਇਕ ਸ਼ਾਮ ਨੂੰ ਮੌਕਾ ਤਾੜ ਕੇ ਇਹ ਮਹਾਰਾਜ ਦੇ ਸ਼ਾਮਿਆਨੇ ਵਿਚ ਆ ਗਏ ਤੇ ਬੈਠ ਗਏ। ਮਹਾਰਾਜ



Namdhari Elibrary NamdhariElibrary@gmail.com

ਅਜੇ ਬਿਰਾਜੇ ਹੀ ਸਨ ਤੇ ਕੋਈ ਸਿੰਘ ਕੋਲ ਨਹੀ ਸੀ। ਜਮਸ਼ੈਦ ਖਾਨ ਨੇ ਕਟਾਰ ਨਾਲ ਪੇਟ ਵਿਚ ਸਖਤ ਵਾਰ ਕੀਤਾ। ਦੂਜਾ ਵੀ ਉਸ ਕਰਨਾ ਚਾਹਿਆ ਪਰ ਕਰ ਨ ਸਕਿਆ ਤੇ ਮਹਾਰਾਜ ਨੇ ਸਿੰਘਾ ਦੇ ਆਉਣ ਤੋਂ ਪਹਿਲਾਂ ਹੀ ਉਸ ਨੂੰ ਥਾਂ ਹੀ ਮਾਰ ਦਿੱਤਾ। ਦੂਜੇ ਗੁਲ ਖਾਨ ਭਜਦੇ ਨੂੰ ਸਿੰਘਾਂ ਪਕੜ ਲਿਆ ਤੇ ਉਸਨੇ ਸਾਰੀ ਸਾਜ਼ਸ਼ ਤੋਂ ਪਰਦਾ ਲਾਹ ਦਿੱਤਾ। ਸਾਰਿਆਂ ਨੇ ਜਦ ਮਹਾਰਾਜ ਨੂੰ ਖੂਨ ਨਾਲ ਲੱਥ ਪੱਥ ਦੇਖਿਆ ਤਾਂ ਘਬਰਾਏ ਪਰ ਮਹਾਰਾਜ ਜੀ ਨੇ ਕਿਹਾ ਕਿ ਅਕਾਲ ਨੇ ਹੱਥ ਦੇ ਬਚਾਇਆ ਹੈ ਪਰ ਜ਼ਖਮ ਸੀਣ ਦੀ ਲੋੜ ਹੈ। ਇਹ ਦੁਰਘਟਨਾ 14 ਸਤੰਬਰ 1708 ਦੀ ਹੈ।"

ਉਸ ਇਤਿਹਾਸਕ ਘਟਨਾ ਬਾਰੇ ਡਾਕਟਰ ਗੰਡਾ ਸਿੰਘ ਲਿਖਦੇ ਹਨ[11]:- "ਇਕ ਵੀਹਵੀਂ ਸਦੀ ਦੇ ਲੇਖਕ ਲਾਲਾ ਦੌਲਤ ਰਾਇ ਆਪਣੀ ਪੁਸਤਕ ਸਵਾਨਿ-ਉਮਰੀ ਗੁਰੂ ਗੋਬਿੰਦ ਸਿੰਘ ਜੀ ਵਿਚ ਲਿਖਦੇ ਹਨ ਕਿ ਗੁਰੂ ਸਾਹਿਬ ਨੂੰ ਖੁਦ ਬਹਾਦੁਰ ਸ਼ਾਹ ਨੇ ਸਾਜਸ਼ ਕਰਕੇ ਇਸ ਲਈ ਕਤਲ ਕਰਵਾ ਦਿੱਤਾ ਸੀ ਤਾਂ ਕਿ ਉਨ੍ਹਾਂ ਵਲੋਂ ਵਿਰੋਧ ਦਾ ਖਤਰਾ ਨਾ ਰਹੇ (ਦੂਸਰੀ ਬਾਰ ਸੰਨ 1910, ਪੰਨਾ 232-235 ਚੋਥਾ ਐਡੀਸ਼ਨ, ਸੰਨ 1967, ਪੰਨਾ 214-16) ਪਰ ਕਿਸੇ ਪੱਕੀ ਇਤਿਹਾਸਕ ਗਵਾਹੀ ਤੋਂ ਬਿਨਾਂ ਇਸ ਕਲਪਣਾ ਨੂੰ ਪਰਵਾਨ ਨਹੀ ਕੀਤਾ ਜਾ ਸਕਦਾ। ਦੂਸਰੇ ਪਾਸੇ ਧਿਆਨ ਸਿੰਘ ਲਿਖਤ 'ਦਸਮ ਪਾਤਸ਼ਾਹ ਕਾ ਅੰਤਮ ਕੌਤਕ" (ਪੰਨਾ 4) ਅਤੇ "ਗੁਰੂ ਸਾਹਿਬ ਦਸਵੇਂ ਪਾਤਸ਼ਾਹ ਕੇ ਜੋਤੀ ਜੋਤ ਸਮਾਵਨੇ ਕਾ ਪ੍ਰਸੰਗ" (ਪੰਨਾ 20-32) ਵਿਚ ਲਿਖਿਆ ਹੈ ਕਿ ਜਦ ਬਹਾਦਰ ਸ਼ਾਹ ਨੂੰ ਗੁਰੂ ਸਾਹਿਬ ਪਰ ਹੋਏ ਕਾਤਲਾਨਾ ਵਾਰ ਦਾ ਪੰਤਾ ਲਗਾ ਤਾਂ ਉਸਨੇ ਆਪਣਾ ਇਕ ਜ਼ਰਾਹ ਜ਼ਖ਼ਮ ਦਾ ਇਲਾਜ ਕਰਨ ਲਈ ਭੇਜਿਆ।"

ਡਾਕਟਰ ਗੰਡਾ ਸਿੰਘ ਨੇ ਦੋਗਲੀ ਗੱਲ ਕੀਤੀ ਹੈ, ਪਹਿਲਾਂ ਆਪ ਹੀ ਲਾਲਾ ਦੌਲਤ ਰਾਏ ਦੀ ਲਿਖਤ ਦਾ ਹਵਾਲਾ ਦੇ ਕੇ ਸਿਧ ਕੀਤਾ ਹੈ ਕਿ ਬਹਾਦਰ ਸ਼ਾਹ ਨੇ ਸਾਜਸ਼ ਕੀਤੀ ਭਾਵ ਪਠਾਣ ਭੇਜਕੇ ਗੁਰੂ ਜੀ ਤੇ ਕਾਤਲਾਨਾ ਹਮਲਾ ਕਰ ਕੇ ਉਹਨਾਂ ਨੂੰ ਮਰਵਾਉਣਾ ਚਾਹਿਆ, ਫਿਰ ਆਪ ਹੀ ਉਸਨੂੰ ਕਿਸੇ ਇਤਿਹਾਸਕ ਦਲੀਲ ਤੋਂ ਉਸ ਲਿਖਤ ਦਾ ਖੰਡਨ ਕਰਨਾ ਚਾਹਿਆ ਹੈ।

ਇਤਿਹਾਸ ਗਵਾਹ ਹੈ ਕਿ ਜਦੋਂ ਉਸ ਪਠਾਣ ਬੱਚੇ ਨੇ ਰਾਤ ਸਮੇਂ ਗੁਰੂ ਜੀ ਤੇ ਛੁਰੇ ਨਾਲ ਵਾਰ ਕੀਤਾ ਅਤੇ ਉਹਨਾਂ ਨੂੰ ਜਖਮੀ ਕਰ ਦਿੱਤਾ ਤਾਂ ਗੁਰੂ ਜੀ ਜਾਗ ਪਏ ਅਤੇ ਕਟਾਰ ਦੇ ਇਕ ਵਾਰ ਨਾਲ ਉਸ ਪਠਾਣ ਨੂੰ ਮਾਰ ਦਿੱਤਾ, ਕੁਝ ਲਿਖਾਰੀਆਂ ਅਨੁਸਾਰ ਉਸਦੇ ਦੂਜੇ ਸਾਥੀਆਂ ਨੂੰ ਵੀ ਸਿੱਖਾਂ ਨੇ ਪਕੜ ਲਿਆ। ਜਦੋਂ ਬਹਾਦਰ ਸ਼ਾਹ ਨੂੰ ਪਤਾ ਲਗਾ ਕਿ ਪਠਾਣ ਨੂੰ ਗੁਰੂ ਜੀ ਨੇ ਮਾਰ ਦਿੱਤਾ ਹੈ ਤਾਂ ਬਹਾਦਰ ਸ਼ਾਹ ਨੇ ਪਠਾਣ ਦੇ ਸਾਕ ਸੰਬੰਧੀਆਂ ਨੂੰ ਖਿਲਅਤਿ ਮਾਤਮੀ ਦਿੱਤੀ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜੇ ਪਠਾਣ ਬਹਾਦਰ ਸ਼ਾਹ ਵਲੋਂ ਭੇਜਿਆ ਨਹੀਂ ਸੀ ਤਾਂ ਉਸਨੂੰ ਖਿਲਅਤਿ ਮਾਤਮੀ ਕਿਉਂ ਭੇਟ ਕੀਤੀ ਗਈ। ਬਾਦਸ਼ਾਹ ਵਲੋਂ ਖਿਲਅਤਿ ਕਿਸੇ ਹਰ ਐਰੇ ਗੈਰੇ ਨੂੰ ਨਹੀ ਸੀ ਭੇਂਟ ਹੁੰਦੀ, ਬਾਦਸ਼ਾਹ ਖਾਸ ਆਦਮੀਆਂ ਨੂੰ ਹੀ ਖਿਲਅਤਿ ਮਾਤਮੀ ਭੇਂਟ ਕਰਿਆ ਕਰਦਾ



Namdhari Elibrary NamdhariElibrary@gmail.com

ਸੀ ਜੋ ਜਾਂ ਤਾਂ ਉਸਦਾ ਕੋਈ ਉਚ ਅਧਿਕਾਰੀ ਹੋਵੇ ਜਾਂ ਫਿਰ ਉਚੇ ਮੁਰਾਤਬੇ ਵਾਲਾ ਸੱਜਣ ਪੁਰਸ਼ ਹੋਵੇ। ਮਾਲੂਮ ਹੁੰਦਾ ਹੈ ਕਿ ਉਹ ਪਠਾਣ ਬਾਦਸ਼ਾਹ ਦਾ ਕੋਈ ਉਚ ਅਧਿਕਾਰੀ ਸੀ। ਪ੍ਰਿੰਸੀਪਲ ਸਤਬੀਰ ਸਿੰਘ ਜੀ [12] ਲਿਖਦੇ ਹਨ:-

"ਸਰਕਾਰੀ ਅਹੁਦੇਦਾਰ ਹੋਣ ਦਾ ਸ਼ੱਕ ਇਸ ਗੱਲ ਤੋਂ ਪੈਂਦਾ ਹੈ ਕਿ ਉਸ ਦੀ ਮੌਤ ਪਿਛੋਂ ਬਾਦਸ਼ਾਹ ਵਲੋਂ ਇਕ ਫ਼ਰਮਾਨ ਰਾਹੀਂ ਉਸਦੇ ਪੁਤਰ ਨੂੰ ਮਾਤਮੀ ਖਿਲੱਤ ਭੇਜੀ ਗਈ ਸੀ।"

(ਅਖ਼ਬਾਰਾਤਿ-ਦਰਬਾਰਿ-ਮੁਅੱਲਾ)

ਪ੍ਰਸਿਧ ਵਿਦਵਾਨ ਡਾ. ਅਮਰ ਭਾਰਤੀ ਜੀ ਨੇ ਇਸ ਇਤਿਹਾਸਕ ਗੁੰਝਲ ਦਾ ਹੱਲ ਬੜੀ ਸੁਘੜਤਾ ਨਾਲ ਕੀਤਾ ਹੈ। ਉਹ. ਪ੍ਰੋ: ਕਰਤਾਰ ਸਿੰਘ ਦੀ ਲਿਖਤ" ਸਿਖ ਇਤਿਹਾਸ ਜੀਵਨ ਦਸ ਪਾਤਸ਼ਾਹੀਆਂ" ਤੇ ਟਿਪਣੀ ਕਰਦੇ ਹੋਏ ਲਿਖਦੇ ਹਨ:-[13]

"ਪ੍ਰੋਫੈਸਰ ਸਾਹਿਬ ਦੇ ਇਸ ਸਾਰੇ ਬਿਆਨ ਤੋਂ ਇਹ ਗੱਲ ਸਮਝਣ ਵਿਚ ਕੋਈ ਮੁਸ਼ਕਲ ਨਹੀ ਆਉਂਦੀ ਕਿ ਗੁਰੂ ਜੀ ਓਦੋਂ ਤਕ ਆਪਣੇ ਪ੍ਰੋਗਰਾਮ ਮੁਤਾਬਕ ਚਲ ਰਹੇ ਸਨ ਜਿਸਦਾ ਸਿਧਾ ਨਿਸ਼ਾਨਾ ਮੁਗਲ ਰਾਜ ਸੀ-ਅਤੇ ਜੇ ਸਹਿਜ ਬੁਧੀ ਨਾਲ ਬਹਾਦਰ ਸ਼ਾਹ ਦੀ ਹਾਜ਼ਰ ਅਕਲ-ਫਿਕਰ ਬਾਰੇ ਥੋੜ੍ਹਾ ਵੀ ਅੰਦਾਜ਼ਾ ਕਰੀਏ ਤਾਂ ਸਹਿਜੇ ਹੀ ਇਹ ਸਮਝ ਆ ਜਾਵੇਗੀ ਕਿ ਬਹਾਦਰ ਸ਼ਾਹ ਵੀ ਗੁਰੂ ਜੀ ਦੇ ਇਸ ਮੰਤਵ ਤੋਂ ਅਣਜਾਣ ਨਹੀ ਸੀ। ਉਹ ਇਹ ਗੱਲ ਵੇਖ ਹੀ ਰਿਹਾ ਸੀ ਕਿ ਪੰਜਾਬ ਵਿਚ 'ਬੰਦਾ' ਕੀ ਕੁਝ ਕਰ ਰਿਹਾ ਹੈ ਤੇ ਉਹ ਇਹ ਵੀ ਜਾਣਦਾ ਸੀ ਕਿ ਬੰਦੇ ਦੇ ਪਿਛੇ ਅਸਲ ਸ਼ਕਤੀ ਗੁਰੂ ਜੀ ਦੀ ਹੈ। ਦੂਸਰੇ ਸ਼ਬਦਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਮੁਗਲ ਰਾਜ ਵਿਰੁਧ ਜੰਗ ਬਾਕਾਇਦਾ ਚਲ ਰਹੀ ਸੀ। ਫ਼ਰਕ ਸੀ ਤਾਂ ਕੇਵਲ ਏਨਾ ਕੁ ਕਿ ਆਪ ਸਪਸ਼ਟ ਰੂਪ ਵਿਚ ਉਸ ਤਸਵੀਰ ਵਿਚ ਨਹੀ ਸਨ।

ਜੰਗੀ ਦਾਅ ਪੇਚਾਂ ਅਨੁਸਾਰ ਬਹਾਦਰ ਸ਼ਾਹ ਲਈ ਇਹ ਗੱਲ ਜ਼ਰੂਰੀ ਹੋ ਗਈ ਸੀ ਕਿ ਜੇ ਉਸਨੇ ਆਪ ਦਾ ਤਖਤ ਕਾਇਮ ਰਖਣਾ ਹੈ ਤਾਂ ਜਾਂ ਤੇ ਹਿੰਦੂਆ-ਸਿੱਖਾਂ ਨਾਲ ਬੇਕਿਰਕ ਜ਼ੁਲਮ ਕਰਨ ਵਾਲੇ ਮੁਗਲ ਹਾਕਮਾਂ ਨੂੰ ਖਤਮ ਕਰਕੇ ਹਿੰਦੂਆ-ਸਿੱਖਾਂ ਨੂੰ ਉਨ੍ਹਾਂ ਦੇ ਮੂਲ ਅਧਕਾਰ ਦੇਵੇ ਜਾਂ ਫਿਰ ਵਿਦਰੋਹੀ ਸਿੱਖ ਸ਼ਕਤੀ ਦੇ ਪਿਛੋਕੜ ਵਿਚ ਬੈਠੀ ਗੁਰੂ ਸ਼ਕਤੀ ਨੂੰ ਖਤਮ ਕਰੇ।

ਸੋ ਉਸ ਨੇ ਦੂਸਰਾ ਤਰੀਕਾ ਵਰਤਣਾ ਹੀ ਵਧੇਰੇ ਮੁਨਾਸਿਬ ਸਮਝਿਆ ਤੇ ਧੋਖੇ ਨਾਲ ਗੁਰੂ ਜੀ ਦੀ ਹੱਤਿਆ ਕਰਵਾਉਣ ਦਾ ਮਨਸੂਬਾ ਬਣਾ ਕੇ ਪਠਾਣ ਹਤਿਆਰੇ ਨੂੰ ਗੁਰੂ ਜੀ ਦੇ ਕੈਂਪ ਵਿਚ ਭੇਜ ਕੇ ਆਪ ਨੂੰ ਛੁਰਾ ਮਰਵਾ ਦਿੱਤਾ। ਪਰ ਬਦਕਿਸਮਤੀ ਨੂੰ ਛੁਰੇ ਦਾ ਵਾਰ ਓਨਾ ਸਖ਼ਤ ਨਾ ਹੋ ਸਕਿਆ ਜਿਸ ਨਾਲ ਗੁਰੂ ਜੀ ਦੀ ਹੱਤਿਆ ਹੋ ਜਾਂਦੀ-ਸਗੋਂ ਗੁਰੂ ਜੀ ਨੇ ਬਿਜਲੀ ਜਿਹੀ ਤੇਜ਼ੀ ਨਾਲ ਹਤਿਆਰੇ ਨੂੰ ਕਿਰਪਾਨ ਨਾਲ ਪਾਰ ਬੁਲਾ ਦਿੱਤਾ...."

ਲੋਕ ਰੱਖਣੀ ਕਰਨ ਲਈ ਬਹਾਦਰ ਸ਼ਾਹ ਨੇ ਆਪਣਾ ਸ਼ਾਹੀ ਜਿਰਾਹ ਗੁਰੂ ਜੀ ਦੇ



Namdhari Elibrary NamdhariElibrary@gmail.com

ਜ਼ਖਮ ਦਾ ਇਲਾਜ ਕਰਨ ਲਈ ਭੇਜਿਆ ਜਿਸਨੇ ਗੁਰੂ ਜੀ ਦੇ ਵੱਖੀ ਦੇ ਜ਼ਖ਼ਮ ਨੂੰ ਜੋ ਪਠਾਣ ਦੇ ਛੁਰੇ ਦੇ ਵਾਰ ਨਾਲ ਹੋਇਆ ਸੀ, ਨੂੰ ਸੀਊਂ ਦਿੱਤਾ ਅਤੇ ਫਿਰ ਮਰਹਮ ਪੱਟੀ ਕਰਦਾ ਰਿਹਾ ਜਿਸ ਨਾਲ ਕੁਝ ਦਿਨਾਂ ਵਿਚ ਹੀ ਜਖਮ ਨੂੰ ਆਰਾਮ ਆਉਣ ਲਗ ਪਿਆ। ਬਹਾਦਰ ਸ਼ਾਹ ਦਾ ਦਿਲੀ ਮਨੋਰਥ ਪੂਰਾ ਨਾ ਹੋਇਆ ਕਿਉਂਕਿ ਉਹ ਤਾਂ ਗੁਰੂ ਜੀ ਨੂੰ ਖਤਮ ਕਰਨਾ ਚਹੁੰਦਾ ਸੀ ਪਰ ਗੁਰੂ ਜੀ ਪਠਾਣ ਦੇ ਵਾਰ ਤੋਂ ਬਚ ਗਏ ਸਨ। ਫਿਰ ਉਸ ਨੇ ਇਕ ਚਲਾਕੀ ਕੀਤੀ ਕਿ ਆਪਣੇ ਕਰਮਚਾਰੀਆਂ ਨੂੰ ਸਖਤ ਕਮਾਨਾਂ ਅਤੇ ਕੁਝ ਸ਼ਸ਼ਤਰ ਗੁਰੂ ਜੀ ਨੂੰ ਭੇਟ ਕਰਨ ਲਈ, ਦੇ ਕੇ ਭੇਜਿਆ। ਖੁਸਦੇ ਕਰਮਚਾਰੀ ਉਹ ਸਾਰਾ ਸਾਮਾਨ ਲੈ ਕੇ ਗੁਰੂ ਜੀ ਕੋਲ ਪਹੁੰਚੇ ਅਤੇ ਨਿਮਰਤਾ ਭਰੀ ਮਕਾਰਤਾ ਨਾਲ ਕਹਿਣ ਲਗੇ, 'ਗੁਰੂ ਜੀ ਇਹ ਕਮਾਨਾਂ ਬਹੁਤ ਸਖਤ ਹਨ, ਇਹਨਾਂ ਦੇ ਚਿਲੇ ਚੜ੍ਹਾਏ ਨਹੀਂ ਜਾ ਸਕੇ। ਆਪ ਜੀ ਇਹ ਭੇਟਾ ਸਵੀਕਾਰ ਕਰੋ ਅਤੇ ਚਿੱਲੇ ਚੜਾਉਣ ਦੀ ਕਿਰਪਾ ਕਰੋ ਜੀ।" ਗੁਰੂ ਜੀ ਮੁਸਕਰਾਏ ਅਤੇ ਦੋਵੇਂ ਕਾਮਨਾਂ ਇਕੋ ਵਾਰ ਹੀ ਚੁੱਕ ਕੇ ਉਹਨਾਂ ਨੂੰ ਉਤਾਂਹ ਨੂੰ ਉਛਾਲਿਆ ਤੇ ਫਿਰ ਜ਼ੋਰ ਲਗਾ ਕੇ ਚਿਲੇ ਚੜ੍ਹਾ ਦਿੱਤੇ। ਆਪ ਜੀ ਨੇ ਚਿੱਲੇ ਤਾਂ ਚੜ੍ਹਾ ਦਿੱਤੇ, ਪਰ ਜ਼ੋਰ ਲਗਾਣ ਨਾਲ ਵੱਖੀ ਵਾਲਾ ਜ਼ਖ਼ਮ ਜੋ ਅਜੇ ਅੱਲਾ ਸੀ ਵਿਚੋਂ ਬਹੁਤ ਖੂਨ ਨਿਕਲਣਾ ਸ਼ੁਰੂ ਹੋ ਗਿਆ। ਇਸਦੀ ਪੁਸ਼ਟੀ ਗਿਆਨੀ ਗਿਆਨ ਸਿੰਘ ਜੀ ਇਸ ਪ੍ਰਕਾਰ ਕਰਦੇ ਹਨ[14]:-

ਗੁਰੂ ਰਾਜ਼ੀ ਹ੍ਵੈ ਸ਼ਾਹਿ ਪੈ ਜਬਿ ਖਬਰ ਪੁਚਾਈ।
ਸ਼ਾਹਿ ਬਹਾਦਰ ਖੁਸ਼ੀ ਹ੍ਵੈ ਬਹੁ ਭੇਟ ਘਲਾਈ।
ਕਮਠੇ ਨਵ ਨਵ ਟਾਂਕ ਕੇ, ਜੁਗ ਪਠੇ ਲਹੌਰੀ।
ਲਯਾਇ ਮਾਤਬਰ ਸ਼ਾਹਿ ਕੇ, ਗੁਰੂ ਢਿਗ ਦਿਯ ਗੌਰੀ।।80।।
ਦੀਪ ਮਾਲ ਦਿਨ ਗੁਰੂ ਨੈ, ਉਤਸ਼ਵ ਕਰਵਾਯੌ।
ਵੀਚ ਦੀਵਾਨ ਅੰਮੀਰ ਨੈ, ਮਨ ਮਹਿ ਠਹਰਾਯੋ।
ਯੇ ਕਮਠੇ ਕਿਸ ਤੈ ਚਢੇ, ਦਿਖਰਾਵਾ ਰਾਖੇ।
ਗੁਰ ਤਿਹ ਮਨ ਦੀ ਜਾਨ ਕੈ, ਰਹਿ ਸਕੇ ਨਾ ਮਾਖੇ।।81।।
ਕਮਠੇ ਚਾਇ ਚਢਾ ਦਏ, ਜਬਿ ਲਾਗਯੋ ਜੋਰੈਂ।
ਜ਼ਖ਼ਮ ਹੁਤੋ ਅੱਲਾ ਅਬੀ, ਖੁਲ੍ਹ ਗਯੋ ਬਹੋਰੈਂ।
ਮਾਲਕ ਭਾਵੀ ਕੇ ਗੁਰੂ, ਜੋ ਚਹੈਂ ਕਰਾਵੈਂ।
ਪੈਕੰਬਰ ਅਵਤਾਰ ਭੀ, ਨਹਿ ਸਮਾ ਟਰਾਵੈਂ।।82।।

ਕਮਠਾ-ਧਨੁਖ। ਟਾਂਕ-ਧਨੁਖ ਦੀ ਸ਼ਕਤਿ ਪ੍ਰਖਣ ਦਾ ਇਕ ਤੋਲ, ਪੰਝੀ ਸੇਰ ਪ੍ਰਮਾਣ। ਜੁਗ-ਦੋ। ਮਾਖੇ-ਗੁੱਸੇ ਵਿਚ ਆਏ।

ਗੁਰੂ ਜੀ ਦਾ ਅੱਲਾ ਜ਼ਖ਼ਮ ਕੀ ਖੁਲ੍ਹਾ ਕਿ ਖੂਨ ਦੇ ਫੁਹਾਰੇ ਛੁਟ ਪਏ, ਬਹਾਦਰ ਸ਼ਾਹ ਦੇ ਮਨ ਦੀ ਮੁਰਾਦ ਪੂਰੀ ਹੋ ਗਈ। ਸਿੰਘ ਏਧਰ ਉਧਰ ਘਬਰਾਹਟ ਵਿਚ ਦੌੜ ਰਹੇ



Namdhari Elibrary NamdhariElibrary@gmail.com

ਸਨ ਕਿ ਕਿਸੇ ਤਰ੍ਹਾਂ ਜ਼ਖ਼ਮ ਦੀ ਮਰਹਮ ਪੱਟੀ ਕਰਕੇ ਖ਼ੂਨ ਬੰਦ ਕੀਤਾ ਜਾਵੇ ਅਤੇ ਇਸ ਮੰਤਵ ਲਈ ਹਕੀਮ ਨੂੰ ਵੀ ਬੁਲਾਇਆ ਗਿਆ ਪ੍ਰੰਤੂ ਗੁਰੂ ਜੀ ਨੇ ਹਕੀਮ ਨੂੰ ਇਲਾਜ ਕਰਨ ਤੋਂ ਮਨ੍ਹਾ ਕਰ ਦਿੱਤਾ ਅਤੇ ਆਪ ਹੀ ਜ਼ਖ਼ਮ ਨੂੰ ਕਪੜੇ ਨਾਲ ਘੁਟ ਕੇ ਬੰਨ੍ਹ ਲਿਆ ਅਤੇ ਜੋਤੀ ਜੋਤ ਸਮਾਉਣ ਦਾ ਨਰ ਨਾਟਕ ਕਰਨ ਦੀ ਤਿਆਰੀ ਕਰਨ ਲਗੇ।

●●●

## ਫੁਟ ਨੋਟ ਅਤੇ ਟਿਪਣੀਆਂ

1. ਪ੍ਰਿੰਸੀਪਲ ਸਤਬੀਰ ਸਿੰਘ ਦੀ ਪੁਸਤਕ "ਪੁਰਖ ਭਗਵੰਤ" ਦੇ ਪੰਨਾ 125 ਅਨੁਸਾਰ ਕਹਿਲੂਰ ਰਿਆਸਤ ਦਾ ਰਾਜਾ ਭੀਮ ਚੰਦ 1692 ਈਸਵੀ ਵਿਚ ਮਰ ਗਿਆ ਸੀ, ਫਿਰ ਅਜਮੇਰ ਚੰਦ ਉਸਦਾ ਪੁਤਰ ਰਾਜ ਗੱਦੀ ਤੇ ਬੈਠਾ।
2. ਪ੍ਰਿੰਸੀਪਲ ਸਤਬੀਰ ਸਿੰਘ ਓਹੀ, ਪੰਨਾ 189
3. ਪ੍ਰੋ. ਪਿਆਰਾ ਸਿੰਘ ਪਦਮ ਤੇ ਗਿ: ਗਰਜਾ ਸਿੰਘ (ਸੰਪਾਦਕ) ਗੁਰੂ ਕੀਆਂ ਸਾਖੀਆਂ, ਪੰਨਾ ੧੪੩ ਅਤੇ ਗੁਰੂ ਗੋਬਿੰਦ ਸਿੰਘ ਮਾਰਗ ਪੰਨਾ 23।
4. ਪ੍ਰੋ: ਪਿਆਰਾ ਸਿੰਘ ਪਦਮ: ਜ਼ਫਰਨਾਮਾ। ਪੰਨਾ 68।
5. ਡਾ. ਫੌਜਾ ਸਿੰਘ: ਅਨੰਦਪੁਰ ਤੋਂ ਤਲਵੰਡੀ ਸਾਬੋ, ਪੁਸਤਕ "ਗੁਰੂ ਗੋਬਿੰਦ ਸਿੰਘ ਮਾਰਗ, ਸਫਾ 23, ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ ਪਟਿਆਲਾ।
6. ਦੇਵਿੰਦਰ ਸਿੰਘ ਗਿਲ: ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ, ਇਹ ਖੋਜ ਪੇਪਰ ਲੇਖਕ ਨੇ 1992 ਨੂੰ ਪੰਜਾਬੀ ਹਿਸਟਰੀ ਕਾਨਫਰੰਸ, ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਪੜ੍ਹਿਆ ਸੀ।
7. ਸਮਸ਼ੇਰ ਸਿੰਘ ਅਸ਼ੋਕ (ਸੰਪਾਦਕ): ਸ੍ਰੀ ਗੁਰੂ ਸੋਭਾ ਰਚਿਤ ਸੈਨਾਪਤਿ ਪੰਨਾ 121।
8. ਡਾਕਟਰ ਗੰਡਾ ਸਿੰਘ: ਹੁਕਮਨਾਮੇ, ਪੰਨਾ ੧੮੬
9. ਮਾਛੀਵਾੜੇ ਤੋਂ ਲਿਖੀ ਉਸ ਇਤਿਹਾਸਕ ਪਤ੍ਰਿਕਾ ਦਾ ਇਕ ਉਤਾਰਾ ਪ੍ਰਸਿਧ ਵਿਦਵਾਨ ਮਹੰਤ ਸੁਮੇਰ ਸਿੰਘ ਪਟਨਾ ਸਾਹਿਬ ਵਾਲਿਆਂ ਦੀ ਲਾਇਬ੍ਰੇਰੀ ਵਿਚ ਸੀ ਜਿਸ ਤੋਂ ਇਕ ਉਤਾਰਾ 1982 ਈਸਵੀ ਵਿਚ ਬਾਬੂ ਜਗਨ ਨਾਥ ਦਾਸ ਰਤਨਾਕਰ ਨੇ ਨਕਲ ਕੀਤਾ ਸੀ। ਪ੍ਰੰਤੂ ਬਾਅਦ ਵਿਚ ਉਹ ਨਕਲ ਉਸ ਤੋਂ ਗੁੰਮ ਹੋ ਗਈ, ਕਾਫ਼ੀ ਭਾਲ ਕਰਨ ਤੋਂ ਬਾਅਦ ਜੇ ਲੱਭੀ ਤਾਂ ਕਾਗਜ ਦੇ ਕਈ ਟੋਟੇ ਹੋ ਗਏ ਸਨ, ਉਹਨਾਂ ਨੂੰ ਜੋੜ ਕੇ ਜਿੰਨੀ ਕੁ ਲਿਖਤ ਤਿਆਰ ਹੋ ਸਕੀ, ਉਹ ਪਤ੍ਰਿਕਾ ਤਿਆਰ ਉਸਨੇ ਖਾਲਸਾ ਕਾਲਜ ਅੰਮ੍ਰਿਤਸਰ ਦੀ ਮਾਰਫਤ ਭਾਈ ਵੀਰ ਸਿੰਘ ਜੀ ਨੂੰ ਭੇਜੀ ਜੋ ਉਹਨਾਂ ਨੇ ਟਿਪਣੀ ਸਹਿਤ ਖਾਲਸਾ ਸਮਾਚਾਰ ਅਖਬਾਰ ਵਿਚ 16 ਜੁਲਾਈ 1942 ਈ: ਨੂੰ ਪ੍ਰਕਾਸ਼ਤ ਕੀਤੀ ਸੀ।
10. ਪ੍ਰਿੰਸੀਪਲ ਸਤਬੀਰ ਸਿੰਘ: ਪੁਰਖ ਭਗਵੰਤ, ਪੰਨਾ 243
11. ਡਾਕਟਰ ਗੰਡਾ ਸਿੰਘ (ਸੰਪਾਦਕ): ਸ੍ਰੀ ਗੁਰ ਸੋਭਾ, ਪੰਨਾ 71-72 ਪ੍ਰਕਾਸ਼ਕ ਪੰਜਾਬੀ, ਯੂਨੀਵਰਸਿਟੀ ਪਟਿਆਲਾ।



Namdhari Elibrary NamdhariElibrary@gmail.com

12. ਪ੍ਰਿ: ਸਤਬੀਰ ਸਿੰਘ : ਪੁਰਖ ਭਗਵੰਤ, ਪੰਨਾ 243
13. ਡਾ: ਅਮਰ ਭਾਰਤੀ: ਸ੍ਰੀ ਦਸਮੇਸ਼ ਨੰਦੇੜ ਪਿਛੋਂ, ਪੰਨਾ 19
14. ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ (ਸੰਪਾਦਕ): ਸ੍ਰੀ ਗੁਰੂ ਪੰਥ ਪ੍ਰਕਾਸ (ਭਾਗ ਤੀਜਾ)



Namdhari Elibrary NamdhariElibrary@gmail.com

# 3. ਜੋਤੀ ਜੋਤ ਸਮਾਉਣ ਦਾ ਨਰ ਨਾਟਕ ਕਰਨਾ

ਦਸਮ ਗੁਰੂ ਜੀ ਦੀ ਪੰਜਾਬ ਜਾਣ ਦੀ ਤੀਬਰ ਇੱਛਾ ਸੀ, ਉਹ ਦੱਖਣ ਵਲ ਆਏ ਤਾਂ ਬਹਾਦਰ ਸ਼ਾਹ ਨਾਲ ਕੁਝ ਗੁਪਤ ਕਾਰਜਾਂ ਨੂੰ ਸਿਰੇ ਚੜ੍ਹਾਉਣ ਸਨ। ਪ੍ਰੰਤੂ ਬਾਦਸ਼ਾਹ ਬਹਾਦਰ ਸ਼ਾਹ ਕੀਤੇ ਕੌਲ ਇਕਰਾਰਾਂ ਤੋਂ ਮੁਕਰ ਗਿਆ। ਸਤਿਗੁਰੂ ਜੀ ਪੰਜਾਬ ਵਾਪਸ ਜਾਣ ਦੀ ਤਿਆਰੀ ਕਰ ਰਹੇ ਸਨ ਕਿ ਬਹਾਦਰ ਸ਼ਾਹ ਵਲੋਂ ਗੁਰੂ ਜੀ ਨੂੰ ਖਤਮ ਕਰਨ ਲਈ ਭੇਜੇ ਪਠਾਣ ਨੇ ਗੁਰੂ ਜੀ ਦੀ ਵੱਖੀ ਵਿਚ ਛੁਰਾ ਖੋਭ ਦਿੱਤਾ ਅਤੇ ਬਾਅਦ ਵਿਚ ਉਹ ਦੋਬਾਰਾ ਬਹਾਦਰ ਸ਼ਾਹ ਦੁਆਰਾ ਭੇਜੀਆਂ ਗਈਆ ਕਮਾਨਾਂ ਦੇ ਚਿੱਲੇ ਝੜਾਉਣ ਸਮੇਂ ਜਖਮ ਮੁੜ ਖੁਲ੍ਹ ਗਿਆ।

ਹੁਣ ਗੁਰੂ ਜੀ ਨੇ ਇਕ ਐਸਾ ਚਰਿੱਤਰ ਅਰਥਾਤ ਸਵਾਂਗ ਕਰਨ ਦੀ ਸੋਚ ਸੋਚੀ, ਬਿਲਕੁਲ ਉਸੇ ਤਰ੍ਹਾਂ, ਜਿਵੇਂ ਆਪ ਜੀ ਨੇ ਮੁਸਲਮਾਨੀ ਉਚ ਦੇ ਪੀਰ ਦਾ ਭੇਖ ਬਣਾਇਆ ਸੀ, ਆਪ ਜੀ ਨੇ ਸੰਗਤ ਨੂੰ ਕਹਿ ਦਿੱਤਾ ਕਿ ਸਾਡਾ ਜੋਤੀ ਜੋਤ ਸਮਾਉਣ ਦਾ ਸਮਾਂ ਆ ਗਿਆ ਹੈ। ਗਿਆਨੀ ਗਿਆਨ ਸਿੰਘ ਜੀ ਨੇ ਇਸ ਘਟਨਾ ਨੂੰ 'ਨਰ ਨਾਟਕ' ਅਰਥਾਤ ਡਰਾਮਾ ਹੀ ਕਿਹਾ ਭਾਵ ਗੁਰੂ ਜੀ ਜੋਤੀ ਜੋਤ ਨਹੀਂ ਸਮਾਏ, ਸਗੋਂ ਉਹਨਾਂ ਨੇ ਜੋਤੀ ਜੋਤ ਸਮਾਉਣ ਦਾ ਇਕ ਨਾਟਕ ਅਰਥਾਤ ਬਹਾਨਾ ਹੀ ਕੀਤਾ ਸੀ। ਗਿਆਨੀ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ :-

"ਇਤ ਗੁਰ ਕਰ ਨਰ ਨਾਟਕੈਂ ਜਬ ਗਏ ਬੀਚ ਕਨਾਤ ਥੇ।।"

ਸਤਿਗੁਰੂ ਜੀ ਨੇ ਸੰਗਤ ਨੂੰ ਕਿਹਾ, ਸਾਡੀ ਜੋਤੀ ਜੋਤ ਸਮਾਉਣ ਦੀ ਤਿਆਰੀ ਹੈ, ਇਸ ਲਈ ਚੰਦਨ ਆਦਿਕ ਸਮਗਰੀ ਲਿਆਵੋ ਅਤੇ ਇਕ ਵੱਡਾ ਯੱਗ ਕਰਵਾਓ। ਸਿੱਖਾਂ ਨੇ ਗੁਰੂ ਜੀ ਦਾ ਹੁਕਮ ਮੰਨਿਆ, ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :[1]

ਚੰਦਨ ਆਦਿ ਸਮਗਰੀ, ਜਬਿ ਗੁਰੂ ਮੰਗਵਾਈ।
ਪਿਖਿ ਸਿਖ ਸਭ ਬਯਾਕੁਲ ਭਏ, ਕਿਛੁ ਪੇਸ਼ ਨ ਜਾਈ।
ਤਬਿ ਗੁਰੂ ਭੱਯਾ ਦੂਜ ਕੋ, ਬਡ ਜੱਗ ਕਰਾਯੋ।
ਬਾਂਛਤ ਭੋਜਨ ਦਾਨ ਦੈ, ਨਿਜ ਜਸ ਫੈਲਾਯੋ।।84।।

ਗੁਰੂ ਜੀ ਦੀ ਪ੍ਰਲੋਕ ਗਮਨ ਦੀ ਤਿਆਰੀ ਵੇਖ ਕੇ ਸਿੱਖ ਬਹੁਤ ਉਦਾਸ ਹੋਏ ਅਤੇ ਸਾਰਿਆਂ ਇਕੱਤਰ ਹੋਕੇ ਕਿਹਾ ਕਿ ਸਾਡੇ ਭਵਿੱਖ ਵਿਚ ਕੌਣ ਸਹਾਈ ਹੋਵੇਗਾ ਤੇ ਸਾਨੂੰ



Namdhari Elibrary NamdhariElibrary@gmail.com

ਕਿਸ ਦਾ ਲੜ ਪਕੜਾਇਆ ਹੈ। ਗੁਰੂ ਜੀ ਨੇ ਕਿਹਾ, ਤੁਹਾਡਾ ਅਕਾਲ ਪੁਰਖ ਰਾਖਾ ਹੋਵੇ ਗਾ। ਕਵੀ ਸੁਖਾ ਸਿੰਘ ਗਰੰਥ "ਗੁਰੂ ਬਿਲਾਸ ਪਾਤਸ਼ਾਹੀ 10" (ਰਚਨ ਕਾਲ 1797 ਈਸਵੀ) ਵਿਚ ਲਿਖਦੇ ਹਨ:-[2]

**ਚੌਪਈ** ਤਾਤੇ ਇਹੈ ਬਿਨੈ ਹਮ ਪਾਵੈ। ਕਹਾ ਖਾਲਸਾ ਸੀਸ ਟਿਕਾਵੈ।
ਤਾਂਤੇ ਅੰਚਰ ਹਮ ਪਕਰਾਵਹੁ। ਜਹਾਂ ਆਪ ਸੋ ਠਵਰ ਬਤਾਹੁ।।23।
ਹੁਕਮ ਹੋਆ ਬਤੀਆਂ ਸੁਨ ਭਾਈ। ਆਸ ਰਖਿਯੋ ਰਢਿ ਮਧ ਪਾਈ।
ਸ੍ਰੀ ਅਸਧੁਜ ਕਾਲ ਰੂਪ ਕਰਾਯੋ। ਅਕਾਲ ਪੁਰਖ ਕੌ ਚਰਨੀ ਲਾਯੋ।24।
ਰੂਪ ਰੰਗ ਜਾਕਹ ਨਹੀ ਕੋਈ। ਘਟ ਮੈਂ ਤੁਮੈ ਲਖਾਯੋ ਸੋਈ।
ਤਾਂਕਹ ਨਿਰਖ ਜਪੋ ਮਨ ਮਾਂਹੀ। ਅਧਿਕ ਸੁਖ ਹੈ ਤੁਮੈ ਮਹਾਂ ਹੀ।25।।
ਲੋਕ ਸੁਖੀ ਪਰਲੋਕ ਬਨਾਯੋ। ਸ੍ਰੀ ਹਰਿ ਜੂ ਕੇ ਚਰਨਿਨ ਧਿਆਯੋ।
ਸ੍ਰੀ ਅਸ ਗੋਦ ਕਾਲਕਾ ਮਾਈ। ਤੁਮ ਕਹ ਮਮ ਡਾਰਿਓ ਸੁਨਿ ਭਾਈ।26।।

ਕਤਕ ਸੁਦੀ ਪੰਚਮੀ ਵਾਲੇ ਦਿਨ ਸਤਿਗੁਰੂ ਜੀ ਨੇ ਸਕੇਸ਼ ਇਸ਼ਨਾਨ ਕੀਤਾ ਅਤੇ ਫਿਰ ਸਾਰੇ ਸ਼ਸ਼ਤਰ ਬਸਤਰ ਪਹਿਨਾਏ। ਚੰਦਨ ਦੀ ਚਿਤਾ ਬਨਾਉਣ ਦਾ ਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਦਿੱਤਾ ਅਤੇ ਦੁਆਲੇ ਕਨਾਤ ਲਗਾਉਣ ਲਈ ਵੀ ਗੁਰੂ ਜੀ ਨੇ ਹੁਕਮ ਕੀਤਾ। ਸਿੱਖਾਂ ਨੇ ਇਹ ਹੁਕਮ ਵੀ ਪ੍ਰਵਾਨ ਕਰਕੇ ਅਮਲ ਕੀਤਾ, ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:-[3]

ਕਾਤਕ ਸੁਦੀ ਪੰਚਮੀ ਕੇ ਦਿਨ। ਕਰਿ ਇਸਨਾਨ ਸਕੇਸ਼ ਤਾਂਹਿ ਛਿਨ।
ਬਿਬਿਧਿ ਸੁਗੰਧਿ ਧੂਪ ਮਹਿਕਾਏ। ਨੌਤਨ ਬਸਤ੍ਰ ਅੰਗ ਸਜਾਏ।।98।।.....
ਸ਼ਬਦ ਕੀਰਤਨ ਉਛਵ ਕਰਾਯੋ। ਅਸ੍ਵ ਕੁਮੈਤ ਰੰਗ ਨੁਲ੍ਹਵਾਯੋ।
ਕਾਠੀ ਸਬਜ਼ਯੋ ਜਟਿਤ ਪਵਾਈ। ਤਯਾਰ ਕਰਯੋ ਜ਼ੇਵਰ ਸਜਵਾਈ।।100।।
ਚੰਦਨ ਦੀ ਬਡ ਚਿਤਾ ਚਿਨਾਈ। ਊਚ ਕਨਾਤ ਚੁਗਿਰਦ ਤਨਾਈ।
ਦਯਾ ਸਿੰਘ ਪ੍ਰਤਿ ਕਹਯੋ ਉਚਰ ਹੈ। ਜਬਿ ਪ੍ਰਵੇਸ਼ ਹਮ ਇਸ ਮੈ ਕਰਿਹੈ।।101।।

ਇਸ ਪ੍ਰਥਾਇ ਮਹਾਂਕਵਿ ਸੰਤੋਖ ਸਿੰਘ ਜੀ ਗਰੰਥ "ਸੂਰਜ ਪ੍ਰਕਾਸ਼" ਵਿਚ ਲਿਖਦੇ ਹਨ[4]:-

ਸ੍ਰੀ ਮੁਖ ਸਭਨ ਸੁਨਾਇ ਬਖਾਨਾ। ਸੁਨਹੁ ਖਾਲਸਾ ਸਾਬਨ ਸਵਾਧਾਨਾ।।33।।
ਤਨਹੁ ਕਨਾਤ ਚੁਗਿਰਦੇ ਭਲੇ।। ਜਿਸ ਤੇ ਦੂਰ ਹੋਇ ਨਰ ਖਲੇ।।
ਸਭ ਚੰਦਨ ਈਧਨ ਤਿਸ ਮਾਹੀ।। ਪਹੁਚਹੁ ਲੇਹੁ ਚਿਤਾਰ ਚਿਤਾ ਹੀ।।34।।
ਪ੍ਰਥਮ ਭੂਮ ਕੋ ਲੇਪਹੁ ਸਾਰੇ।। ਤਿਸ ਪਰ ਕੁਸਾ ਦੇਹੁ ਬਿਸਤਾਰੇ।।
ਚੰਦਨ ਚਿਤਾ ਹਚਹੁ ਤਿਸ ਫੇਰ।। ਜਵ ਤਿਲ ਘ੍ਰਿਤ ਆਦਿਕ ਵਿਚਰੇਰ।।35।।

ਉਪਰੋਕਤ ਸੂਰਜ ਪ੍ਰਕਾਸ ਗ੍ਰੰਥ ਦਾ ਹਵਾਲਾ ਭੀ ਇਹੋ ਸਿਧ ਕਰਦਾ ਹੈ ਕਿ ਗੁਰੂ ਜੀ ਨੇ ਚੰਦਨ ਚਿਖਾ ਦੁਆਲੇ ਕਨਾਤ ਲਗਵਾਈ ਅਤੇ ਘੋੜਾ ਕਾਠੀ ਪਵਾ ਕੇ ਤਿਆਰ



Namdhari Elibrary NamdhariElibrary@gmail.com

ਕੀਤਾ ਗਿਆ ਜਿਵੇਂ ਕਿ ਦੂਰ ਜਾਣਾ ਹੋਵੇ। ਇਸ ਪ੍ਰਥਾਇ ਹੋਰ ਗਰੰਥਾਂ ਦੀਆਂ ਉਦਾਹਰਣਾਂ ਦੇਖੋ।

ਸੰਤ ਰੇਣ ਪ੍ਰੇਮ ਸਿੰਘ ਜੀ ਗਰੰਥ "ਗੁਰ ਪੁਰ ਪ੍ਰਕਾਸ" 'ਰਚਨ ਕਾਲ 1919 ਈਸਵੀ) ਵਿਚ ਲਿਖਦੇ ਹਨ :-[5]

ਪੁਨ ਗੁਰ ਦਯਾ ਸਿੰਘ ਰਰਯੋ।। ਤਿਆਰੀ ਅਸ ਵਿਧ ਕੀ ਸਭ ਕਰਯੋ।।
ਚੰਦਨ ਭਾਰ ਅਧਕ ਅਠਵਾਵਹੁ।। ਸਨਮੁਖ ਧਰਨੀ ਸਾਰ ਕਰਾਵਹੁ।।23।।
ਲੇਪਨ ਦੇ ਕੈ ਚਿਤਾ ਰਚੀਜਹਿ।। ਪੁਨ ਕਨਾਤ ਚੌਗਿਰਦ ਤਨੀਜ਼ਹਿ।।
ਸੁਨ ਆਇਸ ਗੁਰ ਦੀ ਤਿਹ ਬਾਰੀ। ਦਯਾ ਸਿੰਘ ਤਬ ਉਦਮ ਧਾਰੀ।।24।।
ਚੰਦਨ ਘ੍ਰਿਤ ਅਧਕ ਮੰਗਵਾਯੋ।। ਅਤਰ ਅਮੀਰ ਸੁਗੰਧ ਅਨਾਯੋ।।
ਬਹੁ ਸਿੱਖ ਪ੍ਰੇਮ ਧਾਰ ਤਬ ਲਾਗੇ।। ਕੀਨ ਸੁਧਾਰ ਚਿਤਾ ਹਿਤ ਜਾਗੇ।।25।।
ਚਾਰਹੁ ਓਹ ਕਨਾਤ ਤਨਾਈ। ਸਮਾਂ ਭਯੋ ਸੋਦਰ ਤਬ ਆਈ।
ਸਭ ਆਏ ਸਤਿਗੁਰ ਕੇ ਪਾਸ।। ਬੈਠਤ ਸੁਨਯੋ ਪਾਠ ਰਹਿਰਾਸ।।26।।

ਸਤਿਗੁਰਾਂ ਦੇ ਉਸ ਕੌਤਕ ਤੋਂ ਲਗਭਗ 43 ਸਾਲ ਬਾਅਦ ਭਾਵ 1751 ਈਸਵੀ ਵਿਚ ਭਾਈ ਕੁਇਰ ਸਿੰਘ ਨੇ ਗਰੰਥ "ਗੁਰਬਿਲਾਸ ਪਾਤਸ਼ਾਹੀ 10" ਵਿਚ ਵੀ ਉਸ ਕੌਤਕ ਦੀ ਪੁਸ਼ਟੀ ਇਸ ਪ੍ਰਕਾਰ ਕੀਤੀ ਹੈ:-[6]

ਯੌ ਸੁਨ ਤੁਰਕ ਬਡੇ ਤਹ ਆਵਤ, ਸਾਹਿਬ ਕੋ ਇਹ ਭਾਂਤਿ ਅਲਾਵੈ।
ਗੁਰਸਤਾਨ ਮਹਾਨ ਸੁ ਪੀਰਨ ਕੋਂ ਇਹ, ਜਾਇ ਨਹੀ ਇਹ ਭਾਂਤਿ ਸੁਨਾਵੈਂ।
ਯੌਂ ਸੁਨ ਬਾਕ ਨੀਮਾਨ ਦਈ ਤਹਿ, ਦੀਦ ਜਿਮੀ ਦਰ ਖੇਦ ਮਿਟਾਵੈ।
ਨਗੀਨ ਅਸਥਾਨ ਕਰੀ ਸੁ ਕਨਾਤਹ, ਚੰਦਨ ਬੀਚ ਚਿਤਾ ਮੈਂ ਧਰਾਵੈਂ।।54।।

ਗੁਰੂ ਜੀ ਨੇ ਚਿਤਾ ਦੁਆਲੇ ਜੋਤੀ ਜੋਤ ਸਮਾਉਣ ਦੇ ਕੌਤਕ ਕਰਨ ਸਮੇਂ ਕਨਾਤ ਕਿਉਂ ਲਗਵਾਈ? ਇਸ ਬਾਰੇ ਚਰਚਾ ਬਾਅਦ ਵਿਚ ਕਰਾਂਗੇ। ਇਤਿਹਾਸ ਅਨੁਸਾਰ ਗੁਰੂ ਜੀ ਆਪ ਚਿਤਾ ਵਲ ਚਲਕੇ ਗਏ, ਉਹ ਦਿਹਾੜਾ ਕਤਕ ਸੁਦੀ ਪੰਜਵੀਂ 1765 ਬਿਕਰਮੀ ਦਾ ਸੀ। ਆਪ ਜੀ ਚਿੱਤਾ ਤੇ ਜਾ ਕੇ ਬੈਠੇ ਅਤੇ ਪਦਮਾਸਨ ਲਗਾ ਲਿਆ। ਆਪ ਜੀ ਨੇ ਹੁਕਮ ਕੀਤਾ ਕਿ ਕੋਈ ਵੀ ਸਿੱਖ ਕਨਾਤਾਂ ਵਲ ਨਾ ਦੇਖਣ ਅਤੇ ਇਸਦੇ ਨਾਲ ਹੀ ਤਬੇਲੇ ਵਿਚ ਘੋੜਾ ਕਾਠੀ ਪਵਾ ਕੇ ਤਿਆਰ ਰੱਖਣ ਦਾ ਹੁਕਮ ਸਿੱਖਾਂ ਨੇ ਪਾਲਿਆ ਸੀ। ਗੁਰੂ ਜੀ ਦਾ ਹੁਕਮ ਮੰਨ ਕਿਸੇ ਸਿੱਖ ਨੇ ਵੀ ਕਨਾਤ ਵਲ ਮੂੰਹ ਨਾ ਕੀਤਾ। ਇਥੇ ਵਰਨਣਯੋਗ ਗੱਲ ਹੈ ਕਿ ਗੁਰੂ ਜੀ ਨੇ ਅੱਧੀ ਰਾਤ ਸਮੇਂ ਜੋਤੀ ਜੋਤ ਸਮਾਉਣ ਦਾ ਕੌਤਕ ਕੀਤਾ ਸੀ, ਜਿਵੇਂ ਕਿ ਕੁਇਰ ਸਿੰਘ ਨੇ ਲਿਖਿਆ ਹੈ:-[7]

ਸਵੈਯਾ। ਇਹ ਭਾਂਤਿ ਉਚਾਰ ਸੁ ਬਾਂਟਤ ਹੈ ਅਤਿ, ਰੋਕ ਮੁਠੀ ਭਰ ਮੁਹਰ ਸੁ ਲੇਹੀ।
ਸਵਾ ਜਾਮ ਸੁ ਰਾਤ ਗਈ. ਬਿਧਿ ਯਾਹਿ ਸੁ, ਵਾਹਿਗੁਰੂ ਮੁਖ ਜਾਪੁ ਚਰੇ ਹੀ।
ਨਾਮ ਸੁਨੇ ਬਸ ਕੋ ਸਭ ਕਾਂਪਤ, ਸਿੰਘ ਭਏ ਅਤਿ ਆਤੁਰ ਤੇਹੀ।



Namdhari Elibrary NamdhariElibrary@gmail.com

ਸਿੰਘ ਅਚਾਰਜ ਏਕ ਗੁਰੂ ਲਖ. ਤਾਹਿ ਕੋ ਅਗਨਿ ਲਗਾਵ ਕਹੇਹੀ।।64।।

ਇਸ ਪ੍ਰਕਾਰ ਗੁਰੂ ਜੀ ਨੇ ਸਵਾ ਜਾਮ ਭਾਵ ਸਵਾ ਪਹਿਰ ਰਾਤ ਗਈ ਨੂੰ ਜੋਤੀ ਜੋਤ ਸਮਾਉਣ ਦਾ ਕੌਤਕ ਕੀਤਾ ਸੀ ਤਾਂ ਕਿ ਕੋਈ ਅਸਲੀਅਤ ਨਾ ਜਾਣ ਸਕੇ। ਸੰਤ ਰੇਣ ਸਿੰਘ ਜੀ ਗ੍ਰੰਥ "ਗੁਰ ਪੁਰ ਪ੍ਰਕਾਸ" (ਵਡਾ ਸੂਰਜ ਪ੍ਰਕਾਸ) ਵਿਚ ਲਿਖਦੇ ਹਨ:-[8]

ਅਸੁ ਕੁਮੈਤ ਪਰ ਜ਼ੀਨ ਸਜਾਵਹੁ।। ਰਾਖਹੁ ਤਿਆਰ ਬਿਲਮ ਨਹਿ ਲਾਵਹੁ।।
ਦਯਾ ਸਿੰਘ ਤੇ ਜਪੁਜੀ ਬਾਨੀ।। ਸੁਨੀ ਸੁਖਮਨੀ ਗਿਰਾ ਮਹਾਨੀ।।18।।
ਸਯੰਕਾਲ ਸੋਦਰ ਕੇ ਕਾਲ।। ਜਿਤਕਿਤ ਦੀਪਕ ਘ੍ਰਿਤ ਕੇ ਬਾਲ।।
ਭਯੋ ਪ੍ਰਕਾਸ ਦਿਵਸ ਸਮ ਜਬੈ।। ਸੋਦਰ ਪਠਯੋ ਦਯਾ ਸਿੰਘ ਤਬੈ।।19।।
ਉਠੇ ਪ੍ਰਭੂ ਤਬ ਕਰ ਅਰਦਾਸੰ।। ਗੁਰੂ ਗ੍ਰੰਥ ਕੇ ਫਿਰ ਚਹੁ ਪਾਸੰ।।
ਬੰਦਨ ਕਰ ਪ੍ਰਭ ਚਲੇ ਤਿਥਾਇ।। ਚਿਤਾ ਕਨਾਤ ਰਚੀ ਹੈ ਜਾਇ।।20।।
ਸਿੰਘ ਸੰਗਤਾਂ ਅਥਲ ਪਿਛਾਰੀ।।ਛਮਛਮ ਦ੍ਰਿਸ ਤੇ ਗੇਰਤਬਾਰੀ।।
ਦਰ ਕਨਾਤ ਕੇ ਪ੍ਰਭ ਥਿਤ ਹੋਏ।। ਅਖਲ ਖਾਲਸੇ ਦੀ ਦਿਸ ਜੋਏ।।21।।
ਜਾਨੇ, ਮਮ ਤਨ ਪ੍ਰੇਮੀ ਮਹਾਂ।। ਧੀਰ ਦੇਨ ਹਿਤ ਐਸੇ ਕਹਾ।।
ਤਨ ਸਨੇਹ ਨਹਿ ਨਿਬਹੈ ਕਯੋਂ ਹੂੰ।। ਸਿਕਤਾ ਸਦਨ ਨਦੀ ਤਟ ਜਯੋਂ ਹੂੰ।।22।।
ਨਿਸਚੈ ਸ਼ਬਦ ਰਿਦਾ ਹੈ ਮੇਰੋ।। ਤਿਹ ਸੋ ਮਿਲੀਅਹਿ ਸੰਝ ਸਵੇਰੋ।।
ਕਰੋ ਸ਼ਨਾਨ ਨਾਮ ਅਰ ਦਾਨੀ।। ਰਖੀਅਹਿ ਰਹਿਤ ਜੁ ਹਮਹੁ ਬਖਾਨੀ।।23।।
ਅੰਗ ਸੰਗ ਨਿਤ ਮੋਕਹੁ ਜਾਨੋ।। ਮਮ ਪਾਛੇ ਨਹਿ ਰੋਦਨ ਠਾਨੋ।।
ਥਿਰੋ ਇਹਾਂ ਪਠੀਅਹਿ ਗੁਰਬਾਨੀ।। ਅਸ ਕਹਿ ਸ੍ਰੀ ਮੁਖ ਊਚ ਬਖਾਨੀ।।24।।
ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ।।

**ਚੌਪਈ।।** ਸਭ ਕੇ ਦੇਖਤ ਪ੍ਰਵਸੇ ਜਾਇ।। ਚਢੇ ਚਿਤਾ ਬੀਰਾਸਨ ਥਾਇ।।
ਛੋਰ ਬੰਦੂਕਹਿ ਲਾਂਬੂ ਦੀਨ।। ਅਤ ਪ੍ਰਕਾਸ਼ ਭਾ ਤਿਮਰ ਮਲੀਨ।।25।।

ਇਸ ਵਿਸ਼ੇ ਪ੍ਰਥਾਇ ਹਵਾਲਾ ਗਿਆਨੀ ਗਿਆਨ ਸਿੰਘ ਜੀ ਦੀ ਪੁਸਤਕ "ਤਵਾਰੀਖ ਗੁਰੂ ਖਾਲਸਾ" (ਰਚਨ ਕਾਲ 1891 ਈਸਵੀ) ਦਾ, ਪਾਠਕਾਂ ਦੀ ਨਜ਼ਰ ਕੀਤਾ ਜਾ ਰਿਹਾ ਹੈ:-[9]

"...ਮਹਾਰਾਜ ਨੇ ਬਹੁਤ ਸਾਰਾ ਕੜਾਹ ਪ੍ਰਸਾਦ, ਪੂਰੀਆਂ ਕਚੌਰਿਆਂ, ਬੂੰਦੀ, ਭਾਜੀ ਤਿਆਰ ਕਰਾ ਕੇ ਭਾਈ ਦਯਾ ਸਿੰਘ ਧਰਮ ਸਿੰਘ ਸੰਤੋਖ ਸਿੰਘ ਹਰਦਿਤ ਸਿੰਘ ਆਦਿਕ ਸਿੱਖਾਂ ਨੇ ਓਸ ਚਿਖਾ ਦੇ ਚੁਫੇਰੇ ਕਨਾਤ ਖੜੀ ਕਰਵਾ ਦਿੱਤੀ, ਰਾਤ ਜਾਗਾ ਹੋਯਾ ਸ਼ਬਦ ਕੀਰਤਨ ਬਾਣੀ ਦਾ ਉਚਾਰ ਸਾਰੀ ਰਾਤ ਹੁੰਦਾ ਰਿਹਾ, ਅੰਮ੍ਰਿਤ ਵੇਲੇ ਸਭ ਸੰਗਤ ਨੇ ਇਸ਼ਨਾਨ ਕਰਕੇ ਗੁਰੂ ਸਾਹਿਬ ਜੀ ਅਗੇ ਆ ਮੱਥਾ ਟੇਕਿਆ, ਗੁਰੂ ਜੀ ਕੀ ਤਿਆਰੀ ਪ੍ਰਲੋਕ ਗਵਨ ਦੀ ਦੇਖ ਕੇ ਅਨੇਕ ਸਿੱਖਾਂ ਦੇ ਅਥਰੂ ਬਹਿ ਤੁਰੇ... ਤੇ ਗੁਰੂ ਜੀ ਨੇ ਭੀ ਖੁਲ੍ਹੇ ਦੀਦਾਰ ਦੇ ਕੇ ਸਭ ਨੂੰ ਨਿਹਾਲ ਕੀਤਾ, ਫੇਰ ਨਵੀਨ ਸ਼ਸਤ੍ਰ ਬਸਤ੍ਰ ਸਜਾਏ, ਜਿਗਾ



Namdhari Elibrary NamdhariElibrary@gmail.com

ਕਲਗੀ ਮੋਤੀਆਂ ਦੀ ਮਾਲਾ ਪਹਿਨੀ ਕਨਾਤ ਅੰਦਰ ਜੋ ਚਿਖਾ ਤਿਆਰ ਕਰ ਰੱਖੀ ਸੀ ਜਦ ਉਸ ਵੱਨੀ ਜਾਣ ਲਗੇ ਤਾਂ ਅਨੇਕ ਸਿੰਘਾਂ ਦੀਆਂ ਭੁੱਬਾਂ ਨਿਕਲ ਗਈਆਂ।...

... ਮਹਾਰਾਜ ਬੋਲੇ, ਭਾਈ ਸਿੱਖੋ ! ਧੀਰਜ ਰੱਖੋ ਏਥੇ ਅਟੇਟ ਦੇਗ ਚਲੇਗੀ ਅਰ ਇਕ ਸਿੱਖ ਐਸਾ ਹੋਵੇਗਾ ਜੋ ਸਾਰੀ ਟੈਹਲ ਕਰਕੇ ਜਸ ਲਵੇਗਾ। ਏਹੋ ਜੇਹੇ ਬਚਨ, ਕਰਦੇ ਹੋਏ ਅਰਦਾਸ ਸੋਧ ਕਰ ਕਤਕ ਸੁਦੀ ਪੰਚਮੀ ਸੰਮਤ 1765 ਬਿ: ਨੂੰ ਜਦ ਗੁਰੂ ਜੀ ਕਨਾਤ ਦੇ ਅੰਦਰ ਵੜਕੇ ਚੰਦਨ ਦੀ ਚਿਖਾ ਉਤੇ ਪਦਮ ਆਸਨ ਕਰਕੇ ਜਾ ਬੈਠੇ ਤਦ ਭਾਵੇਂ ਗੁਰੂ ਜੀ ਦਾ ਬਚਨ ਮੰਨਕੇ ਸਭ ਸਿੰਘ ਕਨਾਤ ਤੋਂ ਬਾਹਰ ਤਾਂ ਹੋ ਖੜੋਤੇ ਪਰ ਸਭਨਾਂ ਦੀਆਂ ਅੱਖਾਂ ਅਗੇ ਗਮ ਦਾ ਅੰਧੇਰਾ ਛਾ ਗਿਆ ਅਰ ਗੁਰੂ ਜੀ ਜੋਗ ਆਸਨ ਨਿਕਾਲ ਕੇ ਅਗਨੀ ਦੀ ਲਾਟ ਵਿਚ ਲਾਟ ਰੂਪ ਹੋ ਗਏ ਤਾਂ ਅਨੇਕ ਸਿੰਘ ਗੁਰੂ ਜੀ ਦਾ ਬਿਓਗ ਨਾ ਸਹਾਰ ਕੇ ਬਯਾਕੁਲ ਹੋ ਕੇ ਡਿਗ ਪਏ... ਭਾਵੇਂ ਗੁਰੂ ਜੀ ਇਹ ਹੁਕਮ ਦੇ ਗਏ ਸੇ ਕਿ ਸਾਡਾ ਅੰਗੀਠਾ ਨਾਂ ਫੋਲਣਾ ਤੇ ਸਮਾਧ ਨਾ ਬਣਾਉਣੀ ਪਰ ਸਿੰਘਾਂ ਨੇ ਪ੍ਰੇਮ ਵਿਚ ਆ ਕੇ ਦੋਵੇਂ ਹੀ ਕੰਮ ਕੀਤੇ, ਅੰਗੀਠੇ ਵਿਚੋਂ ਇਕ ਕਰਦ ਤੋਂ ਬਿਨਾਂ ਹੋਰ ਕੁਛ ਨਾ ਲਭਾ।"

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਦੇ ਵਿਸ਼ੇ ਤੇ 'ਗੁਰਪਰਨਾਲਿਕਾ' ਕ੍ਰਿਤ ਗੁਲਾਬ ਸਿੰਘ ਵੀ ਵਾਚਣ ਯੋਗ ਹੈ ਜੋ ਇਸ ਪ੍ਰਕਾਰ ਹੈ:-[10]

"ਸੰਮਤ 1765 ਕਤਕ ਸੁਦੀ 5 ਬ੍ਰਿਸਪਤਵਾਰ ਦੋ ਪਹਰ ਰਾਤ ਗਏ। ਟਿਕੇ ਤੇ ਉਮਰ 32 ਬਰਖ ਗਿਆਰਾਂ ਮਹੀਨੇ ਪਾਛੇ। ਆਪ ਇਸਨਾਨ ਕਰਕੇ ਅਰ ਕਮਰਕਸਾ ਕਰ। ਨਦੇੜ ਸਹਰ ਮੈ ਗੋਦਾਵਰੀ ਕੇ ਤਟ ਊਪਰ ਗੁਰੂ ਸ਼ਬਦ ਕਾ ਕੀਰਤਨ ਸੁਨਤੇ ਹੂਏ... ਅਰਦਾਸ ਕਰਕੈ। ਅਰ ਖਾਲਸੇ ਤੇ ਖੁਸੀ ਲੇ ਕਰ। ਅਪਨੇ ਚਰਨੋ ਸਸਕਾਰ ਅਸਥਾਨ ਚੰਦਨ ਕੀ ਚਿਖਾ ਪਰ ਆਇ ਬਿਰਾਜੇ। ਅਰ ਯੋਗ ਸਾਧਨ ਕਰਕੈ ਅਗਨ ਪ੍ਰਗਟਾਇ ਕਰ ਸਰੀਰ ਕਾ ਦਾਹ ਕੀਆ। ਚਿਖਾ ਗਿਰਦੇ ਕਨਾਤੇ ਲਗੀ ਹੋਈ ਥੀ। ਭਾਣਾ ਵਰਤਾਣੇ ਸਮੇਂ ਸਭ ਕਉ ਬਾਹਰ ਕਰ ਦੀਆ ਥਾ।"

ਉਪਰੋਕਤ ਇਤਿਹਾਸਕ ਗਰੰਥਾਂ ਦੇ ਹਵਾਲਿਆਂ ਤੋਂ ਜੋ ਕੁਝ ਪ੍ਰਾਪਤ ਹੋਇਆ ਉਹ ਇਸ ਪ੍ਰਕਾਰ ਹੈ:-

1. ਗੁਰੂ ਜੀ ਦੇ ਹੁਕਮ ਨਾਲ ਚਿਖਾ ਦੁਆਲੇ ਕਨਾਤ ਲਗਵਾਈ ਗਈ।
2. ਉਹਨਾਂ ਦੇ ਹੁਕਮ ਨਾਲ ਘੋੜੇ ਤੇ ਕਾਠੀ ਪਾ ਕੇ ਤਿਆਰ ਕੀਤਾ ਗਿਆ।
3. ਗੁਰੂ ਜੀ ਜੋਤੀ ਜੋਤ ਨਹੀਂ ਸਮਾਏ, ਸਗੋਂ ਆਪ ਚਿਖਾ ਤੇ ਬੈਠ ਕੇ ਜੀਉਂਦੇ ਜੀਅ ਸੜ ਕੇ ਮਰ ਗਏ।
4. ਸਿੱਖ ਸੰਗਤ ਨੂੰ ਉਹਨਾਂ ਨੇ ਅਕਾਲ ਪੁਰਖ ਦੇ ਲੜ ਲਗਾਇਆ।
5. ਉਹਨਾਂ ਤਾਗੀਦ ਕੀਤੀ ਕਿ ਕੋਈ ਵੀ ਸਿੱਖ ਉਹਨਾਂ ਦਾ ਅੰਗੀਠਾ ਨਾ ਫੋਲੇ ਅਤੇ ਨਾਂਹ ਹੀ ਕੋਈ ਯਾਦਗਾਰ ਦੀ ਉਸਾਰੀ ਕੀਤੀ ਜਾਵੇ।

ਉਪਰੋਕਤ ਤੱਥਾਂ ਤੋਂ ਇਕ ਗੱਲ ਸਾਫ ਨਜ਼ਰ ਆਉਂਦੀ ਹੈ ਕਿ ਗੁਰੂ ਜੀ ਜੋਤੀ ਜੋਤ



Namdhari Elibrary NamdhariElibrary@gmail.com

ਨਹੀਂ ਸਮਾਏ, ਸਗੋਂ ਚਿਖਾ ਵਲ ਆਪ ਗਏ ਅਤੇ ਚਿਖਾ ਨੂੰ ਅੱਗ ਲਗਾਈ ਅਤੇ ਜੀਉਂਦੇ ਜੀਅ ਸੜ ਮਰੇ। ਕੀ ਸਿੱਖ ਧਰਮ ਅਨੁਸਾਰ ਇਹ ਤੱਥ ਨਿਯਾਂਇਕ ਯੋਗ ਹੈ, ਸਗੋਂ ਇਹ ਤਾਂ ਆਤਮਘਾਤ ਹੈ, ਫਿਰ ਸ੍ਰੀ ਆਦਿ ਗਰੰਥ ਸਾਹਿਬ ਵਿਚ ਆਤਮਘਾਤੀ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਭੰਡਿਆ ਹੈ:-

**ਮਨਮੁਖ ਅੰਧੇ ਸੁਧਿ ਨਾ ਕਾਈ।। ਆਤਮਘਾਤੀ ਹੈ ਜਗਤ ਕਸਾਈ।।**

**ਮਾਝ ਮਹਲਾ 3. ਪੰਨਾ ।।8**

ਦਸਮ ਪਾਤਸ਼ਾਹ ਜੀ ਆਤਮਘਾਤ ਜੈਸਾ ਨਿੰਦਣਯੋਗ ਕਾਰਜ ਕਦਾਚਿਤ ਨਹੀ ਕਰ ਸਕਦੇ, ਸਗੋਂ ਐਸਾ ਤਾਂ ਸੋਚਣਾ ਵੀ ਪਾਪ ਹੈ। ਫਿਰ ਘੋੜੇ ਤੇ ਕਾਠੀ ਕਿਉਂ ਪਵਾਈ ਗਈ ਅਤੇ ਚਿਖਾ ਦੁਆਲੇ ਕਨਾਤ ਕਿਉਂ ਲਗਵਾਈ, ਇਸ ਤੋਂ ਪ੍ਰਤਖ ਸਾਬਿਤ ਹੋ ਜਾਂਦਾ ਹੈ ਕਿ ਗੁਰੂ ਜੀ ਗਿਆਨੀ ਗਿਆਨ ਸਿੰਘ ਅਨੁਸਾਰ ਨਰ ਨਾਟਕ ਅਤੇ ਕਵੀ ਸੁਖਾ ਸਿੰਘ ਅਨੁਸਾਰ ਇਕ ਚਰਿੱਤਰ ਹੀ ਕੀਤਾ ਸੀ। ਆਪ ਜੀ ਉਥੇ ਜੋਤੀ ਜੋਤ ਨਹੀ ਸਮਾਏ, ਸਗੋਂ ਰਾਤ ਦੇ ਸਮੇਂ ਕਨਾਤ ਦੇ ਓਹਲੇ ਹੋ ਕੇ ਦੂਰ ਨਿਕਲ ਗਏ। ਫਿਰ ਸਿੱਖਾਂ ਨੂੰ ਤਾਗੀਦ ਕੀਤੀ ਗਈ ਸੀ ਕਿ ਉਹਨਾਂ ਦਾ ਕੋਈ ਵੀ ਅੰਗੀਠਾ ਨਾ ਫੋਲੇ ਅਤੇ ਨਾਂ ਹੀ ਕੋਈ ਯਾਦਗਾਰ ਬਣਾਏ।

ਕੁਝ ਸਿੱਖਾਂ ਨੇ ਪ੍ਰੇਮ ਵਸ ਹੋ ਕੇ ਉਹਨਾਂ ਦਾ ਅੰਗੀਠਾ ਫੋਲਿਆ ਤਾਂ ਸਿਰਫ਼ ਇਕ ਛੋਟੀ ਕਿਰਪਾਨ ਹੀ ਮਿਲੀ, ਤੋਂ ਸਾਬਿਤ ਹੁੰਦਾ ਹੈ ਕਿ ਗੁਰੂ ਜੀ ਉਥੇ ਜੋਤੀ ਜੋਤ ਨਹੀਂ ਸਮਾਏ। ਫਿਰ ਜਦੋਂ ਉਹ ਨਰ ਨਾਟਕ ਕੀਤਾ ਗਿਆ ਤਾਂ ਰਾਤ ਦਾ ਸਮਾਂ ਹੀ ਕਿਉਂ ਚੁਣਿਆ ਗਿਆ, ਦਿਨ ਦਾ ਸਮਾਂ ਕਿਉਂ ਨਾ ਚੁਣਿਆ ਗਿਆ? ਇਤਿਹਾਸਕ ਗਰੰਥਾਂ ਦੇ ਹਵਾਲਿਆ ਅਨੁਸਾਰ ਜਾਪਦਾ ਹੈ ਕਿ ਉਹਨਾਂ ਨੇ ਰਾਤ ਦਾ ਸਮਾਂ ਇਸ ਲਈ ਚੁਣਿਆ ਕਿ ਰਾਤ ਦੇ ਸਮੇਂ ਕਨਾਤਾਂ ਦੀ ਓਟ ਵਿਚ ਬਾਹਰ ਨਿਕਲ ਜਾਣਾ ਸੌਖਾ ਹੈ, ਸੋ ਗੁਰੂ ਜੀ ਨੇ ਇਸ ਤਰ੍ਹਾਂ ਹੀ ਕੀਤਾ, ਫਿਰ ਯਾਦਗਾਰ ਨਾ ਬਨਾਉਣ ਦਾ ਸੰਕੇਤ ਵੀ ਇਹੋ ਜ਼ਾਹਰ ਕਰਦਾ ਹੈ ਕਿ ਉਹ ਨਾਂਦੇੜ ਵਿਖੇ ਜੋਤੀ ਜੋਤ ਨਹੀ ਸਮਾਏ। ਹਾਲਾਂ ਕਿ ਉਹਨਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਜਦੋਂ ਭਾਈ ਜੈਤਾ ਜੀ ਨੌਵੇਂ ਗੁਰੂ ਜੀ ਦਾ ਸੀਸ ਲੈ ਕੇ ਅਨੰਦਪੁਰ ਆਏ ਤਾਂ ਦਸਮ ਗੁਰੂ ਜੀ ਨੇ ਅਨੰਦਪੁਰ ਵਿਚ ਬੜੇ ਸਤਿਕਾਰ ਨਾਲ ਸੀਸ ਦਾ ਸੰਸਕਾਰ ਕੀਤਾ ਸੀ ਅਤੇ ਉਸ ਜਗ੍ਹਾ ਗੁਰਦੁਆਰਾ ਸੀਸ ਗੰਜ ਦੀ ਨਿਸ਼ਾਨਦੇਹੀ ਕਾਇਮ ਕੀਤੀ ਸੀ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਆਪ ਜੀ ਆਪਣੇ ਗੁਰ ਪਿਤਾ ਦੇ ਸੀਸ ਦੇ ਸੰਸਕਾਰ ਵਾਲੀ ਜਗ੍ਹਾ ਗੁਰਦੁਆਰਾ ਸੀਸ ਗੰਜ ਦੀ ਉਸਾਰੀ ਕਰ ਸਕਦੇ ਹਨ ਤਾਂ ਆਪਣੇ ਜੋਤੀ ਜੋਤ ਸਮਾਉਣ ਵਾਲੀ ਜਗ੍ਹਾ ਤੇ ਕੋਈ ਯਾਦਗਾਰ ਨਾ ਬਣਾਉਣ ਲਈ ਕਿਉਂ ਹੁਕਮ ਕਰ ਰਹੇ ਹਨ, ਇਸ ਤੋਂ ਸਿਧ ਹੁੰਦਾ ਹੈ ਕਿ ਗੁਰੂ ਜੀ ਨਾਂਦੇੜ ਵਿਖੇ ਜੋਤੀ ਜੋਤ ਨਹੀ ਸਮਾਏ। ਫਿਰ ਬਾਅਦ ਵਿਚ ਸਿੱਖਾਂ ਨੇ ਦੇਖਿਆ ਕਿ ਗੁਰੂ ਜੀ ਦਾ ਘੋੜਾ ਤੇ ਬਾਜ ਵੀ ਗਾਇਬ ਹੋ ਗਏ ਸਨ, ਭਾਵ ਆਪਣੇ ਨਾਲ ਲੈ ਗਏ ਸਨ। ਹੁਣ ਸਿੱਖਾਂ ਨੂੰ



Namdhari Elibrary NamdhariElibrary@gmail.com

ਵਿਸ਼ਵਾਸ ਹੋ ਗਿਆ ਸੀ ਕਿ ਗੁਰੂ ਜੀ ਨਾਂਦੇੜ ਵਿਖੇ ਜੋਤੀ ਜੋਤ ਨਹੀਂ ਸਮਾਏ, ਸਗੋਂ ਆਪ ਜੀ ਘੋੜੇ ਤੇ ਸਵਾਰ ਹੋ ਕੇ ਬਾਜ ਸਹਿਤ ਕਿਸੇ ਮਿਸ਼ਨ ਦੀ ਪੂਰਤੀ ਲਈ ਦੂਰ ਨਿਕਲ ਗਏ ਸਨ।

• • •

## ਫੁਟ ਨੋਟ ਅਤੇ ਟਿਪਣੀਆਂ

1. ਸਿੰਘ ਸਾਹਿਬ ਗਿ: ਕਿਰਪਾਲ ਸਿੰਘ (ਸੰਪਾਦਕ); ਸ੍ਰੀ ਗੁਰੂ ਪੰਥ ਪ੍ਰਕਾਸ, ਹਿੱਸਾ ਤੀਜਾ, ਪੰਨਾ 1718।
2. ਡਾ. ਗੁਰਸ਼ਰਨ ਕੌਰ ਜੱਸੀ (ਸੰਪਾਦਕ); ਗੁਰਬਿਲਾਸ ਪਾਤਸ਼ਾਹੀ ਕ੍ਰਿਤ ਸੁਖਾ ਸਿੰਘ ਪੰਨਾ 440-441।
3. ਸਿੰਘ ਸਾਹਿਬ ਗਿ: ਕਿਰਪਾਲ ਸਿੰਘ (ਸੰਪਾਦਕ) ਓਹੀ, ਪੰਨਾ 1720।
4. ਮਹਾਂਕਵਿ ਸੰਤੋਖ ਸਿੰਘ : ਸੂਰਜ ਪ੍ਰਕਾਸ (ਪਥਰ ਛਾਪ 1892 ਈਸਵੀ), ਸਫਾ 395
5. ਸੰਤ ਰੇਣ ਪ੍ਰੇਮ ਸਿੰਘ: ਗੁਰਪੁਰ ਪ੍ਰਕਾਸ (ਵਡਾ ਸੂਰਜ ਪ੍ਰਕਾਸ), ਪੰਨਾ 1297
6. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾਦਕ); ਗੁਰ ਬਿਲਾਸ ਪਾਤਸ਼ਾਹੀ 10 ਕ੍ਰਿਤ ਕੋਇਰ ਸਿੰਘ, ਪੰਨਾ 286
7. ਕਵੀ ਕੋਇਰ ਸਿੰਘ : ਓਹੀ, ਪੰਨਾ 288
8. ਸੰਤ ਰੇਣ ਪ੍ਰੇਮ ਸਿੰਘ: ਓਹੀ, 1299
9. ਗਿਆਨੀ ਗਿਆਨ ਸਿੰਘ: ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ, ਪੰਨੇ 1120-1123
10. ਡਾ. ਗੰਡਾ ਸਿੰਘ ! ਗੁਰੂ ਗੋਬਿੰਦ ਸਿੰਘ ਡੈਥ ਐਟ ਨਾਂਦੇੜ, ਪੰਨਾ 97



Namdhari Elibrary NamdhariElibrary@gmail.com

# 4. ਦਸਮ ਗੁਰੂ ਜੀ ਦੇ ਦਰਸ਼ਨ

ਨਾਂਦੇੜ ਦੀ ਧਰਤੀ ਤੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਨਹੀ ਸਮਾਏ, ਸਗੋਂ ਉਹਨਾਂ ਨੇ ਉਹ ਇਕ ਜੋਤੀ ਜੋਤ ਸਮਾਉਣ ਦਾ ਨਾਟਕ ਹੀ ਕੀਤਾ ਸੀ। ਇਸ ਬਾਰੇ ਅਸੀ ਵਿਸਥਾਰ ਸਹਿਤ ਪਿਛਲੇ ਸਫਿਆਂ ਵਿਚ ਲਿਖ ਆਏ ਹਾਂ ਕਿਉਂ ਕਿ ਘੋੜਾ ਗਾਇਬ ਹੋਣਾ ਅਤੇ ਫਿਰ ਕਲਗੀ ਤੇ ਬਾਜ ਵੀ ਨਾ ਹੋਣਾ, ਪ੍ਰਗਟ ਕਰਦੇ ਹਨ ਕਿ ਗੁਰੂ ਜੀ ਨਾਂਦੇੜ ਦੀ ਧਰਤੀ ਤੇ ਜੋਤੀ ਜੋਤ ਨਹੀਂ ਸਮਾਏ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜੇ ਉਹ ਜੋਤੀ ਜੋਤ ਨਹੀ ਸਮਾਏ ਤਾਂ ਕਿਧਰ ਗਏ? ਇਸ ਤੇ ਚਰਚਾ ਕਰਨ ਤੋਂ ਪਹਿਲਾਂ ਅਸੀਂ ਕੁਝ ਹੋਰ ਵਿਚਾਰ ਜੋਤੀ ਜੋਤ ਸਮਾਉਣ ਦੇ ਨਾਟਕ ਕਰਨ ਤੇ ਕਰਨੀ ਚਾਹੁੰਦੇ ਹਾਂ।

ਨਰ ਨਾਟਕ ਭਾਵ ਚਰਿੱਤਰ ਕਰਨ ਪਿੱਛੇ ਗੁਰੂ ਜੀ ਦੇ ਕੁਝ ਖਾਸ ਮਕਸਦ ਸਨ। ਆਪ ਜੀ ਦੱਖਣ ਨੂੰ ਕੋਈ ਸੈਰ ਕਰਨ ਨਹੀਂ ਆਏ ਸਨ, ਉਹ ਤਾਂ ਖਾਲਸਾ ਪੰਥ ਨਾਲ ਮੁਗਲ ਹਕੂਮਤ ਦੇ ਵੈਰ ਵਿਰੋਧ ਖਤਮ ਕਰਨ ਅਤੇ ਗਲਤ ਫਹਿਮੀਆਂ ਦੂਰ ਕਰਨ ਆਏ ਸਨ। ਪਹਿਲਾਂ ਉਹਨਾਂ ਨੇ ਬਾਦਸ਼ਾਹ ਔਰੰਗਜ਼ੇਬ ਨਾਲ ਦੋ ਤਿੰਨ ਪੱਤ੍ਰਕਾਵਾਂ ਲਿਖਕੇ ਇਸ ਪ੍ਰਕਾਰ ਦੇ ਹਾਲਾਤ ਬਣਾਏ ਸਨ ਕਿ ਵੈਰ ਵਿਰੋਧ ਖਤਮ ਕੀਤੇ ਜਾਣ ਅਤੇ ਬਾਦਸ਼ਾਹ ਉਹਨਾਂ ਲੋਕਾਂ ਨੂੰ ਸਜਾ ਦੇਵੇ ਜਿਹਨਾਂ ਨੇ ਸਿੱਖਾਂ ਤੇ ਜ਼ੁਲਮ ਕੀਤੇ ਸਨ। ਔਰੰਗਜ਼ੇਬ ਗੁਰੂ ਜੀ ਦੀਆਂ ਸ਼ਰਤਾਂ ਤੇ ਅਮਲ ਕਰਨਾ ਚਾਹੁੰਦਾ ਸੀ ਕਿ ਉਸ ਦੀ 1707 ਈਸਵੀ ਵਿਚ ਮੌਤ ਹੋ ਗਈ।

ਔਰੰਗਜ਼ੇਬ ਦੀ ਮੌਤ ਤੋਂ ਬਾਅਦ ਗੁਰੂ ਜੀ ਦੀ ਮਦਦ ਨਾਲ ਬਹਾਦਰ ਸ਼ਾਹ ਨੂੰ ਰਾਜ ਗੱਦੀ ਹਾਸਲ ਹੋਈ ਸੀ ਅਤੇ ਉਸਨੇ ਗੁਰੂ ਜੀ ਨੂੰ ਉਹਨਾਂ ਦੀਆਂ ਆਸ਼ਾਵਾਂ ਪੂਰੀਆਂ ਕਰਨ ਦੇ ਭਰੋਸੇ ਦਿੱਤੇ ਪ੍ਰੰਤੂ ਜਦੋਂ ਦੱਖਣ ਵਿਚ ਉਸਦੇ ਭਰਾ ਕਾਮ ਬਖ਼ਸ ਨੇ ਬਗਾਵਤ ਕਰ ਦਿੱਤੀ ਅਤੇ ਉਹ ਦੱਖਣ ਵਲ ਗਿਆ ਤਾਂ ਗੁਰੂ ਜੀ ਨੂੰ ਵੀ ਮਜ਼ਬੂਰਨ ਉਧਰ ਜਾਣਾ ਪਿਆ। ਪ੍ਰੰਤੂ ਬਾਦਸ਼ਾਹ ਹੁਣ ਲਾਰੇ ਲੱਪੇ ਲਾਉਣ ਲਗ ਪਿਆ ਸੀ ਤਾਂ ਗੁਰੂ ਜੀ ਨੇ ਨਾਂਦੇੜ ਦੀ ਧਰਤੀ ਤੋਂ ਬੰਦਾ ਬਹਾਦਰ ਨੂੰ ਸਿੰਘ ਸਜਾ ਕੇ ਗੁਰੂ ਦੋਖੀਆਂ ਨੂੰ ਸੋਧਣ ਲਈ ਪੰਜਾਬ ਵਲ ਭੇਜ ਦਿੱਤਾ।

ਦਸਮ ਗੁਰੂ ਜੀ ਦੇ ਥਾਪੜਾ ਸਦਕਾ ਬੰਦਾ ਬਹਾਦਰ ਇਕ ਤੁਫਾਨ ਵਾਂਗ ਪੰਜਾਬ ਵਲ ਵਧਿਆ ਅਤੇ ਖਾਲਸਾ ਪੰਥ ਦੇ ਦੋਖੀਆਂ ਨੂੰ ਸਜ਼ਾਵਾਂ ਦੇਣੀਆ ਸ਼ੁਰੂ ਕਰ ਦਿੱਤੀਆਂ।



Namdhari Elibrary NamdhariElibrary@gmail.com

ਬੰਦਾ ਬਹਾਦਰ ਦੀਆਂ ਸਫਲਤਾਵਾਂ ਦੇਖ ਕੇ ਬਹਾਦਰ ਸ਼ਾਹ ਦੀ ਨੀਂਦ ਹਰਾਮ ਹੋ ਗਈ ਸੀ। ਉਸ ਸਮੇਂ ਸਾਰੇ ਹਿੰਦੋਸਤਾਨ ਵਿਚ ਮੁਗਲਾਂ ਦੀ ਹਕੂਮਤ ਦਾ ਤਖਤ ਡਾਵਾਂ ਡੋਲ ਹੋ ਚੁੱਕਾ ਸੀ ਅਤੇ ਥਾਂ ਥਾਂ ਬਗਾਵਤਾਂ ਹੋ ਰਹੀਆਂ ਸਨ। ਗੁਰੂ ਜੀ ਨੂੰ ਬਹਾਦਰ ਸ਼ਾਹ ਨੇ ਭਾਈ ਨੰਦ ਲਾਲ ਰਾਹੀਂ ਕੁਝ ਤੋਹਫੇ ਭੇਜੇ ਅਤੇ ਬੇਨਤੀ ਕੀਤੀ ਕਿ ਮੈਂ ਆਪ ਜੀ ਨਾਲ ਕੀਤੇ ਇਕਰਾਰ ਪੂਰੇ ਨਹੀਂ ਕਰ ਸਕਿਆ ਪ੍ਰੰਤੂ ਤੁਸੀ ਬੰਦਾ ਬਹਾਦਰ ਨੂੰ ਪੰਜਾਬ ਵਿਚ ਜੋ ਕੁਝ ਕਰ ਰਿਹਾ ਹੈ, ਉਸਨੂੰ ਅਜਿਹਾ ਕਰਨ ਤੋਂ ਰੋਕੋ। ਇਸ ਪ੍ਰਥਾਇ ਗਿਆਨੀ ਗਿਆਨ ਸਿੰਘ ਜੀ "ਪੁਸਤਕ ਤਵਾਰੀਥ ਗੁਰੂ ਖਾਲਸਾ" ਵਿਚ ਲਿਖਦੇ ਹਨ:-[1]

"ਜਦ ਏਹ ਸਾਰੀ ਖ਼ਬਰ ਦੱਖਣ ਦੇਸ ਬਹਾਦਰ ਸ਼ਾਹ ਬਾਦਸ਼ਾਹ ਪਾਸ ਪਹੁੰਚੀ ਤਾਂ ਬਹੁਤ ਫਿਕਰ ਕਰਨੇ ਲਗਾ ਅਤੇ ਸੰਸਯਾਂ ਦੇ ਸਮੁੰਦਰ ਵਿਚ ਗਰਕ ਹੋ ਗਿਆ; ਫੇਰ ਭਾਈ ਨੰਦ ਲਾਲ ਜੀ ਨੂੰ ਬੁਲਾ ਕੇ ਬਹੁਤ ਸਾਰੇ ਤੋਹਫੇ ਰੁਪਯੇ ਦੇ ਕੇ ਗੁਰੂ ਜੀ ਪਾਸ ਭੇਜਯਾ ਅਤੇ ਏਹ ਬੇਨਤੀ ਕਰ ਘੱਲੀ ਕਿ ਆਪ ਨੇ ਮੇਰੇ ਵੈਰੀ ਨੂੰ ਮਾਰਕੇ ਬਾਦਸ਼ਾਹੀ ਦਿਵਾਈ ਹੈ ਓਸਦੇ ਕਾਇਮ ਰੱਖਣ ਦੀ ਲਾਜ ਭੀ ਆਪਨੂੰ ਹੈ; ਸੋ ਬਾਦਸ਼ਾਹੀ ਤਦ ਕਾਇਮ ਰਹਿ ਸਕਦੀ ਹੈ ਜੇ ਮੁਲਕ ਵਿਚ ਅਮਨ ਬਣਿਆ ਰਹੇ, ਮੈਂ ਆਪ ਦੀ ਇਛਯਾ ਅਨੁਸਾਰ ਸੇਵਾ ਨਹੀਂ ਕਰ ਸਕਿਆ, ਏਸ ਵਾਸਤੇ ਮੈਂ ਤੁਸਾਂ ਵਲੋਂ ਜ਼ਰਦਰੂ ਹਾਂ, ਪਰ ਇਕ ਗੱਲੋਂ ਮੈਂ ਖੁਸ਼ ਹਾਂ, ਜੇਹੜੀ ਟਹਿਲ ਹਜ਼ੂਰ ਨੇ ਮੈਨੂੰ ਫਰਮਾਈ ਸੀ ਅਰ ਮੈਂ ਆਪਣੀ ਕਾਇਰਤਾ ਦੇ ਸਬੱਬ ਕਰ ਨਹੀਂ ਸਕਿਆ ਓਹ ਆਪ ਨੇ ਆਪਣੇ ਇਕ ਬੰਦੇ ਨੂੰ ਭੇਜ ਕੇ ਕਰਾ ਲੀਤੀ, ਜਿਨ੍ਹਾਂ ਜਿਨ੍ਹਾਂ ਜ਼ਾਲਮਸ਼ਾਹੀ ਆਮਲਾਂ ਤੇ ਮਜ਼ਹਬ ਦੇ ਪੱਖਬਾਦ ਵਾਲੇ ਮੁਸਲਮਾਨਾਂ ਨੇ ਗੁਰੂ ਕੇ ਘਰ ਨਾਲ ਬੁਰਿਆਈ ਦਗਾ ਫਰੇਬ ਜਬਰੀ ਕੀਤੀ ਸੀ ਓਨ੍ਹਾਂ ਨੂੰ ਓਨ੍ਹਾਂ ਦੇ ਕਰਮਾਂ ਦਾ ਫਲ ਭੋਗ ਕੇ ਬਰਬਾਦ ਕਰ ਛੱਡਯਾ ਬਾਕੀ ਪਹਾੜੀ ਰਾਜਯਾਂ ਤੇ ਪੰਜਾਬੀ ਹਿੰਦੂ ਤੁਰਕਾਂ ਨੂੰ ਭੀ ਆਪੇ ਓਹ ਸਾਧ ਲਏਗਾ। ਏਸ ਬਾਸਤੇ ਹੁਣ ਮੇਰੇ ਉਤੇ ਮਿਹਰਬਾਨੀ ਕਰੋ ਤੁਸੀ ਆਪਣੇ ਚੇਲੇ ਬੰਦੇ ਬਹਾਦਰ ਨੂੰ ਗਦਰ ਮਚਾਉਣੇ ਤੇ ਲੁਟ ਮਾਰ ਕਰਨ ਤੋਂ ਵਰਜ ਦੇਓ ਓਸਦੇ ਗੁਜ਼ਾਰੇ ਵਾਸਤੇ ਜੋ ਕੁਛ ਆਪ ਦੀ ਰਾਇ ਹੋਵੇ ਉਤਨਾ ਇਲਾਕਾ ਸਿੱਖਾਂ ਸਮੇਤ ਓਸਨੂੰ ਦਿੱਤਾ ਜਾਵੇ।

ਏਹ ਲਿਖਤ ਅਰ ਅਨੇਕ ਤੋਹਫੇਂ ਲੈ ਕੇ ਭਾਈ ਨੰਦ ਲਾਲ ਜੀ ਨੇ ਅਹਿਮਦ ਨਗਰ ਤੋਂ ਬਾਦਸ਼ਾਹ ਪਾਸੋਂ ਚਲ ਕੇ ਗੁਰੂ ਕਿਆਂ ਨੂੰ ਆ ਮੱਥਾ ਟੇਕਿਆ ਤੇ ਨਜ਼ਰ ਭੇਟਾ ਅਰਪਣ ਕਰਕੇ ਬਾਦਸ਼ਾਹ ਦਾ ਮੁਰਾਸਲਾ ਦਿੱਤਾ। ਜਿਸ ਨੂੰ ਪੜ੍ਹ ਕੇ ਗੁਰੂ ਜੀ ਨੇ ਭਾਈ ਨੰਦ ਲਾਲ ਜੀ ਨੂੰ ਸਤਿਸੰਗ ਤੇ ਵਿਹਾਰ ਦੇ ਸੱਚੇ ਬਚਨ ਸਮਝਾ ਕਰ ਡੇਰਾ ਕਰਾਯਾ— ਜਦ ਓਨ ਗੁਰੂ ਅਗੇ ਬੇਨਤੀ ਕਰਕੇ ਬਾਦਸ਼ਾਹ ਦੇ ਮੁਰਾਸਲੇ ਦਾ ਉਤ੍ਰ ਚਾਹਿਆ ਤਾਂ ਮਹਾਰਾਜ ਜੀ ਨੇ ਆਖਿਆ ਜੋ ਕੁਝ ਹੋ ਰਿਹਾ ਹੈ ਸਭ ਅਕਾਲ ਪੁਰਖ ਦੇ ਹੁਕਮ ਨਾਲ ਹੋ ਰਿਹਾ ਹੈ ਤੁਸੀ ਦੇਖਦੇ ਰਹੋ ਕੀ ਕੁਝ ਅਗੇ ਨੂੰ ਹੋਵੇਗਾ? ਭਾਈ ਨੰਦ ਲਾਲ ਨੇ ਗੁਰੂ ਜੀ ਕੀ ਮਰਜੀ ਵੇਖ ਕੇ ਬਾਦਸ਼ਾਹ ਨੂੰ ਸਾਰਾ ਹਾਲ ਲਿਖ ਭੇਜਯਾ, ਉਥੋਂ ਉਤ੍ਰ ਆਯਾ ਕੇ ਮੁਨਸ਼ੀ ਜੀ ਆਪ ਗੁਰੂ ਜੀ ਪਾਸ ਠਹਿਰੇ ਰਹੋ ਮੈਂ ਗੁਰੂ ਜੀ ਕੀ ਜ਼ਿਆਰਤ ਨੂੰ ਆਉਂਦਾ ਹਾਂ



Namdhari Elibrary NamdhariElibrary@gmail.com

ਏਸ ਕਰਕੇ ਭਾਈ ਨੰਦ ਨਾਲ ਜੀ ਤਾਂ ਓਥੇ ਹੀ ਠਹਿਰੇ ਰਹੇ।

ਦਸਾਂ ਕੁ ਦਿਨਾਂ ਪਿਛੋਂ ਅਹਿਮਦ ਨਗਰ ਵਲੋਂ ਗੋਲ ਕੁੰਡੇ ਨੂੰ ਜਾਂਦਾ ਹੋਯਾ ਬਹਾਦਰ ਸ਼ਾਹ ਨਾਂਦੇੜ ਜਾ ਉਤਰਿਆ ਤੇ ਗੁਰੂ ਸਾਹਿਬ ਜੀ ਦੇ ਦਰਸ਼ਨ ਨੂੰ ਆਯਾ।— ਬੇਨਤੀ ਕੀਤੀ ਕਿ ਪੀਰ ਜੀ ਆਪ ਚਾਹੋ ਤਾਂ ਸਾਰੇ ਪੱਥਰ ਹੀਰੇ ਬਣ ਜਾਣ, ਕਿਉਂਕਿ ਮਾਯਾ ਸਭ ਤੁਸਾਡੇ ਆਸਰੇ ਹੈ ਹੁਣ ਏਹ ਕਿਰਪਾ ਕਰੋ ਆਪਣੇ ਸੇਵਕ ਬੰਦੇ ਬਹਾਦਰ ਨੂੰ ਜਿਸਨੇ ਮੁਲਕ ਪੰਜਾਬ ਵਿਚ ਜਾ ਕੇ ਬਡੀ ਭਾਰੀ ਧੂਮ ਮਚਾ ਰੱਖੀ ਹੈ ਅਨੇਕ ਸ਼ਹਿਰ ਪਿੰਡ ਲੁਟ ਪੁਟ ਕੇ ਬਰਬਾਦ ਕਰ ਘੱਤੇ, ਅਨੰਤ ਮੁਸਲਮਾਨ ਮਾਰਕੇ ਪੀਰਾਂ ਦੀਆਂ ਹੱਡੀਆਂ, ਕਬਰਾਂ ਵਿਚੋਂ ਕੱਢ ਕੱਢ ਸਾੜ ਛੱਡੀਆਂ, ਸਾਹਿਬਜ਼ਾਦਿਆਂ ਦਾ ਵੈਰ ਜਿਨ੍ਹਾਂ ਤੋਂ ਲੈਣਾ ਸੀ ਓਨ੍ਹਾਂ ਦੇ ਜ਼ੁਲਮ ਦਾ ਫਲ ਭੋਗਾ ਦਿੱਤਾ ਹੁਣ ਗ਼ਦਰ ਮਚਾਉਣੋਂ ਤੇ ਪਰਜਾ ਨੂੰ ਦੁਖ੍ਹਾਉਣੋਂ ਬੰਦ ਕਰਨਾ ਚਾਹੀਏ, ਗੁਰੂ ਸਾਹਿਬ ਜੀ ਨੇ ਫੈਰਮਾਯਾ ਜੋ ਕੁਛ ਹੋ ਰਿਹਾ ਹੈ ਸੋ ਪਰਮੇਸ੍ਵਰ ਦੇ ਹੁਕਮ ਨਾਲ ਹੋ ਰਿਹਾ ਹੈ ਜਦੋਂ ਜ਼ਾਲਮਾਂ ਦੇ ਜੁਲਮ ਦਾ ਫਲ ਓਨ੍ਹਾਂ ਨੂੰ ਪੂਰਾ ਪੂਰਾ ਮਿਲ ਜਾਵੇਗਾ ਤਦੋਂ ਬੰਦਾ ਸਿੰਘ ਆਪ ਹੀ ਗਦਰ ਮਚਾਉਣੋਂ ਹਟ ਜਾਏਗਾ ਤੂੰ ਜ਼ਰਾ ਭਰ ਚਿੰਤਾ ਨਾ ਕਰ। ਏਹ ਬਚਨ ਸੁਣਕੇ ਅਰ ਗੁਰੂ ਕੀ ਮਰਜ਼ੀ ਦੇਖ ਕਰ ਬਹਾਦਰ ਸ਼ਾਹ ਤਾਂ ਮੱਥਾ ਟੇਕ ਕੇ ਗੁਰੂ ਜੀ ਤੋਂ ਸਿਰੋਪਾਉ ਬਿਦਾਈ ਲੈ ਕੇ ਗੋਲਕੁੰਡੇ ਕਿਲੇ ਵੱਨੀ (ਜਿਥੇ ਲੜਾਈ ਲਗ ਰਹੀ ਸੀ) ਚਲਾ ਗਿਆ ਤੇ ਗੁਰੂ ਜੀ ਓਥੇ ਹੀ ਅਨੰਦ ਨਾਲ ਬਿਰਾਜੇ ਰਹੇ।"

ਹੁਣ ਬਹਾਦੁਰ ਸ਼ਾਹ ਨੂੰ ਪਤਾ ਲਗ ਚੁੱਕਾ ਸੀ ਕਿ ਸਾਰੇ ਫਸਾਦ ਦੀ ਜੜ੍ਹ ਗੁਰੂ ਜੀ ਹਨ ਅਤੇ ਜਿਨਾਂ ਚਿਰ ਗੁਰੂ ਜੀ ਜੀਵਤ ਰਹਿਣਗੇ ਉਸਦੇ ਰਾਜ ਲਈ ਖਤਰਾ ਬਣੇ ਰਹਿਣਗੇ, ਇਸ ਲਈ ਉਸਨੇ ਦੋ ਪਠਾਣਾਂ ਨੂੰ ਗੁਰੂ ਜੀ ਨੂੰ ਮਾਰਨ ਲਈ ਭੇਜਿਆ ਜਿਸਦਾ ਵੇਰਵੇ ਸਹਿਤ ਜ਼ਿਕਰ ਪਿਛਲੇ ਪੰਨਿਆਂ ਵਿਚ ਆ ਚੁੱਕਾ ਹੈ। ਜਦੋਂ ਬਾਦਸ਼ਾਹ ਨੇ ਦੇਖਿਆ ਕਿ ਪਠਾਣ ਦੇ ਵਾਰ ਨਾਲ ਵੀ ਗੁਰੂ ਜੀ ਸ਼ਹੀਦ ਨਹੀਂ ਹੋਏ ਤਾਂ ਉਸਨੇ ਦੋ ਸਖਤ ਕਮਾਨਾਂ ਗੁਰੂ ਜੀ ਨੂੰ ਤੋਹਫੇ ਵਜੋਂ ਭੇਜੀਆਂ। ਹੁਣ ਤਕ ਦਸਮ ਪਾਤਸ਼ਾਹ ਜੀ ਜਾਣ ਚੁੱਕੇ ਸਨ ਕਿ ਬਾਦਸ਼ਾਹ ਉਹਨਾਂ ਨੂੰ ਮਰਵਾਉਣਾ ਚਾਹੁੰਦਾ ਹੈ ਪ੍ਰੰਤੂ ਉਹ ਆਪਣਾ ਮਿਸ਼ਨ ਜਾਰੀ ਰੱਖਣਾ ਚਾਹੁੰਦੇ ਸਨ ਅਤੇ ਬੰਦਾ ਬਹਾਦਰ ਜੀ ਦੀ ਸਹਾਇਤਾ ਕਰਨ ਲਈ ਪੰਜਾਬ ਵਾਪਸ ਆਉਣਾ ਚਾਹੁੰਦੇ ਸਨ। ਇਸ ਮੰਤਵ ਲਈ ਜ਼ਰੂਰੀ ਸੀ ਕਿ ਇਹ ਗੱਲ ਧੁੰਮ ਜਾਵੇ ਗੁਰੂ ਜੀ ਜੋਤੀ ਜੋਤ ਸਮਾ ਗਏ ਹਨ ਅਤੇ ਬਾਦਸ਼ਾਹ ਉਹਨਾਂ ਵਲੋਂ ਅਵੇਸਲਾ ਹੋ ਜਾਵੇ। ਕਮਾਨ ਦੇ ਚਿਲੇ ਚੜ੍ਹਾਉਣ ਨਾਲ ਜ਼ਖਮ ਮੁੜ ਖੁਲ੍ਹ ਗਏ ਤਾਂ ਆਪ ਜੀ ਨੇ ਕਤਕ ਸੁਦੀ ਪੰਜਵੀਂ 1765 ਬਿਕਰਮੀ (1708 ਈਸਵੀ) ਨੂੰ ਜੋਤੀ ਜੋਤ ਸਮਾਉਣ ਦਾ ਨਾਟਕ ਸਵਾ ਪਹਿਰ ਰਾਤ ਰਹਿੰਦੀ ਸਮੇਂ ਕੀਤਾ ਅਤੇ ਫਿਰ ਰਾਤ ਸਮੇਂ ਕਨਾਤਾਂ ਦੀ ਓਟ ਵਿਚ ਆਪ ਜੀ ਦੂਰ ਨਿਕਲ ਗਏ। ਬਸ ਇਹੋ ਕਾਰਨ ਸੀ ਗੁਰੂ ਜੀ ਵਲੋਂ ਨਾਂਦੇੜ ਦੀ ਧਰਤੀ ਤੇ ਜੋਤੀ ਜੋਤ ਸਮਾਉਣ ਵਾਲੇ ਨਾਟਕ ਦਾ, ਗੁਰੂ ਜੀ ਉਸ ਵਿਚ ਪੂਰੀ ਤਰ੍ਹਾਂ ਸਫਲ ਰਹੇ ਅਤੇ ਬਾਦਸ਼ਾਹ ਖੁਸ਼ ਹੋ ਗਿਆ ਕਿ ਫਸਾਦ ਦੀ ਜੜ੍ਹ ਖਤਮ ਹੋ ਗਈ ਹੈ।



Namdhari Elibrary NamdhariElibrary@gmail.com

### (ੳ) ਇਕ ਉਦਾਸੀ ਸਾਧੂ ਨੂੰ ਦਰਸ਼ਨ ਦੇਣੇ :-

ਸਾਰੀ ਰਾਤ ਗੁਰੂ ਜੀ ਵਲੋਂ ਜਲਾਈ ਚਿਖਾ ਕਨਾਤਾਂ ਅੰਦਰ ਜਲਦੀ ਰਹੀ, ਬਾਹਰ ਸਿੱਖ ਚਿੰਤਾਤੁਰ ਹੋਏ ਰੋਣ ਪਿੱਟਣ ਕਰਦੇ ਹੋਏ ਸਫਾਂ ਵਿਛਾ ਕੇ ਬੈਠੇ ਸਨ। ਗੁਰੂ ਜੀ ਨੇ ਹੁਕਮ ਕੀਤਾ ਸੀ ਕਿ ਕੋਈ ਵੀ ਸਿੱਖ ਕਨਾਤ ਵਲ ਨਾ ਦੇਖੇ, ਸੋ ਕਿਸੇ ਸਿੱਖ ਨੇ ਵੀ ਉਧਰ ਨਾ ਝਾਕਿਆ।

ਸਵੇਰ ਹੋਈ ਤਾਂ ਇਕ ਉਦਾਸੀ ਉਧਰ ਆ ਨਿਕਲਿਆ ਅਤੇ ਉਸਨੇ ਗਮਗੀਨ ਹੋਏ ਸਿੱਖਾਂ ਨੂੰ ਪੁੱਛਿਆਂ, "ਤੁਸੀ ਕਿਉਂ ਰੁਦਨ ਕਰ ਰਹੇ ਹੋ ਤੁਹਾਡਾ ਕੋਣ ਮਰ ਗਿਆ ਹੈ? ਸਿੱਖਾਂ ਨੇ ਹਟਕੋਰੇ ਲੈਂਦਿਆਂ ਕਿਹਾ, "ਸੰਤ ਜੀ, ਗੁਰੂ ਕਲਗੀਧਰ ਦਸਮ ਗੁਰੂ ਜੀ ਕਲ ਰਾਤ ਜੋਤੀ ਜੋਤ ਸਮਾ ਗਏ ਸਨ। ਉਹਨਾਂ ਦੀ ਯਾਦ ਵਿਚ ਬੈਠੇ ਹੋਏ ਹਾਂ।" ਸਾਧੂ ਨੇ ਹੈਰਾਨ ਹੁੰਦੇ ਕਿਹਾ ਕਿ ਮੈਂ ਤਾਂ ਗੁਰੂ ਜੀ ਨੂੰ ਪੰਜ ਭੂਤਕ ਸਰੀਰ ਵਿਚ ਘੋੜੇ ਤੇ ਸਵਾਰ, ਸੀਸ ਤੇ ਕਲਗੀ ਲਗਾਈ ਅਤੇ ਹੱਥ ਵਿਚ ਬਾਜ ਸਜਾਈ ਜਾਂਦੇ ਦੇਖਿਆ ਹੈ। ਉਸਨੇ ਫਿਰ ਕਿਹਾ ਕਿ ਮੈਂ ਗੁਰੂ ਜੀ ਨੂੰ ਮੱਥਾ ਟੇਕਿਆ ਤਾਂ ਉਹਨਾਂ ਨੇ ਪ੍ਰਸ਼ਾਦ ਦਿੱਤਾ ਅਤੇ , ਮੈਨੂੰ ਆਪ ਜੀ ਵਲ ਭੇਜਿਆ ਹੈ ਅਤੇ ਹੁਕਮ ਕੀਤਾ ਕਿ ਕੋਈ ਵੀ ਸਿੱਖ ਸਾਡਾ ਮਾਤਮ ਨਾ ਮਨਾਵੇ, ਅਸੀਂ ਜੋਤੀ ਜੋਤ ਨਹੀ ਸਮਾਏ, ਸਗੋਂ ਪੰਥ ਦੀ ਚੜ੍ਹਦੀ ਕਲਾ ਲਈ ਨਰ ਨਾਟਕ ਕਰਕੇ ਪੰਜਾਬ ਜਾ ਰਹੇ ਹਾਂ। ਸਾਧੂ ਦੇ ਬਚਨ ਸੁਣ ਕੇ ਸਾਰੇ ਸਿੱਖ ਬਹੁਤ ਹੈਰਾਨ ਹੋਏ, ਫਿਰ ਉਹਨਾਂ ਨੇ ਤਬੇਲੇ ਵਿਚ ਜਾ ਕੇ ਦੇਖਿਆ ਤਾਂ ਗੁਰੂ ਜੀ ਦਾ ਘੋੜਾ ਤੇ ਬਾਜ ਵੀ ਗਾਇਬ ਸਨ। ਹੁਣ ਸਿੱਖਾਂ ਨੂੰ ਯਕੀਨ ਹੋ ਗਿਆ ਕਿ ਗੁਰੂ ਜੀ ਜੋਤੀ ਜੋਤ ਨਹੀਂ ਸਮਾਏ ਸਗੋਂ ਮਿਸ਼ਨ ਦੀ ਪੂਰਤੀ ਲਈ ਗੁਪਤ ਜੀਵਨ ਬਤੀਤ ਕਰਨ ਚਲੇ ਗਏ ਹਨ। ਜਿਥੇ ਗੁਰੂ ਜੀ ਨੇ ਉਦਾਸੀ ਸਾਧੂ ਨੂੰ ਦਰਸ਼ਨ ਦਿੱਤੇ ਸਨ, ਉਥੇ ਗੁਰਦੁਆਰਾ ਰਤਨ ਗੜ੍ਹ ਦੀ ਉਸਾਰੀ ਕੀਤੀ ਗਈ ਹੈ, ਜਿਥੇ ਸੰਗਤਾਂ ਅਜ ਵੀ ਸੀਸ ਝੁਕਾ ਕੇ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦੀਆਂ ਹਨ।

1. ਇਸ ਪ੍ਰਥਾਇ ਭਾਈ ਕੋਇਰ ਸਿੰਘ ਗਰੰਥ ਗੁਰਬਿਲਾਸ ਪਾਤਸ਼ਾਹੀ 10 (ਰਚਨ ਕਾਲ 1751 ਈਸਵੀ) ਪੰਨਾ 289 ਤੇ ਲਿਖਦਾ ਹੈ :-

   ਲਖ ਕਾਨੀਆ ਜੀ ਇਕ ਕਰਦ ਜਾਨੋ, ਅਤਿ ਪੇਖ ਭੇ ਸੋਗ ਤੇ ਸੁਧ ਨਾਹੀ।
   ਤਬ ਆਯੋ ਸੋ ਏਕ ਉਦਾਸੀਆ, ਜੁ ਤਿਨ ਕਹਯੋ ਨਹਿ ਸੋਗ ਤੇ ਸਿਖ ਚਾਹੀ।
   ਮੋਹਿ ਮਿਲੇ ਹੈ ਆਪ ਸੁ ਯਾਨ ਰਾਜੈ, ਕਹਯੋ ਦੇਹੁ ਸੰਦੇਸ਼ ਨਹਿ ਸੋਕ ਕੀਜੈ।
   ਮੈ ਸਾਂਤਿ ਤੇ ਕੋ ਦਈ ਚਿੰਤ ਤਯਾਗੋ, ਪੁੰਨ ਧਰਮ ਕੋ ਧਾਰ ਰਹਿ ਨਾਮ ਲੀਜੈ।
   ਯਹਿ ਰੂਪ ਸੇਵਾ ਕਰੋ ਸਸਤ੍ਰ ਧਾਰੇ, ਐਸੇ ਤੀਨ ਹੀ ਭੋਗ ਹਵੈ ਬਾਕਬਾਨੀ।
   ਧਰਮ ਸਾਲ ਹੈ ਬੀਚ ਉਦਾਸੀਆਂ ਕੀ, ਸਿੰਘ ਸਸਤ੍ਰ ਸੇਵਾ ਕਰੈ ਸੁਖ ਮਾਨੀ।।68।।

2 ਉਸ ਇਤਿਹਾਸਕ ਤੱਥ ਦੀ ਹਾਮੀ ਮਹਾਂਕਵਿ ਸੰਤੋਖ ਸਿੰਘ ਨੇ ਵੀ 'ਗੁਰ ਪ੍ਰਤਾਪ ਸੂਰਜ ਪ੍ਰਕਾਸ' ਗ੍ਰੰਥ (ਰਚਨ ਕਾਲ 1843 ਈਸਵੀ ਵਿਚ ਇਸ ਪ੍ਰਕਾਰ ਭਰੀ ਹੈ:-



Namdhari Elibrary NamdhariElibrary@gmail.com

ਦੋਹਰਾ। ਸ਼ੋਕ ਕਰਹਿ ਬੈਠੇ ਸਕਲ, ਸੁਨ ਤੁਰੰਗ ਕੀ ਬਾਤ।
ਨਿਜ ਵਾਹਨ ਕੋ ਲੈ ਗਏ, ਗੁਰੂ ਬੀਰ ਵਖਿਆਤ।
ਚੌਪਈ। ਜਾਮ ਦਿਵਸ ਜਬ ਹੀ ਚਲ ਆਏ। ਚਿਤਵਹਿ ਗੁਰੂ ਚਰਿਤ੍ਰ ਬਿਸਮਾਏ।
ਏਕ ਸਾਧ ਪੁਨ ਚਲਕਰ ਆਯੋ: ਸਿੰਘਨ ਕੋ ਅਵਲੋਕ ਅਲਾਯੋ।
ਸ਼ੋਕ ਚਿੰਤ ਮੋਨ ਮਨ ਧਰਕੈ। ਤੁਮ ਕਿਮ ਬੈਠੇ ਹੋ ਮਿਲ ਕਰਕੈ।
ਸੁਨ ਕਰ ਕਹਿਯੋ ਪ੍ਰਸੰਗ ਉਦਾਰੈ। ਸ੍ਰੀ ਸਤਿਗੁਰ ਬੈਕੁੰਠ ਸਿਧਾਰੇ।
ਬੋਲਿਯੋ ਸਾਧ ਪੰਥ ਮਹਿ ਜਾਵਤਾ ਦੇਖੇ ਤਹਿਗੁਰ ਅਮਰ ਸਿਧਾਵਤ।
ਮੈਂ ਕਰ ਬੰਦ ਦੀਨ ਪਗ ਨਮੋ। ਮੁਸਕਾਵਤ ਬੋਲਹਿ ਤਿਹ ਸਮੇਂ।
ਆਵਹੁ ਸੰਤ ਦਰਸ ਲਿਹੁ ਦੇਹੁ। ਹਰ ਜਨ ਮਿਲਨ ਅਨੰਦ ਅਛੇਹੁ।
ਮੈਂ ਸੁਨ ਕਰ ਬੂਝਿਯੋ ਕਰ ਜੋਰ। ਰਾਵਰ ਕੋ ਪਿਆਲਾ ਕਿਤ ਓਰ।
ਦਾਸ ਨਹੀਂ ਕੋਈ ਸਾਥ ਤਿਹਾਰੇ। ਨਾਥ ਇਕਾਂਗੀ ਕਹਾਂ ਪਧਾਰੇ।
ਬੋਲੇ ਸ੍ਰੀ ਮੁਖ ਸੇ ਮੁਸਕਾਵਲ। ਹਮ ਅਖੇਰ ਹਿਤ ਬਨਕੋ ਜਾਵਤ।

3. ਉਸ ਇਤਿਹਾਸਕ ਘਟਨਾ ਬਾਰੇ ਅਸੀਂ ਤੀਜੀ ਗਵਾਹੀ ਗਿਆਨੀ ਗਿਆਨ ਸਿੰਘ ਰਚਿਤ "ਤਵਾਰੀਖ ਗੁਰੂ ਖਾਲਸਾ" ਦੀ ਦੇ ਸਕਦੇ ਹਾਂ, ਉਹ ਸਫਾ 1122 ਤੇ ਲਿਖਦੇ ਹਨ :-

"ਏਧਰ ਸਿੰਘ ਸੋਚਾਂ ਵਿਚ ਪਏ ਹੋਏ ਅਗਨੀ ਦੀ ਲਾਟ ਵਲ ਤਕ ਰਹੇ ਸੇ ਕਿ ਤਵੇਲੇ ਵਿਚੋਂ ਇਕ ਸਿੰਘ ਨੇ ਆ ਕੇ ਆਖਿਆ-ਖਬਰ ਨਹੀਂ ਕੀ ਭਾਵੀ ਵਰਤੀ ਕਿ ਕੁਮੈਤ ਘੋੜਾ ਕਾਠੀ ਸਮੇਤ ਤਬੇਲੇ ਵਿਚ ਨਹੀਂ ਰਿਹਾ। ਇਹ ਗੱਲ ਸੁਣਕੇ ਸਭ ਨੂੰ ਵਧੇਰੇ ਹੈਰਾਨੀ ਹੋਈ ਤੇ ਜਿਤਨੇ ਮੂੰਹ ਸੇ ਉਤਨੀ ਭਾਖਿਆ ਹੋ ਕੇ ਅਨੇਕ ਪ੍ਰਕਾਰ ਦੀਆਂ ਕਲਪਣਾ ਕਰਨ ਲਗੇ। ਏਤਨੇ ਨੂੰ ਇਕ ਹਿੰਦੂ ਫਕੀਰ ਨੇ ਸਿੰਘਾਂ ਨੂੰ ਆਖਿਆ ਤੁਸੀਂ ਕਿਸ ਚੀਜ਼ ਦਾ ਸ਼ੋਕ ਕਰ ਰਹੇ ਹੋ? ਗੁਰੂ ਜੀ ਤਾਂ ਕੁਮੈਤ ਘੋੜੇ ਪਰ ਸਵਾਰ ਹੋਏ ਜਾਂਦੇ ਹੁਣੇ ਮੈਨੂੰ ਮਿਲੇ ਹਨ ਤੇ ਮੈਂ ਦਰਸ਼ਨ ਕਰਕੇ ਮੱਥਾ ਟੇਕ ਕੇ ਆਇਆ ਹਾਂ ਤੇ ਓਨ੍ਹਾਂ ਮੈਨੂੰ ਇਹ ਸਨੇਹਾ ਭੀ ਦਿੱਤਾ ਹੈ ਕਿ ਤੂੰ ਸਭਨਾ ਸਿੰਘਾਂ ਨੂੰ ਆਖ ਦੇਵੀਂ ਕਿ ਓਹ ਜ਼ਰਾ ਭਰ ਸੰਸਾ ਸ਼ੋਕ ਨਾ ਕਰਨ ਤੇ ਕੁਮੈਤ ਘੋੜਾ ਸੋਨੇ ਦੀ ਕਾਠੀ ਸਮੇਤ ਅਸੀਂ ਆਪੇ ਲੈ ਚਲੇ ਹਾਂ। ਇਹ ਗੱਲਾਂ ਸੁਣਕੇ ਭਾਵੇਂ ਸਿੰਘਾਂ ਨੂੰ ਹੋਰ ਭੀ ਅਜੀਬ ਚਕਚੌਂਧੀ ਜਿਹੀ ਲਗ ਗਈ ਸੀ, ਪਰ ਭਾਈ ਦਯਾ ਸਿੰਘ ਜੇਹੇ ਸਿਦਕੀ ਭਰੋਸੇ ਵਾਲੇ ਸਿੰਘਾਂ ਨੇ ਓਸ ਸਾਧੂ ਦੇ ਬਚਨ ਸੱਚੇ ਸਮਝ ਕੇ ਮੰਨ ਲੀਤੇ...।"

### (ਅ) ਚਾਰ ਹੋਰ ਸਾਧੂਆਂ ਨੂੰ ਦਰਸ਼ਨ ਦੇਣੇ :-

ਉਪਰੋਕਤ ਉਦਾਸੀ ਸਾਧੂ ਅਰਥਾਤ ਹਿੰਦੂ ਫਕੀਰ ਨੂੰ ਦਰਸ਼ਨ ਦੇਣ ਤੋਂ ਬਾਅਦ ਫਿਰ ਚਾਰ ਹੋਰ ਸਾਧੂਆਂ ਨੂੰ ਪੰਜ ਭੂਤਕ ਸਰੀਰ ਵਿਚ ਦਰਸ਼ਨ ਦਿੱਤੇ। ਉਹ ਚਾਰ ਸਾਧੂ ਦੱਖਣ ਵਲ ਜਾ ਰਹੇ ਸਨ, ਸਤਿਗੁਰਾਂ ਨੇ ਉਹਨਾਂ ਨੂੰ ਦਰਸ਼ਨ ਦੇ ਕੇ ਕਿਹਾ ਕਿ ਤੁਸੀਂ



Namdhari Elibrary NamdhariElibrary@gmail.com

ਸਿੱਖਾਂ ਨੂੰ ਨਾਂਦੇੜ ਜਾ ਕੇ ਕਹੋ ਕਿ ਅਸੀ ਪੰਜ ਭੂਤਕ ਸਰੀਰ ਵਿਚ ਕਾਇਮ ਹਾਂ, ਜੋਤੀ ਜੋਤ ਨਹੀ ਸਮਾਏ। ਗਿਆਨੀ ਗਿਆਨ ਸਿੰਘ ਜੀ ਪੁਸਤਕ "ਸ੍ਰੀ ਗੁਰੂ ਪੰਥ ਪ੍ਰਕਾਸ਼" ਪੰਨਾ 356 ਤੇ ਇਸ ਘਟਨਾ ਨੂੰ ਇਸ ਪ੍ਰਕਾਰ ਬਿਆਨ ਕਰਦੇ ਹਨ :-

ਤਬ ਲੌ ਪਹੁੰਚੇ ਸਾਧੂ ਤਹਿ ਨਾ, ਚਲ ਪੰਜਾਬੋਂ ਚਾਰ ਹੈ।
ਤਿਨ ਦਈ ਪਾਚਕ ਕੋਸ਼ ਪੈ, ਗੁਰ ਮਿਲੈ ਕਰਤ ਸ਼ਿਕਾਰ ਹੈ।
ਉਨ ਪੇਖ ਅਬਚਲ ਨਗਰ ਵਯਾਕੁਲ, ਸਗਰ ਸਿੰਘਹਿ ਬੂਝਯੋ।
ਜਬ ਗਹਯੋ ਸਿੰਘਨ ਗੁਰੂ ਜੀ, ਪਰਲੋਕ ਸਮਨੇ ਗੂਝਯੋ।
ਫਿਰ ਕਹਯੋ ਸੰਤਹਿ ਕੂਰ ਕਹਿ, ਹੋ ਮਿਲੇ ਹਮਕੋ ਸੋ ਆਬੈ।
ਅਸਵਾਰ ਬਾਜ ਕੁਮੈਤ ਪੈ, ਸਿਤ ਬਾਜ਼ ਕਰ ਪਰ ਥਾ ਫਾਬੈ।

### (ੲ) ਇਕ ਹੋਰ ਸਿੱਖ ਨੂੰ ਸਤਿਗੁਰਾਂ ਨੇ ਦਰਸ਼ਨ ਦੇਣੇ :-

ਉਪਰੋਕਤ ਘਟਨਾਵਾਂ ਤੋਂ ਬਾਅਦ ਗੁਰੂ ਜੀ ਨੇ ਇਕ ਹੋਰ ਗੁਰਸਿੱਖ ਨੂੰ ਦਰਸ਼ਨ ਦੇ ਕੇ ਉਸਦਾ ਲੋਕ ਸੁਖੀਆ ਪ੍ਰਲੋਕ ਸੁਹੇਲਾ ਕੀਤਾ। ਇਸ ਘਟਨਾ ਦਾ ਵੇਰਵਾ ਪੁਸਤਕ "ਸ੍ਰੀ ਦਸਮੇਸ਼ ਚਮਤਕਾਰ" ਰਚਿਤ ਭਾਈ ਗਿਆਨ ਸਿੰਘ ਪ੍ਰਤਾਪ ਸਿੰਘ ਤੋਂ ਮਿਲਦਾ ਹੈ :-[2]

"...ਉਧਰੋਂ ਤਬੇਲੇ ਵਿਚੋਂ ਸੇਵਾਦਾਰ ਸਿੰਘ ਦੌੜਿਆ ਆਇਆ ਤੇ ਕਹਿਣ ਲਗਿਆ, ਖਾਲਸਾ ਜੀ ਗੁਰੂ ਜੀ ਦਾ ਘੋੜਾ ਤੇ ਬਾਜ ਮੇਰੇ ਦੇਖਦਿਆਂ ਦੇਖਦਿਆਂ ਗੁੰਮ ਹੋ ਗਏ। ਜਦ ਮੈਂ ਘੋੜੇ ਦਾ ਸਾਰਾ ਸਾਜ ਦੇਖਣ ਲਗਾ, ਤਾਂ ਉਹ ਭੀ ਗੁੰਮ ਹੈ। ਇਹ ਕੌਤਕ ਦੇਖਕੇ ਮੈਂ ਤੁਹਾਡੇ ਪਾਸ ਦੌੜਦਾ ਆਇਆ ਹਾਂ। ਜਦ ਦਿਨ ਚੜ੍ਹਿਆ ਤਾਂ ਇਕ ਗੋਹੇ ਚੁਗਣ ਵਾਲਾ ਸਿੰਘ ਪਾਸ ਆਇਆ ਤੇ ਆਖਣ ਲਗਾ ਕਿ ਮੈਨੂੰ ਗੁਰੂ ਜੀ ਨੇ ਤੁਹਾਡੇ ਪਾਸ ਭੇਜਿਆ ਹੈ, ਮੈ ਗੋਹੇ ਚੁਗਦਾ ਸੀ, ਉਨ੍ਹਾਂ ਨੇ ਮੈਨੂੰ ਅਵਾਜ ਦੇ ਕੇ ਸੱਦਿਆ ਤੇ ਆਖਿਆ, ਸਾਡੇ ਡੇਰੇ ਵਿਚ ਜਾਹ ਤੇ ਸਾਡੇ ਸਿੰਘਾਂ ਨੂੰ ਸੁਨੇਹਾ ਦੇ ਕੇ ਆ ਕਿ ਸਾਡਾ ਅੰਗੀਠਾ ਫੋਲਣਾਂ ਨਹੀ, ਇਕੱਠਾ ਕਰਕੇ ਗੁਦਾਵਰੀ ਵਿਚ ਪਾ ਦੇਣਾ ਤੇ ਸਾਡਾ ਮੰਦਰ ਕੋਈ ਨਾ ਬਣਾਵੇ।"

### (ਸ) ਬਾਦਸ਼ਾਹ ਬਹਾਦਰ ਸ਼ਾਹ ਨੂੰ ਗੁਰੂ ਜੀ ਦੇ ਦਰਸ਼ਨ ਹੋਣੇ :-

ਚਾਹੇ ਬਹਾਦਰ ਸ਼ਾਹ ਨੇ ਗੁਰੂ ਜੀ ਨਾਲ ਬੜੀ ਮਕਾਰਤਾ ਭਰੀ ਚਾਲ ਚਲ ਕੇ ਉਹਨਾਂ ਦੀ ਮਦਦ ਨਾਲ ਰਾਜ ਗੱਦੀ ਹਾਸਲ ਕਰ ਲਈ ਸੀ ਪ੍ਰੰਤੂ ਗੁਰੂ ਜੀ ਨਾਲ ਗੁਪਤ ਸੰਧੀ ਨੂੰ ਉਸਨੇ ਤੋੜ ਨਾ ਨਿਭਾਇਆ ਅਤੇ ਗੁਰੂ ਜੀ ਨੂੰ ਜਾਨ ਤੋਂ ਮਰਵਾਉਣ ਦੀ ਕੋਸ਼ਿਸ਼ ਕੀਤੀ, ਫਿਰ ਮਜ਼ਬੂਰ ਹੋ ਕੇ ਗੁਰੂ ਜੀ ਨੂੰ ਪੰਥ ਦੀ ਚੜ੍ਹਦੀ ਕਲਾ ਲਈ ਜੋਤੀ ਜੋਤ ਸਮਾਉਣ ਦਾ ਨਾਟਕ ਕਰਨਾ ਪਿਆ ਕਿਉਂ ਕਿ ਉਸ ਤੋਂ ਬਿਨਾਂ ਪੰਜਾਬ ਵਾਪਸ ਆਉਣ ਦਾ ਹੋਰ ਕੋਈ ਤਰੀਕਾ ਨਹੀ ਸੀ।



Namdhari Elibrary NamdhariElibrary@gmail.com

ਬਾਦਸ਼ਾਹ ਜੱਗ ਰੱਖਣੀ ਕਰਨ ਲਈ ਓਪਰੇ ਮਨੋਂ ਆਪਣੇ ਕਰਮਚਾਰੀਆਂ ਅਤੇ ਮੁਨਸ਼ੀ ਭਾਈ ਨੰਦ ਲਾਲ ਜੀ ਨਾਲ ਗੁਰੂ ਜੀ ਦੀਆਂ ਗੱਲਾਂ ਕਰਕੇ ਹੌਕੇ ਭਰਦਾ। ਇਕ ਦਿਨ ਉਹ ਸ਼ਿਕਾਰ ਗਿਆ ਤਾਂ ਉਸਨੂੰ ਗੁਰੂ ਜੀ ਦੇ ਪੰਜ ਭੂਤਕ ਸਰੀਰ ਵਿਚ ਦਰਸ਼ਨ ਹੋਏ ਜਿਸਦਾ ਵੇਰਵਾ ਭਾਈ ਗਿਆਨ ਸਿੰਘ ਪ੍ਰਤਾਪ ਸਿੰਘ ਦੀ ਪੁਸਤਕ "ਸ੍ਰੀ ਗੁਰੂ ਦਸਮੇਸ਼ ਚਮਤਕਾਰ" ਵਿਚ ਇਸ ਪ੍ਰਕਾਰ ਮਿਲਦਾ ਹੈ:-[3]

"ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦਾ ਸਾਰਾ ਹਾਲ ਬਹਾਦਰ ਸ਼ਾਹ ਪਾਸ ਪੁੱਜਾ। ਬਹਾਦਰ ਸ਼ਾਹ ਨੇ ਬੜਾ ਅਫਸੋਸ ਕੀਤਾ ਕਿ ਮੈਂ ਅੰਤ ਸਮੇਂ ਗੁਰੂ ਜੀ ਨੂੰ ਨਾ ਮਿਲ ਸਕਿਆ। ਜੇ ਮੈਨੂੰ ਪਤਾ ਹੁੰਦਾ ਤਾਂ ਮੈਂ ਉਨ੍ਹਾਂ ਪਾਸੋਂ ਅਜੇ ਨਾ ਹੀ ਆਉਂਦਾ। ਤਦ ਸਭਨਾਂ ਮੰਤਰੀਆਂ ਆਦਿਕ ਨੇ ਭੀ ਅਫਸੋਸ ਕੀਤਾ ·ਤੇ ਗੁਰੂ ਜੀ ਦੀਆਂ ਗੱਲਾਂ ਚੇਤੇ ਕਰਕੇ ਬਹਾਦਰ ਸ਼ਾਹ ਦੀਆਂ ਅੱਖਾਂ ਵਿਚ ਪਾਣੀ ਭਰ ਆਇਆ ਅਤੇ ਗੁਰੂ ਜੀ ਦੇ ਲੰਗਰ ਵਾਸਤੇ ਭਾਈ ਦਇਆ ਸਿੰਘ ਨੂੰ ਬਹੁਤ ਸਾਰਾ ਰੁਪਿਆ ਭੇਜਿਆ। ਉਸ ਦਿਨ ਬਹਾਦਰ ਸ਼ਾਹ ਉਦਾਸ ਹੀ ਬੈਠਿਆ ਰਿਹਾ। ਜਦ ਪਿਛਲਾ ਪਹਿਰ ਹੋਇਆ ਤਾਂ ਬਹਾਦਰ ਸ਼ਾਹ ਕੁਝ ਕੁ ਮੰਤਰੀਆਂ ਤੇ ਨੰਦ ਲਾਲ ਨੂੰ ਨਾਲ ਲੈ ਕੇ ਜੰਗਲ ਦੀ ਸੈਰ ਕਰਨ ਲਈ ਤੁਰਿਆ ਕਿ ਮਨ ਬਹਿਲਾਈਏ। ਜਦ ਫਿਰਦੇ ਫਿਰਦੇ ਅਤੇ ਗੁਰੂ ਜੀ ਦੀਆਂ ਗੱਲਾਂ ਕਰਦੇ ਕਰਦੇ ਦੂਰ ਨਿਕਲ ਗਏ ਤਾਂ ਕੁਦਰਤ ਨਾਲ ਦੋ ਮਿਰਗ ਨਿਕਲ ਆਏ ਅਰ ਭਬਕ ਮਾਰਦੇ ਹੋਏ ਸਾਹਮਣੇ ਆ ਖਲੋਤੇ।

ਬਹਾਦਰ ਸ਼ਾਹ ਨੇ ਬੰਦੂਕ ਦੀ ਗੋਲੀ ਮਾਰੀ। ਉਹ ਮਿਰਗ (ਚਿੱਤਰੇ) ਉਠ ਨੱਠੇ , ਮਗਰ ਹੀ ਸਭ ਨੇ ਘੋੜੇ ਲਾਏ ਅਤੇ ਸਭ ਨੇ ਬੰਦੂਕਾਂ ਦੇ ਫਾਇਰ ਕੀਤੇ। ਮਗਰ ਉਹ ਬਚਦੇ ਹੋਏ ਦੂਰ ਨਿਕਲ ਗਏ। ਬਹਾਦਰ ਸ਼ਾਹ ਤੇ ਨੰਦ ਲਾਲ ਜੀ ਦਾ ਘੋੜਾ ਮਗਰ ਲਗ ਗਿਆ। ਬਾਕੀ ਅਹਿਲਕਾਰ ਪਿਛੇ ਰਹਿ ਗਏ। ਜਦ ਕੁਝ ਕੁ ਦੂਰ ਅਗੇ ਜਾ ਕੇ ਬਹਾਦਰ ਸ਼ਾਹ ਨੇ ਦੇਖਿਆ ਤਾਂ ਦੋਨੋ ਮਿਰਗ ਮਰ ਕੇ ਡਿਗੇ ਹੋਏ ਵੇਖੇ ਤਾਂ ਦੋਨੋ ਦੀਆਂ ਵੱਖੀਆਂ ਵਿਚ ਤੀਰ ਲੱਗੇ ਵੇਖੇ। ਬਹਾਦਰ ਸ਼ਾਹ ਹੈਰਾਨ ਹੋ ਗਿਆ ਕਿ ਇਨਾਂ ਨੂੰ ਤੀਰ ਕਿਸਨੇ ਮਾਰੇ ਹਨ, ਇਹ ਤਾਂ ਸਾਡੇ ਅਗੇ ਦੌੜੇ ਆਉਂਦੇ ਸਨ? ਨੰਦ ਲਾਲ ਜੀ ਨੇ ਘੋੜੇ ਤੋਂ ਉਤਰ ਕੇ ਉਨ੍ਹਾਂ ਤੀਰਾਂ ਨੂੰ ਪੁੱਟਿਆ। ਦੇਖਿਆ ਤਾਂ ਉਨ੍ਹਾਂ ਉੱਤੇ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਲਿਖਿਆ ਹੋਯਾ ਪਾਇਆ। ਝਟ ਉਹ ਤੀਰ ਨੰਦ ਲਾਲ ਜੀ ਨੇ ਬਹਾਦਰ ਸ਼ਾਹ ਨੂੰ ਦੱਸੇ। ਉਤਨੇ ਨੂੰ ਬਾਕੀ ਮੰਤਰੀ ਵੀ ਘੋੜੇ ਮੇਲੀ ਆਣ ਪੁੱਜੇ। ਬਾਦਸ਼ਾਹ ਨੂੰ ਦੇਖਕੇ ਆਖਿਆ ਕਿ ਗੁਰੂ ਜੀ ਤਾਂ ਸਰੀਰ ਛੱਡ ਗਏ ਹਨ ਤੇ ਇਹ ਤੀਰ ਕਿਸਨੇ ਮਾਰੇ? ਨੰਦ ਨਾਲ ਜੀ ਬੋਲੇ ਬਾਦਸ਼ਾਹ ਸਲਾਮਤ ! ਉਨ੍ਹਾਂ ਦੇ ਫੌਤ ਹੋਣ ਪਿਛੋਂ ਹਥਿਆਰ ਤਾਂ ਪਿਛੇ ਹੀ ਪਏ ਰਹੇ ਹਨ, ਸੋ ਕਿਸੇ ਸਿੱਖ ਨੇ ਉਨ੍ਹਾਂ ਵਾਲੇ ਤੀਰ ਮਾਰੇ ਹੋਣਗੇ। ਉਹ ਤਾਂ ਬਹਿਸ਼ਤ ਨੂੰ ਚਲੇ ਗਏ ਹਨ। ਬਾਕੀ ਆਪਣੇ ਤੀਰ ਤੂਰ ਨਾਲ ਥੋੜੇ ਲੈ ਗਏ ਹਨ। ਇਹ ਗੱਲਾਂ ਕਰ ਹੀ ਰਹੇ ਸਨ ਕਿ ਬਹਾਦਰ ਸ਼ਾਹ ਦੀ ਨਿਗਾਹ ਇਕ ਉੱਚੀ ਜਿਹੀ ਥਾਂ ਤੇ ਪਈ ਅਰ ਗੁਰੂ ਜੀ ਘੋੜੇ ਤੇ ਸਵਾਰ ਹੱਥ ਵਿਚ ਤੀਰ ਕਮਾਨ ਫੜੀ



Namdhari Elibrary NamdhariElibrary@gmail.com

ਹੋਈ ਦਿਸੇ। ਤਦ ਬਹਾਦਰ ਸ਼ਾਹ ਨੇ ਸਭ ਨੂੰ ਆਖਿਆ ਕਿ ਔਹ ਦੇਖੋ ਗੁਰੂ ਜੀ ਖਲੋਤੇ ਹਨ।"

### (ਹ) ਇਕ ਲੁਬਾਣੇ ਸਿੱਖ ਨੂੰ ਸਤਿਗੁਰਾਂ ਨੇ ਦਰਸ਼ਨ ਦੇਣੇ :-

ਇਕ ਲੁਬਾਣਾ ਗੁਰ ਸਿੱਖ ਬੈਲਾਂ ਉਪਰ ਕਣਕ ਲੱਦ ਕੇ ਨਾਂਦੇੜ ਦੀ ਧਰਤੀ ਵਲ ਜਾ ਰਿਹਾ ਸੀ ਤਾਂ ਰਸਤੇ ਵਿਚ ਉਸਨੂੰ ਗੁਰੂ ਗੋਬਿੰਦ ਸਿੰਘ ਜੀ ਮਿਲੇ। ਉਸਨੇ ਸਤਿਗੁਰਾਂ ਨੂੰ ਸੀਸ ਨਿਵਾਇਆ ਤਾਂ ਉਹਨਾਂ ਨੇ ਪ੍ਰਸ਼ੰਨ ਹੋ ਕੇ ਲੁਬਾਣੇ ਸਿੱਖ ਨੂੰ ਇਕ ਪੁਸਤਕ ਅਤੇ ਆਪਣੇ ਤਨ ਦੀ ਇਕ ਪੁਸ਼ਾਕ ਦੇ ਕੇ ਸਿੰਘਾਂ ਵਲ ਭੇਜਿਆ ਅਤੇ ਕਿਹਾ ਕਿ ਵਾਪਸ ਪੰਜਾਬ ਜਾ ਕੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਦੇ ਕਾਤਲਾਂ ਨੂੰ ਸੋਧਣਗੇ। ਇਸ ਪ੍ਰਥਾਇ ਗਿਆਨੀ ਗਿਆਨ ਸਿੰਘ ਜੀ ਪੁਸਤਕ "ਸ੍ਰੀ ਗੁਰੂ ਪੰਥ ਪ੍ਰਕਾਸ" (ਪਥਰ ਛਾਪ 1889 ਈਸਵੀ) ਵਿਚ ਲਿਖਦੇ ਹਨ :-

ਇਤਨੇ ਮੈ ਇਕ ਸਿੰਘ ਲੁਬਾਣਾ। ਜਹਿ ਸੰਗਤ ਤਹਿ ਕੀਓ ਪੈਆਨਾ।
ਤਿਨੇ ਆਣ ਕੇ ਫਤੇ ਗਜਾਈ। ਸਤਿਗੂਰੂ ਵਾਕ ਸੁ ਤਾਹਿ ਸੁਣਾਈ।
ਹਮ ਆਵਤ ਇਸ ਨਗਰ ਮਝਾਰੇ। ਗੋਹੂੰ ਲਾਦੇ ਬੈਲ ਹਮਾਰੇ।
ਸਤਿਗੁਰ ਮਿਲੇ ਮੋਹਿ ਮਗ ਮਾਹੀ। ਕਹੀ ਬਾਤ ਜੇਤਕ ਹਮ ਪਾਹੀ।
ਸੰਗਤ ਕਉ ਸੰਦੇਸਾ ਦੀਜੈ। ਯਹਿ ਪ੍ਰਸ਼ਾਦ ਸਭ ਕਉ ਬਟ ਦੀਜੈ।
ਪੁਸਤਕ ਏਕ ਮੋਹਿ ਗੁਰ ਦੀਨਾ। ਦੀਜੈ ਸੰਗਤ ਕਉ ਮਮ ਚੀਨਾ।...
ਔਰ ਏਕ ਬਚ ਗੁਰ ਫੁਰਮਾਇਆ। ਰਹੋ ਸਿੰਘ ਮੈਂ ਤੁਮਹਿ ਸਦਾਇਆ।
ਮਤ ਚਿੰਤਾ ਸੰਗਤ ਮਮ ਕਰੈ। ਸ੍ਰੀ ਅਕਾਲ ਸੰਕਟ ਸਭ ਹਰੈ।
ਬ੍ਰਿਧ ਮਾਤਿ ਔ ਕੁਵਰ ਨਿਦਾਨ। ਤਿਨ ਪੈ ਜੁਲਮੀ ਜਿਨ ਕੀਆ ਜਾਨ।
ਤਿਨ ਕੇ ਹੇਤ ਮੈ ਜਾਵਹੁ ਤਹਾਂ। ਸ੍ਰੀ ਅਕਾਲ ਜੀ ਹੈ ਥਿਤ ਜਹਾਂ।
ਨਿਰਵੈਰੇ ਸੰਗ ਵੈਰ ਕਮਾਵੈ। ਜੜ੍ਹ ਉਖਾੜ ਤੈ ਅਗਨ ਜਰਾਵੈ।

ਉਪਰੋਕਤ ਹਵਾਲੇ ਵਿਚ ਪ੍ਰਤਖ ਲਿਖਿਆ ਹੈ ਕਿ ਗੁਰੂ ਜੀ ਦੱਖਣ ਤੋਂ ਵਾਪਸ ਪੰਜਾਬ ਇਸ ਮਕਸਦ ਨਾਲ ਗਏ ਕਿ ਉਹਨਾਂ ਨੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੇ ਕਾਤਲਾਂ ਤੋਂ ਬਦਲਾ ਲੈਣਾ ਸੀ। ਉਹਨਾਂ ਨੇ ਉਸ ਲੁਬਾਣੇ ਸਿੱਖ ਨੂੰ ਇਕ ਪੁਸ਼ਾਕਾ, ਇਕ ਪੁਸਤਕ ਅਤੇ ਸਿੱਖਾਂ ਵਿਚ ਵੰਡਣ ਲਈ ਪ੍ਰਸਾਦ ਵੀ ਦਿੱਤਾ ਸੀ।

### (ਕ) ਰੁਸਤਮ ਰਾਏ ਤੇ ਬਾਲਾ ਰਾਇ ਨੂੰ ਕੈਦ ਵਿਚੋਂ ਮੁਕਤ ਕਰਾਉਣਾ :-

ਰੁਸਤਮ ਰਾਏ ਤੇ ਬਾਲਾ ਰਾਇ ਦੋ ਭਰਾ ਸਨ ਜਿਹਨਾਂ ਦੀ ਰਿਆਸਤ ਤੇ ਕਬਜਾ ਕਰਕੇ ਹਕੂਮਤ ਨੇ ਉਹਨਾਂ ਨੂੰ ਸਿਤਾਰਾ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ। ਉਹਨਾਂ ਨੇ ਕੈਦ ਮੁਕਤ ਹੋਣ ਲਈ ਅਨੇਕ ਯਤਨ ਕੀਤੇ ਪ੍ਰੰਤੂ ਸਭ ਯਤਨ ਵਿਅਰਥ ਸਿਧ ਹੋਏ। ਉਹ ਦੋਵੇਂ ਮਰਹੱਟਿਆਂ ਦੇ ਇਲਾਕਿਆਂ ਤੇ ਛਾਪਾ ਮਾਰਕੇ ਲੁਟ ਮਾਰ ਕਰਕੇ ਆਪਣੀ



Namdhari Elibrary NamdhariElibrary@gmail.com

ਰਿਆਸਤ ਨੂੰ ਮਾਲਾਮਾਲ ਕਰ ਰਹੇ ਸਨ। ਜਦੋਂ ਉਹਨਾਂ ਨੂੰ ਸਤਾਰਾ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਗਿਆ ਤਾਂ ਉਹਨਾਂ ਨੇ ਦਸਮ ਪਾਤਸ਼ਾਹ ਜੀ ਦੀ ਅਰਾਧਨਾ ਕੀਤੀ ਤਾਂ ਉਹ ਕੀ ਦੇਖਦੇ ਹਨ ਕਿ ਗੁਰੂ ਜੀ ਰਾਤ ਸਮੇਂ ਆਕਾਸ਼ ਮਾਰਗ ਹੋ ਕੇ ਘੋੜੇ ਤੇ ਸਵਾਰ, ਉਨ੍ਹਾਂ ਦੀ ਜੇਲ੍ਹ ਅਗੇ ਆ ਖੜ੍ਹੇ ਹੋਏ। ਗੁਰੂ ਕਿਰਪਾ ਨਾਲ ਉਹਨਾਂ ਦੇ ਦਰਵਾਜੇ ਖੁਲ੍ਹ ਗਏ ਅਤੇ ਹੱਥਾਂ ਪੈਰਾਂ ਵਿਚ ਜੋ ਸੰਗਲ ਬੇੜੀਆਂ ਪਾਏ ਸਨ, ਉਹ ਟੁਟ ਗਏ।
ਸਤਿਗੁਰੂ ਜੀ ਨੇ ਕਿਹਾ ਕਿ ਤੁਸੀਂ ਦੋਵੇਂ ਘੋੜੇ ਦੀਆਂ ਰਕਾਬਾਂ ਨੂੰ ਹੱਥਾਂ ਨਾਲ ਘੁਟ ਕੇ ਪਕੜ ਲਵੋ, ਉਹਨਾਂ ਨੇ ਇਸੇ ਤਰ੍ਹਾ ਕੀਤਾ ਤਾਂ ਗੁਰੂ ਜੀ ਉਹਨਾਂ ਨੂੰ ਘੋੜੇ ਤੇ ਸਵਾਰ ਹੋ ਕੇ ਅਕਾਸ਼ ਵਿਚ ਲੈ ਉਡੇ ਅਤੇ ਫਿਰ ਕਈ ਮੀਲ ਬਾਹਰ ਲਿਜਾ ਕੇ ਜਿਥੇ ਅਜਕਲ ਗੁਰਦੁਆਰਾ ਗੁਪਤਸਰ-ਮਨਵਾੜ ਹੈ, ਵਾਲੇ ਅਸਥਾਨ ਉਹਨਾਂ ਨੂੰ ਕਿਹਾ ਕਿ ਤੁਸੀ ਹੁਣ ਆਜ਼ਾਦ ਹੋ। ਉਸ ਜਗ੍ਹਾਂ ਬਾਅਦ ਵਿਚ ਸੰਤ ਬਾਬਾ ਨਿਧਾਨ ਸਿੰਘ ਜੀ ਨੇ ਗੁਰਦਆਰਾ ਸਾਹਿਬ ਦੀ ਬੜੀ ਸੁੰਦਰ ਬਿਲਡਿੰਗ ਦੀ ਤਾਮੀਰ ਕਰਵਾਈ ਸੀ। ਹੁਣ ਅਸੀਂ ਇਸ ਘਟਨਾਂ ਨੂੰ ਇਤਿਹਾਸਕ ਸਰੋਤਾਂ ਵਿਚੋਂ ਦੇਖਦੇ ਹਾਂ।

ਕਵੀ ਸੁਖਾ ਸਿੰਘ ਗਰੰਥ "ਗੁਰਬਿਲਾਸ ਪਾਤਸਾਹੀ 10" ਵਿਚ ਲਿਖਦੇ ਹਨ:-[4]

**ਦੋਹਰਾ** : ਬਿਦਰ ਸਹਰ ਕੇ ਦੇਸ ਮੈ ਜਨਵਾਰਾ ਇਕ ਗ੍ਰਾਮ।
ਤਾਕੋ ਪਤਿ ਅਤਿ ਜਾਨੀਐ ਬਾਲਾ ਰਾਇ ਸੁਭ ਨਾਮ।2।

**ਚੌਪਈ** : ਰੁਸਤਮ ਰਾਇ ਬੰਧ ਦੁਤਿ ਤਾਕੋ। ਸੂਰਬੀਰ ਸੁਨੀਅਤ ਬਰਬਾਕੋ।
ਦੋਨੋ ਬੀਰ ਅਧਿਕ ਬਲਵਾਨਾ। ਜਾਨਤ ਜਾਹਰ ਰਾਣ ਅਰੁ ਰਾਨਾ।3।
ਦੇਸ ਮਰਹਟਿਨ ਕੋ ਨਿਤ ਮਾਰੈ। ਕਾਹੂ ਕੀ ਨਹੀ ਕਾਣ ਬਿਚਾਰੈ।
ਹੁਕਮ ਧਨੀ ਕਾ ਐਸੇ ਭਯੋ। ਸਾਊ ਚੜ੍ਹ ਮਰਹਟਾ ਧਯੋ।4।
ਘੋਰੀ ਲਏ ਲਛ ਵਹ ਧਾਯੋ। ਸਾਮੂਹ ਭਯੋ ਤਾਹਿ ਕਉ ਘਾਯੋ।
ਲੂਟ ਸੁ ਨਗਰ ਬਾਂਧਿ ਦੋਊ ਲਏ। ਲੈ ਬੰਦੀ ਖਾਨੇ ਮਹਿ ਦਏ।5।....
... ਤੇਹ ਚੌਕੀ ਰਛਕ ਕੇ ਮਾਹੀ। ਏਕ ਸਿਖ ਚਾਕਰ ਕੋਊ ਆਹੀ।
ਬਾਣੀ ਸ਼ਬਦ ਸੁਚਤੇ ਪ੍ਰਬੀਨਾ। ਨਿਸ ਦਿਨ ਗਾਵਤ ਅਤਿ ਰਸੁ ਭੀਨਾ।9
ਏਕ ਰੈਨ ਵਹੁ ਖੁਸੀ ਬਿਚਾਰਾ। ਗਾਵਤ ਰਹਾ ਸ਼ਬਦ ਨਿਰਧਾਰਾ।
ਬਾਲ ਰਾਏ ਸੁਨਯੋ ਚਿਤ ਲਾਈ। ਤਾਕੀ ਸਫਲ ਘਰੀ ਨਿਕਟਾਈ।

ਉਪਰੋਕਤ ਲਿਖਤ ਅਨੁਸਾਰ ਬਿਦਰ ਸਹਿਰ ਦੀ ਧਰਤੀ ਤੇ ਜਨਵਾਰਾ ਗ੍ਰਾਮ ਦੇ ਭਰਾ ਬਾਲਾ ਰਾਇ ਤੇ ਰੁਸਤਮ ਰਾਇ ਸਨ ਜੋ ਬਹੁਤ ਬਲਵਾਨ ਤੇ ਆਕੀ ਸਨ ਤਾਂ ਸਊ ਮਰਹੱਟੇ ਨੇ ਉਹਨਾਂ ਨੂੰ ਕੈਦ ਕਰ ਲਿਆ। ਇਕ ਦਿਨ ਇਕ ਚੌਕੀਦਾਰ ਜੋ ਸਿੱਖ ਸੀ, ਗੁਰੂ ਕੀ ਬਾਣੀ ਪੜ੍ਹ ਰਿਹਾ ਸੀ ਤਾਂ ਉਹਨਾਂ ਨੇ ਪੁੱਛਿਆ ਕਿ ਉਹ ਕਿਸਦੀ ਬਾਣੀ ਹੈ? ਚੌਕੀਦਾਰ ਨੇ ਦੱਸਿਆ ਕਿ ਉਹ ਗੁਰੂ ਨਾਨਕ ਜੀ ਦੀ ਬਾਣੀ ਹੈ ਅਤੇ ਹੁਣ ਗੱਦੀ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਹਨ। ਉਹਨਾਂ ਨੇ ਹੱਥ ਜੋੜ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਅਰਾਧਨਾ ਕਰਨੀ ਸ਼ੁਰੂ ਕਰ ਦਿੱਤੀ ਤਾਂ ਫਿਰ ਕੀ ਹੋਇਆ ਕਵੀ ਸੁਖਾ ਸਿੰਘ



Namdhari Elibrary NamdhariElibrary@gmail.com

ਦੇ ਗਰੰਥ ਵਿਚੋਂ ਸਫਾ 449-450 ਪੜ੍ਹੋ:-

**ਚੌਪਈ** ! ਜਾ ਕੌ ਧਰਯੋ ਦਿਵਸ ਤੇ ਧਿਆਨਾ। ਗੁਰ ਮੂਰਤ ਮੁਹਿ ਲੈਹੁ ਪਛਾਨਾ।
ਤੋ ਕਹ ਨਿਜ ਕਾਢਨ ਕੇ ਕਾਜਾ। ਆਯੋ ਮਮ ਸੁ ਗਰੀਬ ਨਿਵਾਜਾ।24।
ਮੋਰੇ ਪਰੀ ਮਧ ਪਗ ਬੇਰੀ। ਮੈ ਕਿਮ ਗਹੋ ਸ਼ਰਨ ਆ ਤੇਰੀ।
ਵਾਹਿਗੁਰੂ ਗੁਰ ਕਹੈ ਉਚਾਰਿ। ਬੇਰੀ ਕਿਆ ਜਮ ਕਉ ਸੁ ਬਿਦਾਰਿ।।25।।
ਵਾਹਿਗੁਰੂ ਤਿਨ ਬਚਨ ਉਚਾਰਾ। ਪਲ ਮੈਂ ਬੇਰੀ ਭਈ ਕਿਨਾਰਾ।
ਪਗ ਪੰਕਜ ਕੇ ਉਪਰ ਆਈ। ਟੇਕਿਓ ਸੀਸ ਜੁ ਬਾਲੇ ਰਾਈ।26।
ਫਿਰ ਭਾਖਿਯੋ ਮੋਰੋ ਅਨ ਭ੍ਰਾਤਾ। ਤਿਹ ਕਾਢੋ ਪ੍ਰਭ ਹੈ ਨਿਜ ਘਾਤਾ।
ਵਹੈ ਗੁਰੂ ਮੁਖ ਬਾਕ ਉਚਾਰੀ। ਪਰਿਯੋ ਆਨ ਪਗ ਕੰਜ ਮਝਾਰੀ।27।
ਦੋਨੋ ਭਏ ਆਨ ਜਬ ਠਾਢੇ। ਅੰਮ੍ਰਿਤ ਬਚਨ ਪ੍ਰਭੂ ਕਹਿ ਗਾਢੇ।
ਮੇਰੇ ਦੋਨੋ ਦੁਆਲ ਰਕਾਬ। ਗਹਿ ਲੇਵੇ ਕਾਢੋ ਦਰਹਾਲ।28।
ਆਗਿਆ ਪਾਇ ਬਚਨੁ ਤਿਨ ਗਾਏ। ਸੁਨਹੋ ਬਤੀਆ ਬੀਰ ਸਬਾਏ।
ਹਮ ਕੌ ਲੈ ਅਬ ਚਲਿਓ ਸੁ ਧਾਈ। ਦੀਨ ਬੰਦ ਹਮਰੋ ਸੁਖਦਾਈ।29।
ਜੌ ਬਲ ਹੈ ਤਬ ਲੇਹੁ ਛਡਾਈ। ਯਾ ਬਿਧ ਸੋ ਬਤੀਆ ਤਿਨ ਗਾਈ।
ਜਿਹ ਬਿਧ ਪੰਛੀ ਉਡਤ ਅਕਾਸਾ। ਤਿਯੋਂ ਗੁਰ ਪੂਰੈ ਕਰਿਯੋ ਬਿਲਾਸਾ।30।
ਬਾਰਹ ਕੋਸ ਬਿੰਧਯਾਚਲ ਪਬ। ਤਿਹ ਪੁਰ ਤੇ ਜਾਨਤ ਨਰ ਸਬ।
ਠਾਢੇ ਭਏ ਤਵਨ ਜਾ ਆਈ। ਦੋਨੋ ਬੀਰ ਦੇਸ ਤਿਹ ਰਾਈ।31।
ਤਿਨ ਤੇ ਦੁਆਲ ਰਕਾਬ ਛਡਾਈ। ਭਏ ਅਲੋਪ ਜਗਤ ਸੁਖਦਾਈ।
ਬਿਸਮ ਭਏ ਬਰਨਤ ਨਹੀਂ ਬੈਨਾ। ਆਪਸ ਮਧ ਕਰਤ ਨਿਜ ਸੈਨਾ।32।

ਇਸ ਪ੍ਰਥਾਇ ਮਹੰਤ ਸੁਮੇਰ ਸਿੰਘ ਦੇ ਗਰੰਥ "ਗੁਰਬਿਲਾਸ ਪਾਤਸ਼ਾਹੀ10" (ਰਚਨ ਕਾਲ 1882 ਈਸਵੀ) ਪੜ੍ਹਨ ਯੋਗ ਹੈ। ਉਹਨਾਂ ਨੇ ਵੀ ਉਸ ਇਤਿਹਾਸਕ ਘਟਨਾ ਨੂੰ ਬੜੇ ਵੇਰਵੇ ਸਹਿਤ ਲਿਖਿਆ ਹੈ :-

**ਸਾਖੀ ਨੰਬਰ 54 (ਚੌਪਈ)**

ਅਬ ਸੁਣੋ ਏਕ ਆਲੌਕਕ ਗਾਥਾ। ਜਨਵਾਰਾ ਇਕ ਗ੍ਰਾਮ ਸੁਨਾਥਾ।
ਲਘੁ ਰਾਜੇ ਤਹਿ ਦੋਊ ਭਾਈ। ਰੁਸਤਮ ਰਾਈ ਬਾਲਾ ਰਾਈ।
ਬਲੀ ਬਸਾਲ ਸਸਤ੍ਰ ਬਲਧਾਰੀ। ਲੂਟਹਿ ਮਰਹੱਠਨ ਹੱਠ ਧਾਰੀ।
ਤਬ ਮਰਹੱਠਨ ਨ੍ਰਿਪ ਬਲਵਾਨਾ। ਏਕ ਲੱਖ ਲੈ ਸੈਨ ਜਵਾਨਾ।
ਘੇਰਿਓ ਜਨਵਾਰਾ ਸੁ ਗ੍ਰਾਮਾ। ਲਹੇ ਭ੍ਰਾਤ ਦੋਊ ਬਲ ਧਾਮਾ।
ਅੰਤ ਪਕਰ ਮਰਹੱਨ ਨ੍ਰਿਪ ਲੀਨੋ। ਦੋਊ ਭ੍ਰਾਤਨ ਬੰਦੀ ਦੀਨੋ।
ਪਗ ਜੰਜੀਰ ਪਾਏ ਗਹਿ ਲਿਆਏ। ਦੁਰਗ ਸਤਾਰੇ ਮਾਹਿ ਟਿਕਾਏ।
ਕੋਊ ਨ ਬੰਦੀ ਤੇ ਛੁਟਕਾਵੈ। ਦੁਖਤ ਭ੍ਰਾਤ ਦੋਊ ਕੋਊ ਨ ਬਚਾਵੈ।...



Namdhari Elibrary NamdhariElibrary@gmail.com

ਕੁਝ ਚਿਰ ਕੈਦ ਪਿਆਂ ਰਿਹਾਂ ਗੁਰੂ ਜੀ ਦੀ ਅਰਾਧਨਾ ਕੀਤੀ, ਤਾਂ ਗੁਰੂ ਜੀ :-

ਇਕ ਦਿਨ ਅਰਧ ਨਿਸਾ ਜਬ ਆਈ। ਚੰਦ ਚਾਂਦਨੀ ਰਾਤ ਸੁਹਾਈ।
ਇਹ ਦੋਊ ਸਿਮਰਹਿ ਉਰ ਗੁਰ ਰਾਈ। ਤਬ ਲੌ ਦਰਸੇ ਭਏ ਸਹਾਈ।
ਭੋ ਬਾਲਾ ਰੁਸਤਮ ਇਵ ਆਵਹੁ। ਮੈ ਗੋਬਿੰਦ ਸਿੰਘ ਜਿਹ ਨਿਤ ਧਿਆਵਹੁ।
ਤਬ ਬਾਲੇ ਰੁਸਤਮ ਜੁ ਜਗਾਇਓ। ਨਿਜ ਪਗ ਬੇਰੀ ਨਿਕਰਿਉ ਪਾਇਓ।
ਪਕਰਹੁ ਪਗ ਮਮ ਦੋਨੌ ਭਾਈ। ਉਠੋ ਸੁ ਰਸਨ ਸਭਨ ਸੁਨਾਈ।
ਹਮੈ ਲਜਾਤ ਗੋਬਿੰਦ ਸਿੰਘ ਗੁਰ। ਪਕ ਰਹਿ ਜਿਹ ਮਨਸਾਏ ਅਹਿ ਉਰ।
ਰੌਰ ਪਰੇ ਰਖਵਾਰੇ ਜਾਗੇ। ਕਰਹਿ ਕਹਾ ਆਕਾਸਹਿ ਲਾਗੇ।
ਸਤਿਗੁਰ ਆਪ ਅਸਵ ਅਸਵਾਰਾ। ਦੋਊ ਰਾਏ ਰਕਾਬ ਮੰਝਾਰਾ।
ਹੇਰਤ ਹੀਅ ਹਰਾਨ ਸਭ ਭਏ। ਦੁਆਦਸ ਕੋਸ ਇਹੀ ਬਿਧ ਗਏ।
ਸ੍ਰੀ ਮੁਖ ਕਹਾ ਜਾਹੁ ਨਿਜ ਧਾਮਾਂ। ਪੂਰਨ ਭਏ ਤੁਮਾਰੇ ਕਾਮਾ।
ਸਵਰਨ ਮਈ ਪ੍ਰਿਤਮਾਂ ਦਰਸਾਈ। ਨਿਜ ਸਨਮੁਖ ਗੁਰ ਆਨੰਦ ਪਾਈ।
ਪੁਨ ਦੇ ਧੀਰ ਲੋਪ ਗੁਰ ਭਏ। ਸਭ ਜਗ ਮੈ ਸੁ ਕਥਾ ਬਿਦਤਏ।

ਹੋਰ ਕਈ ਇਤਿਹਾਸਕ ਸਰੋਤ ਪੁਸਤਕਾਂ ਵਿਚ ਕੁਝ ਵੱਖਰੇਵਿਆਂ ਨਾਲ ਇਸ ਸਾਖੀ ਨੂੰ ਵਰਣਨ ਕੀਤਾ ਹੈ। ਇਥੇ ਅਸੀ ਭਾਈ ਗਿਆਨ ਸਿੰਘ ਪ੍ਰਤਾਪ ਸਿੰਘ ਜੀ ਰਚਿਤ ਗਰੰਥ "ਸ੍ਰੀ ਦਸਮੇਸ਼ ਚਮਤਕਾਰ" ਵਿਚੋਂ ਸਾਖੀ ਦੇ ਕੁਝ ਅੰਸ਼ ਦੇ ਰਹੇ ਹਾਂ (ਸਫਾ 719-20)

**ਗੁਰੂ ਜੀ ਨੇ ਰਾਜਿਆਂ ਦੀ ਬੰਦ ਖਲਾਸ ਕਰਨੀ-**

ਜਨਵਾਰਾ ਨਗਰ ਦੇ ਰਾਜੇ ਰੁਸਤਮ ਰਾਇ ਤੇ ਰਬਾਲੇ ਰਾਇ ਦੋਨੋਂ ਭਰਾ ਸੂਰਬੀਰ ਬਲੀ ਸਨ, ਜੋ ਕੁਝ ਕੁ ਦੇਸ ਦਾ ਰਾਜ ਬੜੀ ਚੰਗੀ ਤਰ੍ਹਾਂ ਕਰਦੇ ਸਨ। ਮਰਹੱਟਾ ਦੇਸ਼ ਨੂੰ ਲੁਟ ਕੁਟ ਕਰਦੇ ਰਹਿੰਦੇ ਤੇ ਵੈਰੀਆਂ ਨੂੰ ਸਿਧਿਆਂ ਕਰਦੇ। ਦੋਹਾਂ ਭਰਾਵਾਂ ਦੀ ਅਜੇਹੀ ਧਾਂਕ ਪੈ ਗਈ ਜੋ ਸਭ ਥਰ ਥਰ ਕੰਬਦੇ ਸਨ। ਓਹਨਾਂ ਉੱਤੇ ਮਰਹੱਟਿਆਂ ਦਾ ਰਾਜਾ ਗੁੱਸਾ ਖਾ ਕੇ ਚੜ੍ਹ ਆਇਆ। ਬਹੁਤ ਸੈਨਾ ਇੱਕਠੀ ਕਰਕੇ ਆਣ ਪਿਆ, ਰੁਸਤਮ ਰਾਇ ਤੇ ਰਬਾਲੇ ਰਾਇ ਨਾਲ ਚੰਗੀ ਤਰ੍ਹਾਂ ਲੜਾਈ ਹੋਈ ਦੁਵੱਲੀ ਸੂਰਮਿਆਂ ਦੇ ਘਾਣ ਲੱਥੇ ਅੰਤ ਮਰਹਟਾ ਰਾਜਾ ਨੇ ਦੋਨ੍ਹਾਂ ਭਰਾਵਾਂ ਨੂੰ ਘੇਰ ਕੇ ਪਕੜ ਲਿਆ, ਬੇੜੀਆਂ ਤੇ ਹੱਥਕੜ੍ਹੀਆਂ ਨਾਲ ਜਕੜ ਕੇ ਕੈਦਖਾਨੇ ਵਿਚ ਜਾ ਪਾਇਆ। ਦੋਹਨਾਂ ਭਰਾਵਾਂ ਨੇ ਆਪਣੇ ਦੇਵੀ ਦੇਵਤੇ ਮਨਾਏ ਮਗਰ ਕੋਈ ਪੇਸ਼ ਨਾ ਗਈ। ਉਸ ਕੈਦ ਖਾਨੇ ਦੀ ਰਾਖੀ ਉਪਰ ਇਕ ਗੁਰੂ ਦਾ ਸਿੰਘ ਦੁਰਗਾ ਸਿੰਘ ਨੌਕਰ ਸੀ, ਜੋ ਪਹਿਰਾ ਦਿੰਦਾ ਹੋਇਆ ਰੋਜ਼ ਗੁਰਬਾਣੀ ਪੜ੍ਹਦਾ ਰਹਿੰਦਾ ਸੀ। ਇਕ ਦਿਨ ਰਬਾਲੇ ਰਾਏ ਨੇ ਉਸ ਪਾਸੋ ਪੁਛਿਆ ਕਿ ਤੁਸੀ ਕਿਸਦੀ ਬਾਣੀ ਪੜ੍ਹਦੇ ਰਹਿੰਦੇ ਹੋ? ਸਾਡਾ ਮਨ ਸੁਣ ਸੁਣ ਸ਼ਾਂਤ ਹੋ ਗਿਆ ਹੈ। ਉਸ ਸਿੰਘ ਨੇ ਸਤਿਗੁਰੂ ਨਾਨਕ ਦੇਵ ਜੀ ਦੇ ਘਰ ਦੀ ਕੁਝ ਕੁ ਮਹਿਮਾ ਸੁਣਾਉਣੀ ਸ਼ੁਰੂ ਕੀਤੀ।...



Namdhari Elibrary NamdhariElibrary@gmail.com

...ਇਹ ਜਸ ਕਰ ਹੀ ਰਿਹਾ ਸੀ ਜਾਂ ਇਕ ਪਠਾਣ ਉਥੋਂ ਦੀ ਲੰਘਿਆ ਉਹ ਸੁਣਕੇ ਖੜਾ ਹੋ ਗਿਆ ਤਾਂ ਉਸਨੇ ਭੀ ਗੁਰੂ ਜੀ ਦੀ ਬਹੁਤ ਵਡਿਆਈ ਕੀਤੀ, ਆਖਿਆ ਕਿ ਕਰਾਮਾਤ ਦੇ ਧਨੀ ਸਨ। ਸਿੰਘ ਨੇ ਆਖਿਆ ਕਿ ਬੰਦੇ ਦੀ ਕੈਦ ਕੀਹ ਚੀਜ਼ ਹੈ ਉਹ ਜਮਾਂ ਦੀ ਕੈਦ ਤੋਂ ਛੁਡਾ ਦਿੰਦੇ ਹਨ। ਰਬਾਲੇ ਰਾਇ ਨੇ ਸੁਣ ਕੇ ਸਿੰਘ ਨੂੰ ਆਖਿਆ ਕਿ ਤੁਸੀਂ ਗੁਰੂ ਜੀ ਅਗੇ ਪ੍ਰਾਰਥਨਾ (ਅਰਦਾਸਾ) ਕਰੋ ਸਾਡੀ ਦੋਹਨਾਂ ਭਰਾਵਾਂ ਦੀ ਫ਼ਾਹੀ ਕੱਟ ਕੇ ਸਾਨੂੰ ਘਰ ਪਹੁੰਚਾ ਦੇਣ ਤਦ ਅਸੀਂ ਪਿਛਲੀਆਂ ਵਾਰਤਾਂ ਹੋਈਆਂ ਭੀ ਸੱਚੀਆਂ ਸਮਝਾਂਗੇ। ਤਦ ਸਿੰਘ ਨੇ ਦੋਨੋਂ ਹਥ ਜੋੜ ਕੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਏ ਹਨਾਂ ਦੀ ਬੰਦੀ ਛੋੜ ਕਰੋ, ਰਬਾਲੇ ਰਾਇ ਭੀ ਸੱਚੇ ਮਨ ਨਾਲ ਸਾਰਾ ਦਿਨ ਗੁਰੂ ਜੀ ਦੀ ਅਰਾਧਨਾ ਕਰਦਾ ਰਿਹਾ। ਜਦ ਗੁਰੂ ਜੀ ਨੂੰ ਸਿਮਰਦਿਆਂ ਅਧੀ ਰਾਤ ਹੋ ਗਈ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਲ੍ਹੇ ਦੇ ਅੰਦਰ ਬੰਦੀਖਾਨੇ ਦੇ ਅਗੇ ਘੋੜੇ ਸਮੇਤ ਦਰਸ਼ਨ ਦਿੱਤਾ।

ਜਦ ਘੋੜੇ ਦੇ ਪੈਰਾਂ ਦੀ ਅਵਾਜ਼ ਸੁਣੀ ਤਾਂ ਰਬਾਲੇ ਰਾਇ ਚਤੰਨ ਹੋ ਕੇ ਦੇਖਣ ਲਗਾ ਅਰ ਪੁਛਣ ਲਗਾ ਆਪ ਕੌਣ ਹੋ? ਗੁਰੂ ਜੀ ਬੋਲੇ ਜਿਸਨੂੰ ਤੁਸੀਂ ਅਰਾਧ ਰਹੇ ਹੋ, ਅਸੀਂ ਤੁਹਾਡੀ ਸਹਾਇਤਾ ਕਰਨ ਆਏ ਹਾਂ, ਉਠੋ ਤੁਹਾਨੂੰ ਕਿਲੇ ਤੋਂ ਬਾਹਰ ਕਰੀਏ ਤਦ ਰਬਾਲੇ ਰਾਇ ਜੀ ਨੇ ਹੱਥ ਜੋੜ ਕੇ ਆਖਿਆ ਕਿ ਸੱਚੇ ਪਾਤਸ਼ਾਹ ਸਾਡੇ ਪੈਰਾਂ ਵਿਚ ਬੇੜੀਆਂ ਪਈਆ ਹੋਈਆ ਹਨ ਤੇ ਹੱਥਾਂ ਵਿਚ ਹੱਥਕੜੀਆਂ ਹਨ ਤੇ ਸੀਖਾਂ ਵਾਲੇ ਦਰਵਾਜ਼ੇ ਨੂੰ ਜੰਦਰਾ ਵੱਜਾ ਹੋਇਆ ਹੈ। ਗੁਰੂ ਜੀ ਨੇ ਕਿਰਪਾ ਦੀ ਨਜ਼ਰ ਫੇਰੀ ਤਾਂ ਉਸੇ ਵੇਲੇ ਬੇੜੀਆਂ ਸੰਗਲ ਟੁਟ ਗਏ ਤੇ ਦਰਵਾਜਾ ਖੁਲ੍ਹ ਗਿਆ, ਰਬਾਲੇ ਰਾਇ ਨੇ ਆਪਣੇ ਭਰਾ ਨੂੰ ਜਗਾਇਆ, ਤਦ ਦੋਨੋਂ ਦੌੜਕੇ ਗੁਰੂ ਜੀ ਦੀ ਚਰਨੀ ਜਾ ਲਗੇ, ਗੁਰੂ ਜੀ ਬੋਲੇ ਕਿ ਤੁਸੀਂ ਦੋਨੋਂ ਹੀ ਸਾਡੀਆਂ ਰਕਾਬਾਂ ਨੂੰ ਪਕੜ ਲਓ ਤੇ ਰਾਖਿਆਂ ਚੌਕੀਦਾਰਾਂ ਨੂੰ ਆਵਾਜਾਂ ਦੇ ਕੇ ਸਾਵਧਾਨ ਕਰ ਦਿਓ ਕਿ ਤੁਸੀਂ ਨਿਕਲ ਚਲੇ ਜੇ। ਓਸ ਵੇਲੇ ਦੋਹਨਾਂ ਭਰਾਵਾਂ ਨੇ ਪੁਕਾਰ ਕੇ ਰਾਖਿਆਂ ਨੂੰ ਅਵਾਜ ਦਿੱਤੀ ਤੇ ਆਪ ਦੋਨੋਂ ਰਕਾਬਾਂ ਨਾਲ ਲਟਕ ਪਏ। ਹੁਣ ਤਮਾਮ ਰਾਖੇ ਐਧਰੋਂ ਉਧਰੋਂ ਆਣ ਕੱਠੇ ਹੋਏ, ਸਭ ਦੇ ਦੇਖਦਿਆਂ ਦੇਖਦਿਆਂ ਗੁਰੂ ਜੀ ਦਾ ਘੋੜਾ ਅਕਾਸ਼ ਨੂੰ ਉਡਿਆ ਅਰ ਦੋਹਨਾਂ ਰਾਜਿਆਂ ਨੂੰ ਲੈ ਕੇ ਪਲ ਵਿਚ ਉਹਨਾਂ ਦੇ ਨਗਰ ਵਿਚ ਪਹੁੰਚਾ ਦਿੱਤਾ। ਜਦ ਜ਼ਮੀਨ ਤੇ ਉਤਰੇ ਤਾਂ ਦੋਹਨਾਂ ਰਾਜਿਆਂ ਨੇ ਰਕਾਬਾਂ ਛੱਡ ਕੇ ਗੁਰੂ ਜੀ ਦੇ ਚਰਨ ਪਕੜ ਲੀਤੇ ਅਤੇ ਦੀਨ ਹੋ ਕੇ ਪ੍ਰਾਰਥਨਾ ਕੀਤੀ ਕਿ ਸੱਚੇ ਪਾਤਸ਼ਾਹ ਸਾਡਾ ਘਰ ਚਲ ਕੇ ਪਵਿਤਰ ਕਰੋ, ਗੁਰੂ ਜੀ ਹੱਸ ਪਏ ਅਤੇ ਦੋਹਨਾਂ ਨੂੰ ਧਰਮਉਪਦੇਸ਼ ਦੇ ਕੇ ਆਪ ਅਲੋਪ ਹੋ ਗਏ...

...ਕੁਝ ਦਿਨ ਠਹਿਰ ਕੇ ਦੋਨੋਂ ਭਰਾ ਆਪਣੇ ਲਸ਼ਕਰ ਸਮੇਤ ਗੁਦਾਵਰੀ ਦੇ ਕਿਨਾਰੇ ਅਬਚਲ ਨਗਰ ਗਏ ਅਤੇ ਗੁਰੂ ਅਰਪਣ ਭੇਟਾ ਦਿੱਤੀ ਅਰ ਆਪਣੀ ਬੀਤੀ ਵਾਰਤਾ ਸਭਨਾਂ ਸਿੰਘਾਂ ਨੂੰ ਸੁਣਾਈ। ਭਾਈ ਸੰਤੋਖ ਸਿੰਘ ਤੇ ਦਇਆ ਸਿੰਘ ਜੀ ਸੁਣ ਕੇ ਅਸਚਰਜ ਰਹਿ ਗਏ ਤੇ ਹੋਰ ਕਈ ਸ਼ਕਤੀਆਂ ਗੁਰੂ ਜੀ ਦੀਆਂ ਭਾਈ ਦਇਆ ਸਿੰਘ



Namdhari Elibrary NamdhariElibrary@gmail.com

ਜੀ ਨੇ ਰਾਜਿਆਂ ਨੂੰ ਸੁਣਾਈਆਂ। ਦੋਨੋਂ ਰਾਜੇ ਸਰਧਾ ਧਾਰਦੇ ਹੋਏ ਆਪਣੀ ਨਗਰੀ ਨੂੰ ਆਏ।"

**ਡਾਕਟਰ ਦੇਵਿੰਦਰ ਸਿੰਘ ਵਿਦਿਆਰਥੀ ਦੇ ਵਿਚਾਰ :-**

ਡਾਕਟਰ ਵਿਦਿਆਰਥੀ ਜੀ ਸਿਖ ਇਤਿਹਾਸ ਅਤੇ ਸਾਹਿਤ ਦੇ ਪ੍ਰਸਿਧ ਵਿਦਵਾਨ ਸਨ, ਉਹ ਕਾਫ਼ੀ ਸਮਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪ੍ਰੋਫੈਸਰ ਰਹੇ ਤੇ ਫਿਰ ਰੀਟਾਇਰਡ ਹੋਣ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਕ ਖੋਜ ਅਦਾਰਾ ਸਿਖ ਰੈਫਰੈਂਸ ਲਾਇਬ੍ਰੇਰੀ ਦੇ ਇਨਚਾਰਜ ਦੇ ਪਦ ਤੇ ਸੁਸ਼ੋਭਿਤ ਰਹੇ ਜੋ ੧੩ ਸਤੰਬਰ ੧੯੯੭ ਨੂੰ ਸੁਰਗਵਾਸ ਹੋ ਗਏ ਹਨ। ਆਪ ਜੀ ਨੇ ਅਨੇਕ ਗਰੰਥ ਅਤੇ ਖੋਜ ਪਤਰ ਲਿਖੇ ਅਤੇ ਦੋ ਗਰੰਥ ਗੁਰਮਤ ਸੰਗੀਤ ਬਾਰੇ ਵੀ ਪ੍ਰਕਾਸ਼ਤ ਕਰਵਾਏ ਸਨ। ਉਹ ਦਸਮ ਗੁਰੂ ਜੀ ਦੇ ਨਰ ਨਾਟਕ ਦੇ ਹਾਮੀ ਸਨ ਅਤੇ ਉਸ ਇਤਿਹਾਸਕ ਸੱਚ ਨੂੰ ਦਬਵੀਂ ਜ਼ਬਾਨ ਨਾਲ ਮੰਨਦੇ ਸਨ। ਇਸ ਪੁਸਤਕ ਦੀ ਰਚਨਾ ਸਮੇਂ ਮੈਂ ਉਹਨਾਂ ਨਾਲ ਅੰਮ੍ਰਿਤਸਰ ਤਿੰਨ ਸਾਲ ਪਹਿਲਾਂ ਗੱਲ ਕੀਤੀ ਸੀ ਤਾਂ ਉਹਨਾਂ ਨੇ ਨਾਂਦੇੜ ਵਾਲੇ ਨਾਟਕ ਬਾਰੇ ਮੈਨੂੰ ਵਢਮੁਲੀ ਜਾਣਕਾਰੀ ਦਿੱਤੀ ਅਤੇ ਮਹੰਤ ਸੁਮੇਰ ਸਿੰਘ ਵਾਲੇ ਗ੍ਰੰਥ ਤਕ ਪਹੁੰਚ ਕਰਾਈ ਸੀ। ਨਾਂਦੇੜ ਦੇ ਨਰ ਨਾਟਕ ਦੀ ਹਾਮੀ ਭਰਦੇ ਹੋਏ ਆਪ ਜੀ ਆਪਣੇ ਖੋਜ ਪੱਤਰ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤਾਂ ਅਤੇ ਭੱਟਾਂ ਦੀ ਰਚਨਾਂ" ਲਿਖਦੇ ਹਨ :[5]...

"... ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਿਚ, ਜੋਤੀ ਜੋਤ ਸਮਾ ਜਾਣ ਉਪਰੰਤ ਖਾਲਸੇ ਦੀ ਮਨੋ ਦਸ਼ਾ ਵਿਚ ਚੋਖੇ ਸਮੇਂ ਲਈ ਪੰਥ ਇਸ ਘਟਨਾ ਦੇ ਸਚ ਨੂੰ ਆਪਣੀ ਸ਼ਰਧਾ ਅਤੇ ਭਾਵਨਾ ਨਾਲ ਇਕ ਸੁਰ ਨਹੀਂ ਕਰ ਸਕਿਆ। ਨਿਤ ਨਵੀਆਂ ਰਵਾਇਤਾਂ ਵਜੂਦ ਵਿਚ ਆਉਂਦੀਆਂ ਰਹੀਆਂ ਜਿਨ੍ਹਾਂ ਦਾ ਮੰਤਵ ਗੁਰੂ ਜੀ ਨੂੰ ਸੰਸਾਰ ਵਿਚ ਸਦੇਹਿ ਵਰਤਮਾਨ ਕਬੂਲ ਕਰਨਾ ਹੁੰਦਾ ਸੀ। ਅਜਿਹੀਆਂ ਰਵਾਇਤਾਂ ਨੂੰ 'ਬੰਦਾ ਜੀ' ਦੀ ਸ਼ਕਤੀ ਦੇ ਟੁਟਣ ਤੋਂ ਪਿਛੋਂ ਮੁੜ ਨਵਾਂ ਬਲ ਮਿਲਿਆ। ਪੰਥ ਨੂੰ ਅਜਿਹੇ ਕਿਸੇ ਵਿਸ਼ਵਾਸ ਦੀ ਉਸ ਸਮੇਂ ਲੋੜ ਭੀ ਡਾਢੀ ਸੀ ਜਿਸ ਕਾਰਨ ਸੂਝਵਾਨ ਸਿਆਣੇ ਭੀ ਇਨ੍ਹਾਂ ਅਫ਼ਵਾਹਾਂ ਦਾ ਵਿਰੋਧ ਅਤੇ ਨਿਵਾਰਨ ਲਈ ਆਵਾਜ ਨਾ ਉਠਾ ਸਕੇ। ਸਗਵਾਂ ਕਈ ਪੁਰਾਤਨ ਸਿੱਖ ਘਰਾਨੇ ਇਸ ਗੈਰ-ਵਾਜਿਬੀ ਚੇਤਨਾ ਹਵਾ ਦੇਣ ਵਿਚ ਸਹਾਈ ਹੋਏ। ਮੇਰੇ ਨਾਨਕਿਆਂ ਉਨ੍ਹਾਂ ਪਰਿਵਾਰਾਂ ਵਿਚੋਂ ਇਕ ਸੀ ਜਿਨ੍ਹਾਂ ਪਰਿਵਾਰਾਂ ਦੇ ਕਿਸੇ ਨਾ ਕਿਸੇ ਮੈਂਬਰ ਨੇ ਜੋਤੀ ਜੋਤ ਸਮਾ ਜਾਣ ਦੀ ਤਾਰੀਖ ਤੋਂ ਪਿਛੋਂ ਗੁਰੂ ਜੀ ਦੇ ਪ੍ਰਤਖ ਦਰਸ਼ਨ ਹੀ ਨਹੀਂ ਕੀਤੇ ਸਨ ਸਗੋਂ ਬਖਸ਼ਿਸ਼ਾਂ ਭੀ ਪ੍ਰਾਪਤ ਕੀਤੀਆਂ ਸਨ .........।"

ਡਾਕਟਰ ਵਿਦਿਆਰਥੀ ਜੀ ਉਸ ਖੋਜ ਪੇਪਰ (ਨਾਨਕ ਪ੍ਰਕਾਸ਼ ਪਤ੍ਰਿਕਾ ੧੯੭੬ ਦੇ ਅੰਕ ਦੇ ਸਫਾ ੨੯) ਦੇ ਫੁਟ ਨੋਟ ਵਿਚ ਇਸ ਪ੍ਰਕਾਰ ਲਿਖਦੇ ਹਨ:-

"ਭਾਈ ਰੂਪ ਚੰਦ ਜੀ ਦੇ ਦੋ ਸਪੁਤਰ ਦਸਮੇਸ਼ ਜੀ ਨਾਲ ਦਖਣ ਗਏ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਘਰ ਪਰਤ ਜਾਣ ਦੀ ਆਗਿਆ ਕੀਤੀ। ਉਹ ਮੁੜੇ ਪਰ ਬਿਨਾਂ



Namdhari Elibrary NamdhariElibrary@gmail.com

ਨਿਸ਼ਾਨੀ ਤੋਂ। ਪਿਤਾ ਦੀ ਆਗਿਆ ਨਾਲ ਮੁੜ ਗਏ। ਜੋਤੀ ਜੋਤ ਸਮਾਉਣ ਤੋਂ ਪਿਛੋਂ ਗੁਰੂ ਜੀ ਉਨ੍ਹਾਂ ਨੂੰ ਰਸਤੇ ਵਿਚ ਮਿਲੇ, ਗੁਟਕਾ ਤੇ ਸ੍ਰੀ ਸਾਹਿਬ ਬਖਸ਼ੇ, ਗੁਟਕਾ ਅਜੇ ਭਾਈ ਸਾਹਿਬ ਬਾਗੜੀਆਂ ਪਾਸ ਮੌਜੂਦ ਹੈ।"

ਡਾਕਟਰ ਦੇਵਿੰਦਰ ਸਿੰਘ ਵਿਦਿਆਰਥੀ ਜੀ ਦੇ ਬਾਗੜੀਆਂ ਖਾਨਦਾਨ ਵਿਚ ਨਾਨਕੇ ਸਨ ਅਤੇ ਉਹਨਾਂ ਦੀ ਨਾਮਧਾਰੀ ਪੰਥ ਦੇ ਗੁਰੂ ਪ੍ਰਵਾਰ (ਸਤਿਗੁਰੂ ਜਗਜੀਤ ਸਿੰਘ) ਜੀ ਨਾਲ ਪ੍ਰਵਾਰਕ ਸੰਬੰਧ ਵੀ ਸਨ। ਇਕ ਵਾਰ ਮੈਨੂੰ ਭੇਂਟ ਵਾਰਤਾ ਵਿਚ ਡਾਕਟਰ ਜੀ ਨੇ ਦਸਿਆ ਸੀ ਕਿ ਉਹਨਾਂ ਨੇ ਸ੍ਰੀ ਭੈਣੀ ਸਾਹਿਬ ਆਕੇ ਮਾਤਾ ਜੀਵਨ ਕੌਰ ਜੀ ਦੇ ਦਰਸ਼ਨ ਕੀਤੇ ਸਨ। ਉਹ ਜਦੋਂ ਵੀ ਮੇਰੇ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਜ਼ਿਕਰ ਕਰਿਆ ਕਰਦੇ ਸਨ ਤਾਂ ਬਹੁਤ ਭਾਵੁਕ ਹੋ ਜਾਇਆ ਕਰਦੇ ਸਨ, ਇਕ ਵਾਰ ਉਹਨਾਂ ਬੜੇ ਮਾਣ ਨਾਲ ਕਿਹਾ ਸੀ ਕਿ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਅੰਮ੍ਰਿਤ ਦੀ ਦਾਤ ਹਾਸਲ ਕੀਤੀ ਸੀ, ਮੈਂ, ਭਾਗਾਂ ਵਾਲਾ ਹਾਂ ਜਿਸ ਨੂੰ ਇਹ ਅਵਸਰ ਮਿਲਿਆ। ਮੈਂ ਪੁਛਿਆ ਇਹ ਕਿਵੇਂ ਹੋਇਆ ਤਾਂ ਉਹਨਾਂ ਦਸਿਆ ਕਿ ਗੁਰਦੁਆਰਾ ਸਿਰੋਪਾ ਸਾਹਿਬ ਨਾਭਾ ਵਿਖੇ ਜਦੋਂ ਮੈਂ ਅੰਮ੍ਰਿਤ ਪਾਨ ਕੀਤਾ ਸੀ ਤਾਂ ਉਸ ਸਮੇਂ ਪੰਜ ਪਿਆਰਿਆਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਹੈ।

ਇਸ ਪ੍ਰਕਾਰ ਸਾਨੂੰ ਹੋਰ ਵੀ ਅਨੇਕ ਇਤਿਹਾਸਕ ਗਰੰਥਾਂ ਦੇ ਪ੍ਰਮਾਣ ਮਿਲ ਜਾਂਦੇ ਹਨ ਜਿਹਨਾਂ ਤੋਂ ਸਾਬਿਤ ਹੋ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਦੀ ਧਰਤੀ ਤੇ ਜੋਤੀ ਜੋਤ ਨਹੀਂ ਸਮਾਏ। ਅਗਲੇ ਅਧਿਆਇ ਵਿਚ ਇਕ ਵਾਰ ਫਿਰ ਵਿਚਾਰ ਕਰਨੀ ਹੈ ਤਾਂ ਕਿ ਉਸ ਅਣਗੌਲੀ ਇਤਿਹਾਸਕ ਘਟਨਾ ਬਾਰੇ ਕਿਸੇ ਪਾਠਿਕ ਨੂੰ ਸ਼ੱਕ ਨਾ ਰਹਿ ਜਾਵੇ।

• • •



Namdhari Elibrary NamdhariElibrary@gmail.com

## ਫੁਟ ਨੋਟ ਅਤੇ ਟਿੱਪਣੀਆਂ

1. ਗਿਆਨੀ ਗਿਆਨ ਸਿੰਘ : ਤਵਾਰੀਖ ਗੁਰੂ ਖਾਲਸਾ (ਪਹਿਲਾ ਹਿੱਸਾ) ਪੰਨਾ 1111-1112
2. ਭਾਈ ਗਿਆਨ ਸਿੰਘ, ਗਿਆਨੀ ਪ੍ਰਤਾਪ ਸਿੰਘ ਸ੍ਰੀ ਦਸਮੇਸ਼ ਚਮਤਕਾਰ, ਰਚਨਕਾਲ 1959 ਈਸਵੀ ਪੰਨਾ 716।
3. ਭਾਈ ਗਿਆਨ ਸਿੰਘ ਗਿਆਨੀ ਪ੍ਰਤਾਪ ਸਿੰਘ: ਓਹੀ, ਪੰਨਾ 717-718
4. ਕਵੀ ਸੁਖਾ ਸਿੰਘ : ਗੁਰ ਬਿਲਾਸ ਪਾਤਸ਼ਾਹੀ 10, ਪੰਨਾ 448।
5. ਨਾਟਕ ਪ੍ਰਕਾਸ ਪਤ੍ਰਿਕਾ (ਗੁਰੂ ਗਰੰਥ ਸਾਹਿਬ ਅੰਕ) ਦਸੰਬਰ 1976, ਪੰਨਾ 29



Namdhari Elibrary NamdhariElibrary@gmail.com

# 5. ਨਰ ਨਾਟਕ ਦੇ ਹੋਰ ਵੇਰਵੇ

ਨਾਂਦੇੜ ਦੀ ਧਰਤੀ ਤੇ ਦਸਮ ਗੁਰੂ ਜੀ ਵਲੋਂ ਜੋਤੀ ਜੋਤ ਸਮਾਉਣ ਦੀ ਆੜ ਹੇਠ ਕੀਤੀ ਲੀਲ੍ਹਾ ਨੂੰ ਗਿਆਨੀ ਗਿਆਨ ਸਿੰਘ ਜੀ ਕਰਤਾ ਸ੍ਰੀ ਗੁਰੂ ਪੰਥ ਪ੍ਰਕਾਸ ਨੇ ਨਰ ਨਾਟਕ ਦਾ ਨਾਮ ਦਿੱਤਾ ਹੈ ਜਿਸ ਬਾਰੇ ਅਸੀ ਵੇਰਵੇ ਸਹਿਤ ਵਿਚਾਰ ਪਿਛਲੇ ਪੰਨਿਆਂ ਵਿਚ ਕੀਤੀ ਹੈ। ਦਸਮ ਗੁਰੂ ਜੀ ਦਾ ਜੀਵਨ ਇਕ ਬਚਿੱਤਰ ਲੀਲ੍ਹਾ ਅਰਥਾਤ ਬਚਿੱਤਰ ਨਾਟਕ ਹੀ ਸੀ। ਜੇ ਉਹਨਾਂ ਨੇ ਤਖਤ ਸ੍ਰੀ ਕੇਸ ਗੜ੍ਹ ਸਾਹਿਬ 1699 ਈਸਵੀ ਦੀ ਵਿਸਾਖੀ ਨੂੰ ਪੰਥ ਖਾਲਸਾ ਦੀ ਸਾਜਨਾ ਕੀਤੀ ਸੀ ਤਾਂ ਉਹ ਵੀ ਬਚਿੱਤਰ ਅਥਵਾਂ ਅਦਭੁਤ ਨਾਟਕ ਰਾਹੀ ਸੀ ਭਾਵ ਇਕ ਇਕ ਕਰਕੇ ਪੰਜ ਵਾਰ ਸਿੱਖਾਂ ਦੇ ਸੀਸ ਦੀ ਮੰਗ ਕੀਤੀ ਅਤੇ ਸਿੱਖਾਂ ਨੂੰ ਪਕੜ ਕੇ ਝਟਕਾਉਂਦੇ ਰਹੇ ਅਤੇ ਗੁਰੂ ਜੀ ਲਹੂ ਨਾਲ ਭਰੀ ਤਲਵਾਰ ਸੰਗਤ ਨੂੰ ਦਿਖਾ ਕੇ ਇਕ ਤੋਂ ਬਾਅਦ ਦੂਜੇ ਅਤੇ ਦੂਜੀ ਤੋਂ ਤੀਜੀ ਵਾਰ ਸਿੱਖਾਂ ਦੇ ਸੀਸਾਂ ਦੀ ਮੰਗ ਕਰਦੇ ਰਹੇ ਸਨ ਜੋ ਕਿ ਨਾਟਕ ਹੀ ਸੀ ਅਤੇ ਨਾਟਕ ਰਾਹੀਂ ਹੀ ਗੁਰੂ ਜੀ ਨੇ ਸਿੱਖੀ ਦੀ ਪਰਖ ਕੀਤੀ ਸੀ। ਉਹਨਾਂ ਦੇ ਨਾਟਕੀ ਜੀਵਨ ਬਾਰੇ ਡਾਕਟਰ ਤਾਰਨ ਸਿੰਘ ਜੀ ਲਿਖਦੇ ਹਨ :-[1]

"ਬਚਿੱਤਰ ਨਾਟਕ ਦਾ ਭਾਵ ਇਹੋ ਹੈ ਕਿ ਹਰ ਕਥਾ ਵਿਚ ਕੋਈ ਗੋਹਝ ਭੇਦ ਹੈ। ਘਟਨਾ ਸਥਾਨਕ ਤੇ ਸਮਈ ਵੀ ਹੈ, ਪਰ ਅਨੰਤ ਕਾਲ ਲਈ ਉਸ ਵਿਚ ਕੋਈ ਸੰਦੇਸ਼ ਵੀ ਹੁੰਦਾ ਹੈ।"

ਫਿਰ ਡਾ. ਤਾਰਨ ਸਿੰਘ ਅਗੇ ਜਾ ਕੇ ਲਿਖਦੇ ਹਨ:-[2]

"ਸ੍ਰੀ ਗੁਰੂ ਜੀ ਨੇ ਸਾਰਾ ਜੀਵਨ ਬੜੇ ਅਲੌਕਿਕ ਤੇ ਬਚਿੱਤਰ ਨਾਟਕ ਖੇਡੇ। ਹੋਲੇ ਮਹੱਲੇ ਦੇ ਨਾਟਕ ਦਿਖਾਏ, ਕੜਾਹ ਪ੍ਰਸ਼ਾਦ ਦੀ ਦੇਗ ਲੁਟਵਾਈ। ਆਪ ਤਾਂ ਉਦੋਂ ਵੀ ਨਾਟਕ ਹੀ ਖੇਡਦੇ ਰਹੇ ਜਦੋਂ ਬਾਹਰ ਮੁਗਲ ਸੈਨਾ ਨੇ ਘੇਰੇ ਘਤੇ ਹੋਏ ਸਨ, ਬਲਦਾਂ ਤੇ ਛਿੱਤਰ ਤੇ ਲਿੱਦ ਲੱਦ ਕੇ ਕਿਲ੍ਹੇ ਵਿਚੋਂ ਬਾਹਰ ਕੱਢ ਦਿੱਤੇ ਅਤੇ ਸ਼ਾਹੀ ਸੈਨਾ ਨੇ ਲੁਟ ਲਏ। ਕੀ ਪ੍ਰਾਪਤ ਹੋਇਆ? ਆਪ ਨੇ 40 ਮੁਕਤਿਆਂ ਦਾ ਨਾਟਕ ਵੇਖਿਆ ਤੇ ਵਿਖਆਇਆ। ਆਪ ਉੱਚ ਦਾ ਪੀਰ ਹੋਕੇ ਨਾਟਕ ਖੇਡਿਆ ਆਦਿ ਬਚਿੱਤਰ ਨਾਟਕ ਹੀ ਆਪ ਦੇ ਜੀਵਨ ਦਾ ਸਾਰ ਹੈ"।

ਉਪਰੋਕਤ ਹਵਾਲੇ ਦੇ ਪਰਿਪੇਖ ਵਿਚ ਵਿਚ ਸਹਿਜੇ ਹੀ ਅਨੁਮਾਨ ਹੋ ਜਾਂਦਾ ਹੈ ਕਿ ਨਾਂਦੇੜ ਦੀ ਧਰਤੀ ਤੇ ਉਹਨਾਂ ਨੇ ਜੋ ਜੋਤੀ ਜੋਤ ਸਮਾਉਣ ਦੀ ਘਟਨਾ ਕਰਕੇ ਘੋੜੇ



Namdhari Elibrary NamdhariElibrary@gmail.com

ਤੇ ਖਾਜ ਸਮੇਤ ਅਲੋਪ ਹੋਣਾ ਉਹ ਵੀ ਇਕ ਨਾਟਕ ਸੀ। ਫਿਰ ਸਿੱਖਾਂ ਨੂੰ ਇਸ ਬਾਰੇ ਖਬਰ ਤਕ ਨਹੀ ਹੋਣਾ ਤੇ ਦੂਜੇ ਪਾਸੇ ਉਦਾਸੀ ਸੰਤ ਨੂੰ ਦਰਸ਼ਨ ਦੇਣੇ, ਚਾਰ ਹੋਰ ਸੰਤਾਂ ਨੂੰ ਦਰਸ਼ਨ ਦੇ ਕੇ ਉਹਨਾਂ ਨੂੰ ਨਾਂਦੇੜ ਵਲ ਸਿੱਖਾਂ ਨੂੰ ਸੁਨੇਹਾ ਭੇਜਣਾ ਕਿ ਅਸੀ ਪੰਜ ਭੂਤਕ ਸਰੀਰ ਵਿਚ ਕਾਇਮ ਹਾਂ, ਸਾਡਾ ਤੁਸੀਂ ਸ਼ੋਕ ਨਹੀ ਕਰਨਾ, ਉਹ ਉਹਨਾਂ ਦੇ ਚੋਜ ਕਿਸੇ ਨਾਟਕ ਤੋਂ ਘਟ ਨਹੀ ਸਨ।

ਦਸਮ ਪਾਤਸ਼ਾਹ ਜੀ ਦੇ ਨਾਂਦੇੜ ਵਿਖੇ ਜੋਤੀ ਜੋਤ ਨਾ ਸਮਾਉਣ ਅਤੇ ਸਿਰਫ਼ ਨਾਟਕ ਹੀ ਕਰਨ ਦਾ ਇਕ ਹੋਰ ਸਬੂਤ ਇਹ ਹੈ ਕਿ ਉਹਨਾਂ ਨੇ ਸਿੱਖਾਂ ਨੂੰ ਸਖਤ ਹਦਾਇਤ ਕੀਤੀ ਸੀ ਕਿ ਤੁਸੀ ਸਾਡਾ ਅੰਗੀਠਾ ਨਹੀ ਫਰੋਲਣਾ ਅਤੇ ਨਾਂ ਹੀ ਸਾਡੀ ਯਾਦਗਾਰ ਕਾਇਮ ਕਰਨੀ। ਇਸ ਪ੍ਰਥਾਇ ਮਹਾਂਕਵਿ ਸੰਤੋਖ ਸਿੰਘ ਜੀ ਲਿਖਦੇ ਹਨ :-

ਇਸ ਥਲ ਰਹਹੁ ਦੇਗ ਬਰਤਾਵਹੁ। ਸ਼ਰਧਾ ਜੁਤਿ ਸੋ ਸਿੰਘ ਟਿਕਾਵਹੁ।
ਦਰਬ ਅਸੰਖ ਇਹਾਂ ਜੋ ਪਾਇ। ਇਸ ਤੇ ਨਹਿ ਮੰਦਰ ਚਿਨਵਾਇ।
ਸਗਲ ਦੇਗ ਪਰ ਦੇਹੁ ਲਗਾਈ। ਪੰਚਾਮ੍ਰਿਤ ਆਦਿਕ ਕਰਿਵਾਈ।
ਚਿਨਹਿ ਮਹਿਲ ਤਿਸ ਕੁਲ ਗਲ ਜਾਇ। ਯਾਂ ਤੇ ਕਹੀ ਨਹੀ ਬਿਸਰਾਇ।
(ਗੁਰ ਪ੍ਰਤਾਪ ਸੂਰਜ ਐਨ 2 ਅੰਸੂ 4, ਸਫਾ 6332)

ਉਪਰੋਕਤ ਲਿਖਤ ਅਨੁਸਾਰ ਦਸਮ ਗੁਰੂ ਜੀ ਨੇ ਉਸ ਸਮੇਂ ਸਿੱਖਾਂ ਨੂੰ ਕਿਹਾ ਕਿ ਸੀ ਕਿ ਜੇਕਰ ਕੋਈ ਸਾਡੀ ਨਰ ਨਾਟਕ ਵਾਲੀ ਜਗ੍ਹਾ ਭਾਵ ਅੰਗੀਠੇ ਵਾਲੀ ਜਗ੍ਹਾ ਕੋਈ ਯਾਦਗਾਰ ਉਸਾਰੇਗਾ ਤਾਂ ਉਸਦੀ ਕੁਲ ਨਸ਼ਟ ਹੋ ਜਾਵੇਗੀ। ਕੀ ਗੁਰੂ ਜੀ ਐਸਾ ਸਰਾਪ ਸਿੱਖਾਂ ਨੂੰ ਕਦੇ ਦੇ ਸਕਦੇ ਸਨ? ਉਹਨਾਂ ਨੇ ਐਸਾ ਤਾਂ ਹੀ ਕਿਹਾ ਸੀ ਕਿ ਉਥੇ ਜੋਤੀ ਜੋਤ ਤਾਂ ਉਹ ਸਮਾਏ ਨਹੀ ਸਨ, ਇਸ ਲਈ ਉਹਨਾਂ ਨੇ ਇਸ਼ਾਰੇ ਨਾਲ ਸਿੱਖਾਂ ਨੂੰ ਸਮਝਾਇਆ ਸੀ ਕਿ ਅਸੀ ਨਾਂਦੇੜ ਤੋਂ ਵਾਪਸ ਪੰਜਾਬ ਜਾ ਰਹੇ ਹਾਂ, ਤੁਸੀ ਸਾਡੀ ਕੋਈ ਯਾਦਗਾਰ ਨਾ ਬਣਾਵੋ। ਇਤਿਹਾਸ ਗਵਾਹ ਹੈ ਕਿ ਦਸਮ ਗੁਰੂ ਜੀ ਨੇ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਸੀਸ ਗੰਜ, ਅਨੰਦਪੁਰ ਸਾਹਿਬ ਵਿਖੇ ਆਪ ਤਿਆਰ ਕਰਵਾਇਆ ਸੀ, ਫਿਰ ਜਿਥੇ ਉਚੀ ਟੇਕਰੀ ਤੇ ਖਲੋ ਕੇ ਪੰਜ ਵਾਰ ਸਿੱਖਾਂ ਦੇ ਸੀਸ ਦੀ ਮੰਗ ਕੀਤੀ ਅਤੇ ਖਾਲਸਾ ਪੰਥ ਦੀ ਸਾਜਨਾ ਕੀਤੀ, ਉਥੇ ਵੀ ਉਹਨਾਂ ਨੇ ਉਹ ਥਾਂ, ਯਾਦਗਾਰ ਵਜੋਂ ਸੰਭਾਲ ਕੇ ਰੱਖੀ ਸੀ। 1705 ਈਸਵੀ ਵਿਚ ਅਨੰਦਪੁਰ ਛੱਡਣ ਸਮੇ ਉਹਨਾਂ ਨੇ ਉਹ ਸਭ ਥਾਵਾਂ ਦੀ ਸੇਵਾ ਸੰਭਾਲ ਇਕ ਉਦਾਸੀਨ ਸੰਤ ਨੂੰ ਸੌਂਪੀ ਸੀ। ਇਹ ਕੁਝ ਮੇਰਾ ਲਿਖਣ ਤੋਂ ਭਾਵ ਹੈ ਕਿ ਗੁਰੂ ਜੀ ਹੋਰ ਜੋ ਇਤਿਹਾਸਕ ਘਟਨਾਵਾਂ ਨਾਲ ਸੰਬੰਧਤ ਥਾਵਾਂ ਦੀ ਆਪ ਸੇਵਾ ਸੰਭਾਲ ਕਰ ਰਹੇ ਸਨ ਅਤੇ ਗੈਰ ਹਾਜਰੀ ਵਿਚ ਉਹ ਸਿੱਖਾਂ ਨੂੰ ਸੇਵਾ ਸੰਭਾਲ ਦੀ ਤਾਗੀਦ ਕਰਦੇ ਸਨ ਅਤੇ ਇਸ ਤਰ੍ਹਾਂ ਕਰਨ ਵਿਚ ਮਾਣ ਮਹਿਸੂਸ ਕਰਦੇ ਸਨ। ਫਿਰ ਉਹਨਾਂ ਦੇ ਨਾਂਦੇੜ ਕੌਤਕ ਕਰਨ ਵਾਲੀ ਜਗ੍ਹਾਂ ਦੀ ਸਾਂਭ ਸੰਭਾਲ ਅਤੇ ਕੋਈ ਯਾਦਗਾਰ ਨਾ ਬਣਾਉਣ ਦੀ ਤਾੜਨਾ ਕਰਨ ਤੋਂ ਇਹੋ ਜ਼ਾਹਰ ਹੁੰਦਾ ਹੈ ਕਿ ਗੁਰੂ ਜੀ ਨਾਂਦੇੜ ਵਿਚ ਜੋਤੀ ਜੋਤ ਨਹੀ ਸਮਾਏ।



Namdhari Elibrary NamdhariElibrary@gmail.com

**ਨਰ ਨਾਟਕ ਕਰਨ ਵਾਲੀ ਜਗ੍ਹਾ ਦੀ ਸਿੱਖਾਂ ਨੇ ਸੰਭਾਲ ਨਹੀਂ ਕੀਤੀ :-**

ਦਸਮ ਗੁਰੂ ਜੀ ਗੁਪਤ ਰੂਪ ਵਿਚ ਪੰਜਾਬ ਆ ਗਏ ਤਾਂ ਕੁਝ ਸਿੱਖ ਨਾਂਦੇੜ ਵਿਚ ਰਹੇ ਅਤੇ ਅੰਗੀਠੇ ਵਾਲੀ ਜਗ੍ਹਾ ਦੀ ਸੇਵਾ ਸੰਭਾਲ ਕਰਨ ਦੀ ਕੋਸ਼ਿਸ਼ ਕਰਦੇ ਰਹੇ ਪ੍ਰੰਤੂ ਇਕ ਵਾਰ ਗੋਦਾਵਰੀ ਨਦੀ ਦੇ ਪਾਣੀ ਦੇ ਵਹਾਅ ਨੇ ਉਹ ਅੰਗੀਠੇ ਵਾਲੀ ਜਗ੍ਹਾ ਰੋੜ ਦਿੱਤੀ ਸੀ ਅਤੇ ਉਸ ਜਗ੍ਹਾ ਦਾ ਨਾਮੋ ਨਿਸ਼ਾਨ ਮਿਟਾ ਦਿੱਤਾ ਸੀ। ਉਸ ਤੋਂ ਬਾਅਦ ਸਿੱਖ ਅੰਗੀਠੇ ਵਾਲੀ ਜਗ੍ਹਾ ਲਭਣ ਤੋਂ ਅਸਮਰਥ ਹੀ ਰਹੇ। ਮਹਾਰਾਜਾ ਰਣਜੀਤ ਸਿੰਘ ਨੇ ਉਹ ਇਤਿਹਾਸਕ ਜਗ੍ਹਾਂ ਲਭਣ ਦੀ ਕੋਸ਼ਿਸ਼ ਕੀਤੀ ਪ੍ਰੰਤੂ ਅਸਫਲ ਰਿਹਾ ਤਾਂ ਉਸ ਸਮੇਂ ਅੰਦਾਜ਼ਨ ਹੀ ਗੁਰਦੁਆਰਾ ਸਚ ਖੰਡ ਸਾਹਿਬ ਵਾਲੀ ਇਮਾਰਤ ਤਿਆਰ ਕਰਵਾ ਦਿੱਤੀ ਅਤੇ ਜਗਤ ਵਿਚ ਮਸ਼ਹੂਰ ਕਰ ਦਿੱਤਾ ਕਿ ਉਸ ਜਗ੍ਹਾ ਦਸਮ ਗੁਰੂ ਜੀ ਜੋਤੀ ਜੋਤ ਸਮਾਏ ਹਨ ਜਦੋਂ ਕਿ ਇਤਿਹਾਸਕ ਤੌਰ ਤੇ ਵਰਤਮਾਨ ਗੁਰਦੁਆਰੇ ਦੀ ਇਮਾਰਤ ਢਕੌਸਲੇ ਨਾਲ ਹੀ ਉਸਾਰ ਲਈ ਗਈ ਹੈ। ਲੋੜ ਹੈ ਕਿ ਕੋਈ ਵਿਦਵਾਨ, ਅੰਗੀਠੇ ਵਾਲੀ ਅਸਲੀ ਜਗ੍ਹਾ ਦੀ ਖੋਜ ਕਰੇ। ਗਿਆਨੀ ਲਾਲ ਸਿੰਘ ਜੀ ਸੰਗਰੂਰ ਵਾਲੇ ਸਾਡੀ ਲਿਖਤ ਦੀ ਪੁਸ਼ਟੀ ਇਸ ਪ੍ਰਕਾਰ ਕਰਦੇ ਹਨ :-[3]

"ਅਬਚਲ ਨਗਰ ਵਿਖੇ ਜਹਾਂ ਸਤਿਗੁਰੂ ਜੀ ਦੇ ਪਵਿੱਤਰ ਸਰੀਰ ਦਾ ਸੰਸਕਾਰ ਹੋਇਆ ਸੀ ਉਹ ਥਾਂ ਨਦੀ ਵਿਚ ਲੀਨ ਹੋ ਗਏ। ਅਬਚਲ ਨਗਰ ਦਾ ਮੰਦਰ ਬਹੁਤ ਪਿਛੋਂ ਬਣਿਆ ਹੈ। ਗੁਰੂ ਜੀ ਦਾ ਹੁਕਮ ਸੀ:-

ਦਰਬ ਅਸੰਖ ਜੋ ਈਹਾਂ ਆਏ।
ਤਿਸ ਤੇ ਨਹਿ ਮੰਦਰ ਚਿਣਵਾਏ।..........

ਗੁਰੂ ਜੀ ਦਾ ਆਸ਼ਾ ਸੀ ਕਿ ਅੰਗੀਠੇ ਦੀ ਥਾਂ ਕੋਈ ਮੰਦਰ ਨਾ ਬਣੇ, ਸੋ ਇਹ ਹੁਕਮ ਗੋਦਾਵਰੀ ਨੇ ਅਸਲ ਥਾਂ ਰੋਕ ਕੇ ਸੰਪੂਰਨ ਕਰ ਦਿੱਤਾ ਸੀ। ਦਸਮੇਸ਼ ਜੀ ਦਾ ਸੇਵਾਦਾਰ ਭਾਈ ਸੰਤੋਖ ਸਿੰਘ ਸੰਮਤ 1771 ਬਿਕਰਮੀ ਵਿਚ ਚਲਾਣਾ ਕਰ ਗਿਆ। ਸੰਨ 1777 ਵਿਚ ਅਕਾਲੀ ਲਾਲ ਸਿੰਘ ਨਿਹੰਗ ਜੀ ਸੇਵਾਦਾਰ ਸਥਾਪਨ ਹੋਏ, ਉਸ ਵੇਲੇ ਪੁਛ ਗਿਛ ਕਰ ਕੇ ਜਗ੍ਹਾ ਨੀਯਤ ਕੀਤੀ ਗਈ, ਕਿਉਂਕਿ ਕੁਝ ਸਮਾਂ ਸੁੰਨਸਾਨ ਵਰਤ ਗਈ ਸੀ—"

ਇਸ ਪ੍ਰਕਾਰ ਉਹ ਸਾਰੀ ਥੀਊਰੀ ਹੀ ਖਤਮ ਹੋ ਜਾਂਦੀ ਹੈ ਜਿਸਦੇ ਆਧਾਰ ਤੇ ਵਰਤਮਾਨ ਸਿੱਖ ਪੰਥ ਨੇ ਨਾਂਦੇੜ ਵਿਖੇ ਗੁਰੂ ਜੀ ਦਾ ਜੋਤੀ ਜੋਤ ਸਮਾਉਣਾ ਮੰਨਿਆ ਹੈ।

**ਬੈਰਨ ਚਾਰਲਸ ਹਿਊਗਲ ਦੇ ਵਿਚਾਰ :-**

ਬੈਰਨ ਚਾਰਲਸ ਹਿਊਗਲ ਜਰਮਨ ਦਾ ਰਹਿਣ ਵਾਲਾ ਸੀ, ਉਹ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਵੀ ਆਇਆ ਸੀ ਅਤੇ ਉਸਨੇ "ਟਰੈਵਲਸ ਇਨ ਕਸ਼ਮੀਰ ਐਂਡ ਦੀ ਪੰਜਾਬ" ਨਾਮੀ ਆਪਣਾ ਸਫ਼ਰਨਾਮਾ ਲਿਖਿਆ ਸੀ ਜੋ 1845 ਈਸਵੀ ਵਿਚ ਲੰਡਨ ਵਿਚ ਪ੍ਰਕਾਸ਼ਤ ਕਰਵਾਇਆ ਸੀ ਜਿਸਨੂੰ ਦੂਜੀ ਵਾਰ 1970 ਈਸਵੀ ਵਿਚ



Namdhari Elibrary NamdhariElibrary@gmail.com

ਭਾਸ਼ਾ ਵਿਭਾਗ ਪੰਜਾਬ ਪਟਿਆਲਾ ਨੇ ਪ੍ਰਕਾਸ਼ਤ ਕੀਤਾ। ਪੰਜਾਬ ਵਿਚ ਵਿਚਰਨ ਸਮੇਂ ਬੈਰਨ ਚਾਰਲਸ ਹਿਊਗਲ ਨੇ ਸਿੱਖ ਇਤਿਹਾਸ ਬਾਰੇ ਬਹੁਤ ਜਾਣਕਾਰੀ ਇਕੱਤਰ ਕੀਤੀ ਅਤੇ ਸਫ਼ਰਨਾਮੇ ਵਿਚ ਪ੍ਰਕਾਸ਼ਤ ਕਰਵਾਈ। ਉਹ ਗੁਰੂ ਜੀ ਦੁਆਰਾ ਜੋਤੀ ਜੋਤ ਸਮਾਉਣ ਵਾਲੀ ਵਰਤਮਾਨ ਪਰੰਪਰਾ ਤੋਂ ਇਨਕਾਰ ਕਰਦਾ ਹੈ. ਉਸਦਾ ਕਥਨ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤਕ ਸਿੱਖਾਂ ਦਾ ਇਹ ਵਿਸਵਾਸ਼ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ ਦਾ ਕੋਈ ਵਾਰਸ ਅਜੇ ਤਕ ਨਹੀ ਹੈ ਅਤੇ ਸਿੱਖਾਂ ਦਾ ਵਿਸਵਾਸ਼ ਹੈ ਕਿ ਉਹ ਛੇਤੀ ਹੀ ਆਪ ਵਾਪਸ ਆ ਜਾਣਗੇ। ਉਸਦੀ ਅਸਲ ਲਿਖਤ ਦਾ ਹਵਾਲਾ ਦੇਖੋ :-[4]

"The office of the Guru, however was not filled up; first, because the Sikhs long expected the return of Govind Singh, of whose death they never received any certain information; and also, when after so long a time had clapsed since his escape, that the fact of his death could no longer be doubted, the whole frame of their society, if I may so express it, had undergone a change, Govind Singh has remained therefore, up to this time, the last acknowledged spiritual head of the sikhs."

***ਇਸ ਦਾ ਅਨੁਵਾਦ*** *— ਉਦੋਂ ਤਕ ਗੁਰੂ ਗੋਬਿੰਦ ਸਿੰਘ ਜੀ ਦੀ ਗੱਦੀ ਪੁਰ ਨਹੀ ਸੀ ਹੋਈ- ਕਿਉਂਕਿ ਉਦੋਂ ਤਕ ਸਿੱਖਾਂ ਨੂੰ ਇਸ ਗੱਲ ਦੀ ਉਡੀਕ ਸੀ ਕਿ ਗੁਰੂ ਗੋਬਿੰਦ ਸਿੰਘ ਮੁੜ ਕੇ ਅਉਣਗੇ। ਇਸ ਧਾਰਣਾ ਦਾ ਕਾਰਨ ਇਹ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਿਚ ਚੜ੍ਹਾਈ ਕਰ ਜਾਣ ਦੀ ਕੋਈ ਪੱਕੀ ਸੂਚਨਾ ਨਹੀ ਸੀ।"*

ਬੈਰਨ ਚਾਰਲਸ ਹਿਊਗਲ ਦੀ ਇਹ ਲਿਖਤ ਨਿਰਪੱਖਤਾ ਅਤੇ ਇਤਿਹਾਸਕਤਾ ਦਾ ਇਕ ਸਬੂਤ ਹੈ ਅਤੇ ਇਸ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਦਸਮ ਗੁਰੂ ਨਾਂਦੇੜ ਵਿਚ ਜੋਤੀ ਜੋਤ ਨਹੀ ਸਮਾਏ. ਸਗੋਂ ਗੁਪਤ ਤੌਰ ਤੇ ਪੰਜਾਬ ਵਿਚ ਆ ਕੇ ਰਹੇ। ਅਸੀ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ 1812 ਈਸਵੀ ਤਕ ਪੰਜ ਭੂਤਕ ਸਰੀਰ ਵਿਚ ਜੀਵਤ ਰਹੇ ਅਤੇ ਨਾਂਦੇੜ ਤੋਂ ਵਾਪਸ ਪੰਜਾਬ ਆ ਕੇ ਜਿਥੇ ਵੀ ਸਿੱਖਾਂ ਨੂੰ ਉਹਨਾਂ ਦੀ ਅਗਵਾਈ ਦੀ ਲੋੜ ਪਈ, ਉਹ ਗੁਪਤ ਤੌਰ ਤੇ ਆ ਕੇ ਸਹਾਇਤਾ ਕਰਦੇ ਰਹੇ। ਇਸ ਬਾਰੇ ਵੇਰਵੇ ਸਹਿਤ ਅਗਲੇ ਪੰਨਿਆਂ ਵਿਚ ਜ਼ਿਕਰ ਕਰਾਂਗੇ।

## ਗੁਰਦੁਵਾਰਾ ਸਚਖੰਡ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਵਲੋਂ ਪ੍ਰਕਾਸ਼ਿਤ ਗੁਰਦੁਆਰਿਆਂ ਦਾ ਇਤਿਹਾਸ :-

ਗੁਰਦੁਵਾਰਾ ਸਚਖੰਡ ਸ੍ਰੀ ਹਜ਼ੂਰ ਸਾਹਿਬ ਵਲੋਂ ਸਮੇਂ ਸਮੇਂ ਗਾਈਡ ਪੁਸਤਕਾਂ ਸੰਗਤ ਦੀ ਜਾਣਕਾਰੀ ਹਿਤ ਪ੍ਰਕਾਸ਼ਿਤ ਕੀਤੀਆ ਜਾਂਦੀਆਂ ਰਹੀਆਂ ਹਨ. ਜਿਨ੍ਹਾਂ ਵਿਚੋਂ ਸਾਡੀ ਉਪ੍ਰੋਕਤ ਵਿਚਾਰਧਾਰਾਂ ਦੀ ਪੁਸ਼ਟੀ ਹੋ ਜਾਂਦੀ ਹੈ। ਦੋ ਗਾਈਡ ਪੁਸਤਕਾਂ ਵਿਚ ਵੇਰਵਾ ਇਸ ਪ੍ਰਕਾਰ ਹੈ।



Namdhari Elibrary NamdhariElibrary@gmail.com

### (ੳ) ਹਜ਼ੂਰੀ ਦੀਦਾਰੇ ਰਚਿਤ ਸੰਤ ਹਰਨਾਮ ਸਿੰਘ ਜੀ ਸੇਵਕ :-

ਸੰਤ ਹਰਨਾਮ ਸਿੰਘ ਜੀ ਗੁਰਦੁਆਰਾ ਲੰਗਰ ਸਾਹਿਬ ਨਾਂਦੇੜ ਵਿਖੇ ਸੇਵਾ ਕਰਦੇ ਸਨ, ਇਨ੍ਹਾਂ ਨੇ ਹਜ਼ੂਰੀ ਦੀਦਾਰੇ ਨਾਮਕ ਪੁਸਤਕ ਲਿਖੀ ਅਤੇ ਛਪਵਾਈ ਸੀ, ਜਿਸਨੂੰ ਉਸ ਸਮੇਂ ਦੇ ਮੀਤ ਪ੍ਰਧਾਨ ਸ੍ਰ. ਹਰੀ ਸਿੰਘ ਅਤੇ ਸਕੱਤਰ ਸ੍ਰ. ਮੋਹਨ ਸਿੰਘ ਦੀ ਪ੍ਰਵਾਨਗੀ ਸੀ ਜੋ ਸੱਚ ਖੰਡ ਹਜ਼ੂਰੀ ਖਾਲਸਾ ਦੀਵਾਨ ਨਾਲ ਸੰਬੰਧਤ ਸਨ। ਉਹ ਉਸ ਪੁਸਤਕ ਬਾਰੇ ਲਿਖਦੇ ਹਨ :- "ਸਚਖੰਡ ਹਜੂਰੀ ਯਾਤਰਾ ਸਬੰਧੰਤ 'ਹਜ਼ੂਰੀ ਦੀਦਾਰੇ' ਪੁਸਤਕ ਜੋ ਪੜ੍ਹ ਕਰ ਅਤਿਅੰਤ ਖੁਸ਼ੀ ਹੋਈ ਹੈ ਕਿ ਸ੍ਰੀ ਮਾਨ 108 ਸੰਤ ਬਾਬਾ ਹਰਨਾਮ ਸਿੰਘ ਜੀ ਮਹੰਤ ਗੁ: ਲੰਗਰ ਸਾਹਿਬ ਜੀ ਨੇ ਸੱਚਖੰਡੀ ਯਾਤਰਾ ਕੋ ਮੁਖ ਰਖਦੇ ਹੋਏ ਇਤਿਹਾਸ ਕੀ ਕਾਫ਼ੀ ਖੋਜ ਪੜਤਾਲ ਕੇ ਬਾਦ ਯੇ ਕਿਤਾਬ ਤਿਆਰ ਕੀ ਹੈ। ਔਰ ਵਾਕਈ ਯਾਤਰੂਓਂ ਕੀ ਭਾਰੀ ਜ਼ਰੂਰਤ ਕੋ ਪੂਰਾ ਕੀਆ ਹੈ।

ਪੁਸਤਕ ਵਿਚ ਸ੍ਰੀ ਹਜ਼ੂਰ ਸਾਹਿਬ ਦੇ ਸਾਰੇ ਗੁਰਦੁਆਰਿਆਂ ਦਾ ਇਤਿਹਾਸ ਵੇਰਵੇ ਸਹਿਤ ਦਿੱਤਾ ਗਿਆ ਹੈ ਤੇ ਗੁਰਦੁਵਾਰਾ ਰਤਨ ਗੜ੍ਹ ਸਾਹਿਬ ਦਾ ਇਤਿਹਾਸ 54-55 ਪੰਨੇ ਤੇ ਅੰਕਿਤ ਹੈ, ਜੋ ਇਸ ਪ੍ਰਕਾਰ ਹੈ :-

**ਗੁਰਦੁਵਾਰਾ ਰਤਨਗੜ੍ਹ ਸਾਹਿਬ :-**

ਕਵੀ ਹਰਨਾਮ ਸਿੰਘ ਸੇਵਕ ਜੀ ਲਿਖਦੇ ਹਨ :-

ਜਦ ਸਤਿਗੁਰ ਭਾਣਾ ਵਰਤਾਇਓ। ਦਖਨ ਦਿਸ਼ਾ ਕੀ ਓਰ ਸਿਧਾਇਓ।
ਨੀਲੇ ਕੀ ਗੁਰ ਅਹੇ ਸਵਾਰੀ। ਸਤਿਗੁਰ ਲੀਲਾ ਅਪਰ ਅਪਾਰੀ।
ਇਕ ਸਾਧੂ ਆ ਦਰਸ਼ਨ ਕੀਨਾ। ਹਮ ਬੋਲੇ ਤਬ ਗੁਰੂ ਪਰਬੀਨਾ।
ਅਹੋ ਸੰਤ ਸੁਣਿਓ ਮੋਹਿ ਪਿਆਰੇ। ਕਹੋ ਹਾਲ ਕਿਮ ਅਹੈ ਤੁਮਾਰੇ।
ਆਏ ਸੰਤ ਨੇ ਬੰਦਨ ਕਰੀ। ਨਮੋ ਨਮੋ ਸਤਿਗੁਰ ਹਰਿ ਹਰੀ।
ਦੋਇ ਕਰ ਜੋੜ ਸੰਤ ਜੀ ਬੋਲੇ। ਕਹਿ ਬਿਧ ਗਮਨਤ ਭਏ ਅਕੇਲੇ।
ਦੀਨ ਦਿਆਲ ਕਿਮ ਐਸੇ ਆਇਓ। ਸਿੰਘਨ ਕੋ ਨਹਿ ਸਾਥ ਲਿਆਇਓ।
ਸੁਣੋ ਸੰਤ ਗੁਰ ਐਸ ਬਖਾਨਾ। ਹਮਰੋ ਭਯੋ ਪਰਲੋਕ ਪਯਾਨਾ।
ਸਚਖੰਡ ਜਾਵੋ ਬਿਲੰਮ ਨਾ ਲਾਵੋ। ਸਭ ਸੰਗਤ ਕੋ ਜਾਇ ਸੁਣਾਵੋ।
ਘੋੜਾ ਸਾਜ਼ ਬਾਜ਼ ਹਮ ਲਾਇ। ਸੰਗਤ ਚਿੰਤਾ ਕਰੇ ਨ ਕਾਇ।
ਅੰਗ ਸੰਗ ਹਮ ਅਹੈ ਤੁਮਾਰੈ। ਸਤਿਗੁਰ ਤੁਮਰੇ ਕਾਜ ਸਵਾਰੇ।
ਬਿਹਬਲ ਹੋਣਾ ਮੋਹਿ ਨਾ ਭਾਈ। ਕੀਰਤਨ ਕਰਨਾ ਰਲ ਸਮਦਾਈ।
ਸਿੰਘਨ ਕੋ ਇਹ ਜਾਇ ਸੁਣਾਵੋ। ਸਿਮਰੋ ਸਤਿਨਾਮ ਸੁਖ ਪਾਵੋ।
ਗੁਰ ਕਾ ਹੁਕਮ ਸੰਤ ਲੈ ਆਇਓ। ਸਭ ਸੰਗਤ ਕੋ ਆਣ ਸੁਣਾਇਓ।
ਆਗੇ ਸੰਗਤ ਬਿਹਬਲ ਹੋਈ। ਨਿਰਧਨ ਕੇ ਧਨ ਜੈਸੇ ਖੋਈ।
ਕਿਆ ਕਾਰਨ ਸੰਤ ਪੂਛਨ ਕਰਿਓ। ਚਿੰਤਾਤੁਰ ਗਤਿ ਚਿਤ ਮੈ ਧਰਿਓ।



Namdhari Elibrary NamdhariElibrary@gmail.com

ਸਤਿਗੁਰ ਭਏ ਪਰਲੋਕ ਸਿਧਾਇ। ਚਿੰਤਾਤੁਰ ਸਿੰਘ ਭਾਖ ਸੁਣਾਇ।
ਭਾ ਅਚਰਜ ਕਛੁ ਲਖਿਓ ਨ ਜਾਵੈ। ਸਭ ਸਿੰਘਨ ਕੋ ਹੁਕਮ ਸੁਣਾਵੈ।
ਜੰਗਲ ਖੇਲੇ ਗੁਰੂ ਸ਼ਿਕਾਰ। ਸੁਣੋ ਖਾਲਸਾ ਨਿਹਚੈ ਧਾਰ।
ਘੋੜੇ ਪਰ ਅਸਵਾਰ ਗੁਸਾਈਂ। ਮਾਥੇ ਕਲਗੀ ਬਾਜ ਸੁਹਾਈ।
ਨਹੀਂ ਤਬੇਲੇ ਨੀਲਾ ਘੋੜਾ। ਸਹਿਆ ਨਾ ਜਾਇ ਗੁਰੂ ਵਿਛੋੜਾ।
ਨਿਹਚੇ ਧਾਰ ਸੁਣੇ ਜੇ ਕੋਈ। ਸਿਖੀ ਤਿਸੇ ਪਰਾਪਤ ਹੋਈ।
ਕੌਤਕ ਰਚਿਓ ਸ੍ਰੀ ਕ੍ਰਿਪਾਲਾ। ਰਤਨਗੜ੍ਹ ਹੈ ਜਹਾਂ ਬਿਸਾਲਾ।
ਸਿਖੀ ਸਿਖਨੀ ਜੋ ਦਰਸ਼ਨ ਜੋਵੈ। ਕਲਿਮਲ ਮੈਲ ਸਕਲ ਹੀ ਖੋਵੈ।
ਨਾਮ ਰਤਨਗੜ੍ਹ ਗੁਰਦੁਆਰਾ। ਸੋਭਾ ਤਾਕੀ ਅਪਰ ਅਪਾਰਾ।
ਦਾਸ ਹਰਨਾਮ ਸਿੰਘ ਕਹੇ ਮਸਕੀਨ। ਸ੍ਰੀ ਗੁਰੂ ਕੌਤਕ ਇਸ ਬਿਨਕੀਨ।

ਇਹ ਗੁਰਦੁਆਵਰਾ ਰਤਨਗੜ੍ਹ ਸਾਹਿਬ, ਸ੍ਰੀ ਸਚਖੰਡ ਸਾਹਿਬ ਜੀ ਤੋਂ ਅੱਠ ਮੀਲ ਅਤੇ ਗੁ: ਨਾਨਕਪੁਰੀ ਤੋਂ ਦੋ ਮੀਲ ਦੱਖਣ ਦਿਸ਼ਾ ਨੂੰ ਪੱਕੀ ਸੜਕ ਤੇ ਰਤਨਾਗਿਰੀ ਦੀਆਂ ਉੱਚੀਆਂ ਉੱਚੀਆਂ ਪਹਾੜੀਆਂ ਵਿਚ ਘਿਰਿਆ ਹੋਇਆ ਸਾਹਿਬਾਂ ਦੀ ਅੰਤਮ ਯਾਦ ਤਾਜਾ ਕਰਾ ਰਿਹਾ ਹੈ। ਇਥੇ ਗੁਰੂ ਜੀ ਨੇ ਸਚਖੰਡ ਪਯਾਨੇ ਕਰਨ ਮਗਰੋਂ ਇਕ ਦਰਸ਼ਨ ਅਭਿਲਾਸ਼ੀ ਸੰਤ ਜੀ ਨੂੰ ਦੀਦਾਰੇ ਬਖਸ਼ ਕੇ ਫੁਰਮਾਇਆ ਸੀ, ਕਿ ਤੁਸੀ ਸਚਖੰਡ ਜਾ ਕੇ ਸਾਡੇ ਖਾਲਸੇ ਨੂੰ ਰੁਦਨ ਕਰਨੋਂ ਹਟਾਉ ਅਤੇ ਦੱਸੋ ਅਸੀ ਖਾਲਸੇ ਦੇ ਸਦੀਵ ਅੰਗ ਸੰਗ ਹਾਂ ਅਤੇ ਸਾਰਾ ਖਾਲਸਾ ਕੀਰਤਨ ਅਤੇ ਸਤਿਨਾਮ ਦਾ ਜਾਪ ਕਰੇ। ਇਹ ਹੁਕਮ ਓਸ ਸੰਤ ਜੀ ਨੇ ਸਚਖੰਡ ਆ ਕੇ ਖਾਲਸੇ ਨੂੰ ਸੁਣਾਇਆ ਅਤੇ ਅਸਤਬਲ ਵਿਚੋਂ ਸਾਹਿਬਾਂ ਦਾ ਬਾਜ ਘੋੜਾ ਗਾਇਬ ਦੇਖਕੇ ਸਾਰਿਆਂ ਨੂੰ ਯਕੀਨ ਆ ਗਿਆ। ਕਈਆਂ ਨੇ ਸਾਹਿਬਾਂ ਦਾ ਅੰਗੀਠਾ ਫੋਲਿਆ ਜਿਸ ਵਿਚੋਂ ਕੇਵਲ ਇਕ ਛੋਟੀ ਕ੍ਰਿਪਾਨ ਲੱਭੀ।

ਇਸ ਗੁਰਦੁਆਰਾ ਸਾਹਿਬ ਜੀ ਦੀ ਸੇਵਾ ਸ੍ਰੀ ਮਾਨ ਬਾਬਾ ਨਿਧਾਨ ਸਿੰਘ ਜੀ ਨੇ ਕਰਾਈ ਹੈ ਅਤੇ ਗੁਰਦੁਆਰਾ ਸਾਹਿਬ ਦੀ ਨੀਹ ਰੱਖਣ ਵੇਲੇ ਲਾਗੇ ਦੇ ਚਾਲੀ ਕੁ ਪਿੰਡਾਂ ਨੂੰ ਲੰਗਰ ਛਕਾ ਕੇ ਇਕ ਭਾਰੀ ਯੱਗ ਕੀਤਾ ਸੀ। ਇਥੇ ਅਤੇ ਨਾਨਕ ਪੁਰੀ ਉੱਤੇ ਪ੍ਰਉਪਕਾਰੀ ਬਾਬਾ ਜੀ ਨੇ ਕਈ ਇਹੋ ਜਿਹੇ ਯੱਗ ਕੀਤੇ ਹਨ। ਸ: ਨਰਿੰਜਨ ਸਿੰਘ ਨੇ ਦੋ ਮੁਰੱਬੇ ਜਮੀਨ ਗੁਰਦੁਆਰਾ ਲੰਗਰ ਸਾਹਿਬ ਦੇ ਲੋਹ ਲੰਗਰ ਨਾਮ ਅਰਦਾਸ ਕਰਵਾਈ ਸੀ ਜੋ ਇਥੇ ਹੀ ਹੈ ਅਤੇ ਉਸਦੀ ਆਮਦਨੀ ਲੰਗਰ ਵਿਚ ਸਫਲੀ ਹੁੰਦੀ ਹੈ।

**ਗੁਰਦੁਆਰਾ ਗੁਪਤਸਰ ਸਾਹਿਬ, ਮਨਮਾੜ :-**

ਇਹ ਵਿਵਰਣ ਉਪਰੋਕਤ ਪੁਸਤਕ "ਹਜ਼ੂਰੀ ਦੀਦਾਰੇ" ਦੇ ਪੰਨਾ 58-59 ਤੇ ਅੰਕਿਤ ਹੈ:-

**।।ਦੋਹਿਰਾ।।**

ਗੁਪਤ ਸਰੋਵਰ ਈਹਾਂ ਹੈ। ਪ੍ਰਭੂ ਆਏ ਬੰਦੀ ਛੋੜ।।
ਬਾਲਾ ਰਾਓ ਅਤੇ ਰੁਸਤਮ ਰਾਓ। ਗੁਰੂ ਦੀਨੇ ਬੰਧਨ ਤੋੜ।।



Namdhari Elibrary NamdhariElibrary@gmail.com

ਚੌਪਈ।। ਰੁਸਤਮ ਰਾਓ ਅਤੇ ਬਾਲਾ ਰਾਈ। ਇਹ ਦੋਨੋਂ ਸੀ ਸੂਰੇ ਭਾਈ।
ਜਨਵਾੜਾ ਸ਼ਹਿਰ ਇਨਕੀ ਰਾਜਧਾਨੀ। ਲੂਟੇ ਪਰਜਾ ਰਾਜ ਬਗਾਨੀ।
ਬਾਹੂਬਲ ਬਹੁਮਾਨ ਧਰਾਇਆ। ਮਰਹੱਟੇ ਰਾਓ ਦਾ ਰਾਜ ਸਤਾਇਆ।
ਮਰਹੱਟੇ ਰਾਓ ਦਾ ਰਾਜ ਸਤਾਰੇ। ਕਰੀ ਲੜਾਈ ਉਨ ਬਲ ਕੋ ਧਾਰੇ।
ਵਿਚ ਜੰਗ ਬਹੁ ਮਾਰ ਮਚਾਈ। ਲੀਏ ਪਕੜ ਤਹਿ ਦੋਨੋਂ ਭਾਈ।
ਕਿਲੇ ਸਤਾਰੇ ਕੈਦੀ ਕੀਤੇ। ਦਿਤੇ ਦੂਖ ਕੇਤਕ ਦਿਨ ਬੀਤੇ।
ਇਕ ਸਿੰਘ ਉਹਾਂ ਪਹਿਰੇਦਾਰ। ਬਾਣੀ ਪੜ੍ਹਦਾ ਸੀ ਵਿਚ ਪਿਆਰ।
ਰੁਸਤਮ ਰਾਉ ਨੇ ਭਰਮ ਚੁਕਾਇਆ। ਕੈਸਾ ਮੰਤ੍ਰ ਹੈ ਇਹ ਗਾਇਆ।
ਸਤਿਗੁਰ ਕੇ ਸਿੰਘ ਸਭ ਸਮਝਾਯੋ। ਕਲਜੁਗ ਮਹਿ ਗੁਰੂ ਨਾਨਕ ਆਯੋ।।
ਤਿਸ ਗੁਰੂ ਕੀ ਗਾਦੀ ਚਾਲੀ। ਦਸਮ ਜੋਤ ਗੁਰੂ ਬਧ ਬਹਾਲੀ।
ਜੋ ਕੋਈ ਸਿਮਰੇ ਹੋਇ ਅਨੰਦ। ਕਾਟੇ ਸਤਿਗੁਰ ਤਿਸਕੇ ਫੰਧ।
ਬੰਦੀ ਛੋੜ ਗੁਰੂ ਜਸ ਸੁਣਾਏ। ਕਈ ਭੂਪ ਜਿਨ ਲੀਏ ਛੁਡਾਏ।
ਗੁਰੂ ਗੋਬਿੰਦ ਸਿੰਘ ਅੰਤਰਜਾਮੀ। ਭਗਤ ਜਨਾ ਕੇ ਕਰ ਹੈ ਕਾਮੀ।
ਸੁਣਕਰ ਬਚਨ ਸ਼ਰਧਾ ਬਹੁਠਾਨੀ। ਰਾਤ ਦਿਵਸ ਗਾਵੇਂ ਗੁਰਬਾਣੀ।
ਦੀਨ ਦਿਆਲ ਤਬ ਦਰਸ਼ਨ ਦੀਨਾ। ਅਨੰਦ ਰਿਦੈ ਬਹੁ ਭੂਪਨ ਕੀਨਾ।
ਸਤਿਗੁਰੂ ਬੋਲੇ ਫੜੋ ਰਕਾਬ। ਯਾਦ ਕੀਆ ਤੁਮ ਨੇ ਉਰਧਾਰ।

ਇਹ ਗੁਰਦੁਵਾਰਾ ਮਨਮਾੜ ਸ਼ਹਿਰ ਵਿਚ ਹੈ; ਜੋ ਦਿੱਲੀ ਬੰਬੇ ਮੇਨ ਲਾਈਨ ਤੇ ਇਕ ਭਾਰੀ ਜੰਕਸ਼ਨ ਹੈ। ਸ੍ਰੀ ਹਜ਼ੂਰ ਸਾਹਿਬ ਜੀ ਨੂੰ ਇਥੋਂ ਹੀ ਛੋਟੀ ਲਾਈਨ ਲਈ ਗੱਡੀ ਬਦਲਣੀ ਪੈਂਦੀ ਹੈ। ਇਥੇ ਦਸਮੇਸ਼ ਪਿਤਾ ਜੀ ਨੇ ਬਾਲਾ ਰਾਓ ਤੇ ਰੁਸਤਮ ਰਾਓ ਦੋਨੋਂ ਸ਼ਾਹੀ ਕੈਦੀਆਂ ਨੂੰ ਸਤਾਰੇ ਦੇ ਕਿਲ੍ਹੇ ਚੋਂ ਸੁਹਣੇ ਨੀਲੇ ਦੀਆਂ ਰਕਾਬਾਂ ਫੜਾ ਕੇ ਲਿਆਂਦਾ ਸੀ। ਇਥੇ ਭਾਰੀ ਜੰਗਲ ਸੀ। ਸ੍ਰੀ ਮਾਨ 108 ਸੰਤ ਬਾਬਾ ਨਿਧਾਨ ਸਿੰਘ ਜੀ ਨੇ ਇਸ ਅਸਥਾਨ ਨੂੰ ਪ੍ਰਗਟ ਕਰਕੇ ਇਥੇ ਇਕ ਆਲੀਸ਼ਾਨ ਗੁਰਦੁਆਰਾ ਬਣਾਇਆ ਹੈ। ਇਥੇ ਵੀ ਗੁਰੂ ਕਾ ਲੰਗਰ ਸੰਗਤਾਂ ਲਈ ਹਰ ਵਕਤ ਖੁਲ੍ਹਾ ਹੈ। ਸੰਗਤਾਂ ਦੇ ਆਰਾਮ ਲਈ ਕਾਫ਼ੀ ਕਮਰੇ ਬਣ ਚੁੱਕੇ ਹਨ।

**(ਅ) ਪੁਸਤਕ "ਕਥਾ ਸਚਖੰਡ ਰਚਨਾ" ਰਚਿਤ ਸ੍ਰ. ਨਿਰਵੈਰ ਸਿੰਘ ਅਰਸ਼ੀ :-**

ਸ੍ਰ. ਨਿਰਵੈਰ ਸਿੰਘ ਅਰਸ਼ੀ ਜੀ 'ਸਚਖੰਡ ਪੱਤਰ' ਮਾਸਿਕ ਰਿਸਾਲੇ ਦੇ ਸਾਬਕਾ ਸੰਪਾਦਕ ਹਨ ਜੋ ਹਰ ਮਹੀਨੇ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਭਾਸ਼ਾਵਾਂ ਤਿੰਨ ਸੈਕਸ਼ਨ ਵਿਚ ਗੁਰਦੁਆਰਾ ਸੱਚ ਖੰਡ ਸਾਹਿਬ ਹਜ਼ੂਰ ਸਾਹਿਬ-ਨਾਂਦੇੜ ਤੋਂ ਪ੍ਰਕਾਸ਼ਤ ਹੁੰਦਾ ਹੈ। ਫਰਵਰੀ 1980 ਵਿਚ ਇਸ ਰਿਸਾਲੇ ਨੇ 'ਕਥਾ ਸਚਖੰਡ ਰਚਨਾ ਅਤੇ ਸੰਖੇਪ ਜੀਵਨੀ ਦਸ ਗੁਰੂ ਸਾਹਿਬਾਨ' ਅੰਕ ਪ੍ਰਕਾਸ਼ਤ ਕੀਤਾ ਸੀ। ਇਸ ਵਿਚ ਵਿਦਵਾਨ ਲੇਖਕ ਨੇ ਗੁਰਦੁਵਾਰਾ ਗੁਪਤਸਰ ਸਾਹਿਬ ਮਨਮਾੜ ਬਾਰੇ ਇਸ ਪ੍ਰਕਾਰ ਲਿਖਿਆ ਹੈ— "(ਸਫਾ



Namdhari Elibrary NamdhariElibrary@gmail.com

38)— ਦਸਿਆਂ ਜਾਂਦਾ ਹੈ ਕਿ ਨਾਨਕ ਪੁਰੀ ਦੇ ਅਸਥਾਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਬਿਦਰ ਨੂੰ ਜਾਂਦੇ ਹੋਏ ਕੁਝ ਸਮਾ ਅਟਕੇ ਸਨ ਅਤੇ ਗੁਰਦੁਵਾਰਾ ਰਤਨਗੜ੍ਹ ਦੇ ਅਸਥਾਨ ਤੇ ਸ੍ਰੀ ਦਸਮੇਸ਼ ਪਿਤਾ ਜੀ ਨੇ ਸਚਖੰਡ ਪਿਆਨਾ ਕਰਨ ਉਪਰੰਤ ਇਕ ਸਾਧੂ ਨੂੰ ਦਰਸ਼ਨ ਦਿੱਤੇ ਸਨ।

ਗੁਰਦੁਵਾਰਾ ਗੁਪਤਸਰ ਸਾਹਿਬ, ਮਨਮਾੜ ਬਾਰੇ ਕਿਹਾ ਜਾਂਦਾ ਹੈ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਚਖੰਡ ਪਿਆਨਾ ਕਰ ਜਾਣ ਉਪਰੰਤ ਸਤਾਰੇ ਦੇ ਕਿਲੇ ਵਿਚ ਕੈਦ ਬਾਲਾ ਰਾਓ ਤੇ ਰੁਸਤਮ ਰਾਓ ਦੋ ਭਰਾਵਾਂ ਦੀ ਅਰਦਾਸ ਬੇਨਤੀ ਨੂੰ ਪ੍ਰਵਾਨ ਕਰਕੇ ਓਨ੍ਹਾਂ ਦੇ ਬੰਧਨ ਤੋੜੇ ਸਨ, ਤਾਂ ਉਨ੍ਹਾਂ ਬਹਾਦਰਾਂ ਨੇ ਗੁਰੂ ਸਾਹਿਬ ਦੇ ਘੋੜੇ ਦੀਆਂ ਰਕਾਬਾਂ ਪਕੜ ਲਈਆਂ ਤੇ ਗੁਰੂ ਸਾਹਿਬ ਨੇ ਉਪ੍ਰੋਕਤ ਅਸਥਾਨ ਤੇ ਪਹੁੰਚ ਕੇ ਰਾਜਪੂਤ ਰਾਜਿਆਂ ਨੂੰ ਆਜ਼ਾਦ ਕੀਤਾ। ਇਸ ਅਸਥਾਨ ਦੀ ਸੇਵਾ ਵੀ ਸੰਤ ਬਾਬਾ ਨਿਧਾਨ ਸਿੰਘ ਜੀ ਦੀ ਪ੍ਰੇਰਣਾ ਨਾਲ ਹੋਈ ਹੈ। ਅਤੇ ਬਹੁਤ ਵੱਡਾ ਗੁਰਦੁਆਰਾ ਉਸਰ ਚੁੱਕਾ ਹੈ।"

**ਗੁਰਦੁਆਰਾ ਰਤਨਗੜ੍ਹ ਸਾਹਿਬ ਅਤੇ ਗੁਰਦੁਆਰਾ ਗੁਪਤਸਰ ਬਾਰੇ ਹੋਰ ਜਾਣਕਾਰੀ:-**

ਗੁਰਦੁਆਰਾ ਸਚਖੰਡ ਵਾਲੀ ਜਗ੍ਹਾਂ ਤਾਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਗੁਰਦੁਆਰੇ ਦੀ ਇਮਾਰਤ ਉਸਰ ਚੁੱਕੀ ਸੀ ਪ੍ਰੰਤੂ ਬਾਕੀ ਯਾਦਗਾਰੀ ਅਸਥਾਨ ਕਾਫ਼ੀ ਸਮਾਂ ਬੇਅਬਾਦ ਹੀ ਰਹੇ। ਗੁਰਦੁਆਰਾ ਰਤਨਗੜ੍ਹ ਅਤੇ ਗੁਰਦੁਆਰਾ (ਮਨਵਾੜ) ਵਿਖੇ ਇਮਾਰਤਾਂ ਬਣਾਉਣ ਵਿਚ ਬਹੁਤ ਮੁਸ਼ਕਲਾਂ ਦਰ ਪੇਸ਼ ਆਈਆਂ ਸਨ ਪ੍ਰੰਤੂ ਸੰਤ ਬਾਬਾ ਨਿਧਾਨ ਸਿੰਘ ਜੀ ਨੇ ਅਨੇਕ ਕਠਿਨਾਈਆਂ ਸਹਾਰ ਕੇ ਗੁਰਦੁਆਰੇ ਉਸਾਰੇ ਸਨ। ਉਹਨਾਂ ਦੀ ਉਸਾਰੀ ਦੇ ਕੁਝ ਵੇਰਵੇ ਪੁਸਤਕ "ਬੰਦੀ ਛੋੜ ਦਾਤਾ— ਸਾਖੀ ਗੁਰਦਵਾਰਾ ਗੁਪਤਸਰ ਸਾਹਿਬ ਮਨਮਾੜ" ਵਿਚ ਇਸ ਪ੍ਰਕਾਰ ਮਿਲਦੇ ਹਨ :-

"...... **(ਸਫਾ 8)** ਅਕਾਸ਼ ਵਿਚ ਭਾਰੀ ਪ੍ਰਕਾਸ਼ ਹੋਇਆ, ਸੁਰਗਣ ਦੇਵੀ ਦੇਵਤੇ ਅਕਾਸ਼ ਵਿਚ ਜੈ ਜੈ ਕਾਰ ਤੇ ਫੁਲ ਵਰਸਾਉਂਦੇ ਨਜ਼ਰੀ ਪਏ। ਸਵੇਰੇ ਮਹਾਰਾਜ ਨੇ ਲੰਗਰ ਲਈ ਲਕੜੀਆਂ ਲਿਆਉਣ ਗਏ ਇਕ ਸਿੰਘ ਨੂੰ ਦਰਸ਼ਨ ਦਿੱਤੇ ਤੇ ਖਾਲਸੇ ਪ੍ਰਤੀ ਸੁਨੇਹਾ ਭੇਜਿਆ ਜੋ ਅਸੀ ਖਾਲਸੇ ਦੇ ਸਦੀਵ ਅੰਗ ਸੰਗ ਹਾਂ ਰੁਦਨ ਨਹੀਂ ਕਰਨਾ, ਕੀਰਤਨ ਕਰਨਾ ਹੈ, ਨਾਮ ਜਪਨਾ ਹੈ। ਫਿਰ ਪਹਿਰ ਦਿਨ ਚੜ੍ਹੇ ਰਤਨਾਗਿਰੀ ਪਹਾੜੀ (ਜੋ ਅਠ ਦਸ ਮੀਲ ਤੇ ਹੈ) ਕੋਲ ਦਰਸ਼ਨਾਂ ਦੀ ਤਾਂਘ ਵਿਚ ਬੈਠੇ ਇਕ ਉਦਾਸੀ ਸੰਤ ਨੂੰ ਦਰਸ਼ਨ ਬਖ਼ਸ਼ੇ ਤੇ ਸੁਨੇਹਾ ਭੇਜ ਕੇ ਖਾਲਸੇ ਨੂੰ ਰੁਦਨ ਕਰਨੋ ਹਟਾਇਆ......"

"...... **(ਸਫਾ 10)** ਸਮਾਂ ਪਾ ਕੇ ਇਥੇ (ਗੁਰਦੁਆਰਾ ਸਚਖੰਡ) ਗੁਰੂ ਕੇ ਲੰਗਰ ਦਾ ਪਹਿਰਾ ਕਾਫ਼ੀ ਢਿੱਲਾ ਹੋ ਗਿਆ ਤੇ ਕੇਵਲ ਇਕ ਵੇਲੇ ਸਵੇਰੇ ਹੀ ਲੰਗਰ ਦੀ ਹਾਜ਼ਰੀ ਭਰਨ ਲਗੀ ਤਾਂ ਸੰਤ ਬਾਬਾ ਨਿਧਾਨ ਸਿੰਘ ਜੀ ਦਾ ਮਨ, ਇਹ ਦੇਖਕੇ ਬਹੁਤ ਉਪ੍ਰਾਮ ਜੋ ਜਾਂਦਾ। ਆਪ ਉਸ ਵੇਲੇ ਸ੍ਰੀ ਸਚਖੰਡ ਸਾਹਿਬ ਵਿਚ ਜਲ ਅਤੇ ਝਾੜੂ ਆਦਿ ਦੀ ਅਨਥਕ ਸੇਵਾ ਕਰ ਰਹੇ ਸਨ। ਦਿਨੇ ਗੁਰੂ ਸੇਵਾ ਵਿਚ ਗੁਜ਼ਾਰਨਾ ਤੇ ਸਾਰੀ ਰਾਤ



Namdhari Elibrary NamdhariElibrary@gmail.com

ਇਕਤਾਰੇ ਨਾਲ ਹੌਲੀ ਹੌਲੀ ਸ਼ਬਦ ਪੜ੍ਹਦੇ, ਪ੍ਰਕਰਮਾ ਵਿਚ ਨਾਮ ਸਿਮਰਨ ਵਿਚ ਬੈਠਕੇ ਗੁਜ਼ਾਰਨੀ। ਗੁਰੂ ਕੇ ਲੰਗਰ ਦਾ ਪਹਿਰਾ ਢਿੱਲਾ ਦੇਖ ਕੇ ਸਟੇਸ਼ਨ ਤੇ ਆ ਗਏ ਅਤੇ ਗੱਡੀ ਦੀ ਇੰਤਜ਼ਾਰ ਵਿਚ ਬਾਹਰ ਇਕ ਇਮਲੀ ਦੇ ਝਾੜ ਥੱਲੇ ਬੈਠ ਗਏ ਅਤੇ ਸਮਾਧੀ ਲਗ ਗਈ।

ਅੱਧੀ ਰਾਤ ਦਾ ਸਮਾਂ ਸੀ ਜੋ ਅਚਾਨਕ ਭਾਰੀ ਪ੍ਰਕਾਸ ਹੋਇਆ। ਬਾਬਾ ਜੀ ਦੀਆਂ ਅੱਖਾਂ ਰਬੀ ਰੋਸ਼ਨੀ ਨਾਲ ਖੁਲ੍ਹ ਗਈਆਂ, ਕੀ ਦੇਖਦੇ ਹਨ, ਅਰਸ਼ਾਂ ਦੇ ਵਾਲੀ ਫ਼ਰਸ਼ਾਂ ਤੇ ਖੜੇ ਦਰਸ਼ਨ ਦੇ ਰਹੇ ਸਨ, ਝਟ ਚਰਨਾਂ ਤੇ ਡਿਗ ਪਏ ਤੇ ਅੱਖਾਂ ਤੋਂ ਛਮਾਂ ਛਮ ਹੰਝੂ ਵਗਣ ਲਗੇ ਜਿਵੇ ਵੈਰਾਗ ਦਾ ਕੋਈ ਹੜ੍ਹ ਆ ਗਿਆ ਸੀ ..... ਹਜ਼ੂਰ ਨੇ ਵਰ ਦਿੱਤਾ (ਸਫਾ 11) "ਅਜ ਤੋਂ ਖੀਸਾ ਮੇਰਾ ਹੱਥ ਤੇਰਾ, ਤੋਟ ਨਹੀ ਆਵੇਗੀ"।...... ਸ੍ਰੀ ਮਾਨ ਬਾਬਾ ਜੀ ਨੇ ਕਾਫ਼ੀ ਗੁਰਦਆਰਿਆਂ ਦੀ ਸੇਵਾ ਕਰਵਾਈ ਹੈ। ਜਿਥੇ ਗੁਰੂ ਮਹਾਰਾਜ ਨੇ ਉਦਾਸੀ ਸੰਤ ਨੂੰ ਦਰਸ਼ਨ ਦਿੱਤੇ ਉਥੇ ਰਤਨਾਗਿਰੀ ਪਹਾੜੀ ਕੋਲ ਗੁਰਦੁਆਰਾ ਰਤਨਗੜ੍ਹ ਬਣਵਾਇਆ ਹੈ। ਸੰਨ 1931 ਦੀ ਗੱਲ ਹੈ ਜੋ ਸ੍ਰੀ ਮਾਨ ਬਾਬਾ (ਨਿਧਾਨ ਸਿੰਘ) ਜੀ ਜਥੇ ਸਮੇਤ ਪੰਜਾਬ ਜਾਣ ਵਾਲੀ ਗੱਡੀ ਦੀ ਉਡੀਕ ਵਿਚ ਮਨਮਾੜ ਸਟੇਸ਼ਨ ਤੇ ਬੈਠੇ ਸਨ। ਰਾਤ ਦਾ ਸਮਾਂ ਸੀ ਗੱਡੀ ਸਵੇਰੇ ਆਉਣੀ ਸੀ ਜੋ ਬਾਬਾ ਜੀ ਨੂੰ ਸਮਾਧੀ ਵਿਚ ਬੈਠਿਆਂ ਗੁਰੂ ਮਹਾਰਾਜ ਜੀ ਦੇ ਦਰਸ਼ਨ ਹੋਏ ਤੇ ਇਥੇ ਮਨਮਾੜ ਵਿਚ ਹੀ ਹਜ਼ੂਰ ਦਾ ਗੁਰ ਅਸਥਾਨ ਪ੍ਰਗਟ ਕਰਨ ਦੀ ਆਗਿਆ ਹੋਈ। ਜਦੋਂ ਸਵੇਰ ਹੋਈ ਤਾਂ ਸ੍ਰੀਮਾਨ ਬਾਬਾ ਜੀ ਗੱਡੀ ਦਾ ਪ੍ਰੋਗਰਾਮ ਛੱਡਕੇ ਜਥੇ ਸਮੇਤ ਸ਼ਹਿਰ ਨੂੰ ਚਲ ਪਏ ਅਤੇ ਥੋੜੀ ਦੂਰ ਜਾ ਕੇ ਇਕ ਪਿੱਪਲ ਦੇ ਬ੍ਰਿਛ ਥੱਲੇ ਆਸਨ ਲਾ ਲਿਆ। ਉਸ ਵੇਲੇ ਇਥੇ ਭਾਰੀ ਜੰਗਲ ਹੀ ਜੰਗਲ ਸੀ ਤੇ ਕੁਝ ਹਿੱਸਾ ਕਬਰਸਤਾਨ ਵਜੋਂ ਵਰਤੀਦਾ ਸੀ।

"...... (ਸਫਾ 12) ਬਾਬਾ ਜੀ ਦੀ ਆਗਿਆ ਪਾ ਕੇ ਜਥੇ ਦੇ ਸਿੰਘਾਂ ਨੇ ਜੰਗਲ ਦੀ ਸਫਾਈ ਸ਼ੁਰੂ ਕਰ ਦਿੱਤੀ ਤੇ ਥੋੜੇ ਹੀ ਦਿਨਾਂ ਵਿਚ ਲਕੜਾਂ ਆਦਿ ਲਾ ਕੇ ਕਾਫ਼ੀ ਥਾਂ ਘੇਰ ਲਿਆ। ਇਹ ਗੱਲ ਸਾਰੇ ਨਗਰ ਵਿਚ ਧੁੰਮ ਗਈ ਸੀ ਜੋ ਸਿੰਘਾਂ ਨੇ ਆਪਣਾ ਕਬਜਾ ਜਮਾ ਲਿਆ ਹੈ ਪ੍ਰੰਤੂ ਕੁਝ ਸ਼ਹਿਰ ਦੇ ਬਜ਼ੁਰਗ ਸੱਜਣ ਬਾਬਾ ਜੀ ਪਾਸ ਆਏ ਤੇ ਬਾਬਾ ਜੀ ਦੀ ਨੂਰਾਨੀ ਸਖਸ਼ੀਅਤ ਤੋਂ ਬਹੁਤ ਪ੍ਰਭਾਵਤ ਹੋਏ। ਗਲਬਾਤ ਹੋਣ ਤੇ ਉਨ੍ਹਾਂ ਦੇ ਸਾਰੇ ਸ਼ੰਕੇ ਦੂਰ ਹੋ ਗਏ ਤੇ ਉਹ ਜ਼ਮੀਨ ਗੁਰਦੁਆਰਾ ਸਾਹਿਬ ਨੂੰ ਦੇਣੀ ਮੰਨ ਗਏ; ਪ੍ਰੰਤੂ ਮਹਾਂ ਪੁਰਖਾਂ ਨੇ ਕਿਹਾ ਕਿ ਜ਼ਮੀਨ ਦਾ ਮੁਲ ਜ਼ਰੂਰ ਦੇਵਾਂਗੇ। ਹਾਲਾਂ ਇਹ ਗੱਲਾਂ ਚਲ ਹੀ ਰਹੀਆਂ ਸਨ ਜੋ ਕੁਝ ਸ਼ਰਾਰਤੀ ਸੱਜਣਾਂ ਨੇ ਨਾਸਕ ਜਾ ਕੇ ਕੁਲੈਕਟਰ ਸਾਹਿਬ ਦੀ ਅਦਾਲਤ ਵਿਚ ਬਾਬਾ ਜੀ ਦੇ ਖਿਲਾਫ ਦਰਖਾਸਤ ਕਰ ਦਿੱਤੀ ਤੇ ਇਸ ਸਾਰੇ ਮਾਮਲੇ ਨੂੰ ਮਜ਼ਹਬੀ ਰੰਗਨ ਦੇ ਕੇ ਬਹੁਤ ਹੀ ਵਧਾ ਚੜ੍ਹਾ ਕੇ ਪੇਸ਼ ਕੀਤਾ। ਕੁਝ ਦਿਨਾਂ ਬਾਦ ਕੁਲੈਕਟਰ ਸਾਹਿਬ ਨਾਸਕ ਜਗ੍ਹਾ ਦਾ ਮੁਆਇਨਾ ਕਰਕੇ ਫੈਸਲਾ ਦੇਣ ਲਈ ਆਪ ਮੌਕੇ ਤੇ ਆਏ ਅਤੇ ਮਹਾਂ ਪੁਰਸ਼ਾਂ ਦੀ ਨੂਰਾਨੀ ਸਖਸ਼ੀਅਤ ਤੋਂ ਕਾਫ਼ੀ ਪ੍ਰਭਾਵਤ ਹੋ ਕੇ ਨਗਰ ਨਿਵਾਸੀਆਂ ਨੂੰ ਸਮਝਾਇਆ ਜੋ ਇਹ ਵੀ ਖੁਦਾ ਦਾ ਘਰ ਬਣ ਰਿਹਾ ਹੈ। ਆਪ ਨੂੰ ਜ਼ਮੀਨ ਦਾ ਮੁਲ ਦਿਵਾ ਦੇਂਦੇ ਹਾਂ ਪਰ ਉਹ ਬਜ਼ਿਦ ਰਹੇ ਤੇ ਮੁਲ ਲੈਣਾ ਨਾ



Namdhari Elibrary NamdhariElibrary@gmail.com

ਮੰਨੇ। ਕੋਈ ਹੋਰ ਹੱਲ ਲਭਦਾ ਨਾ ਵੇਖ ਕੇ ਕੁਲੈਕਟਰ ਸਾਹਿਬ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਆਪ ਕਹਿੰਦੇ ਹੋ ਇਹ ਸਾਡਾ ਅਸਥਾਨ ਹੈ ਆਪ ਇਸ ਲਈ ਕੋਈ ਠੋਸ ਸਬੂਤ ਦੇਵੋ ਨਹੀ ਤਾਂ ਕਾਨੂੰਨ ਆਪਣਾ ਰਾਹ ਲਭੇਗਾ ਤੇ ਆਪ ਨੂੰ ਜਗ੍ਹਾ ਖਾਲੀ ਕਰਨੀ ਪਵੇਗੀ।

"...... **(ਸਫਾ 13)** ਕੁਲੈਕਟਰ ਸਾਹਿਬ ਦਾ ਫੈਸਲਾ ਸੁਣ ਕੇ ਬਾਬਾ ਜੀ ਕਾਫ਼ੀ ਗੰਭੀਰ ਹੋ ਗਏ ਤੇ ਪਿੱਪਲ ਥੱਲੇ ਆਪਣੇ ਆਸਨ ਵਲ ਨੂੰ ਤੁਰ ਪਏ। ਪਿੱਪਲ ਥੱਲੇ ਕੁਝ ਸਮਾਂ ਖੜੋ ਕੇ ਫਿਰ ਚੜ੍ਹਦੇ ਵਲ ਨੂੰ ਕੁਝ ਕਦਮ ਗਿਣ ਕੇ ਤੁਰੇ ਤੇ ਇਕ ਥਾਂ ਅਡੋਲ ਹੋ ਗਏ। ਹੁਣ ਸਾਰੇ ਨਗਰ ਨਿਵਾਸੀ ਸੱਜਣ ਬੜੇ ਉਤਸਕ ਸਨ ਤੇ ਸਾਹਿਬ ਵੀ ਉਨ੍ਹਾਂ ਦੇ ਹੱਕ ਵਿਚ ਫੈਸਲਾ ਦੇ ਚੁੱਕਾ ਸੀ। ਇੰਨੇ ਨੂੰ ਬਾਬਾ ਜੀ ਬੜੇ ਗੰਭੀਰ ਸੁਰ ਵਿਚ ਬੋਲੇ ਜੋ ਇਥੇ ਸਾਡਾ ਪੁਰਾਣਾ ਖੂਹ (ਬੌੜਾ) ਹੈ ਇਹੀ ਸਾਡਾ ਪੱਕਾ ਸਬੂਤ ਹੈ। ਕੁਲੈਕਟਰ ਸਾਹਿਬ ਦੇ ਹੁਕਮ ਅਨੁਸਾਰ ਥਾਂ ਦੀ ਖੁਦਾਈ ਸ਼ੁਰੂ ਹੋਈ। ਦੋਵੇਂ ਧਿਰਾਂ ਆਪਣੀ ਜਿਤ ਲਈ ਬਹੁਤ ਉਤਸੁਕ ਸਨ। ਕਈ ਘੰਟੇ ਦੀ ਖੁਦਾਈ ਬਾਅਦ ਕੋਈ ਦਸ ਕੁ ਫੁਟ ਥੱਲੇ ਜਾ ਪੁਰਾਣੇ ਖੂਹ ਦੇ ਚਿੰਨ੍ਹ ਸਾਫ਼ ਨਜ਼ਰ ਆਉਣ ਲਗ ਪਏ ਤਾਂ ਖਾਲਸੇ ਨੇ ਖੁਸ਼ੀ ਵਿਚ ਜੈਕਾਰੇ ਛਡਣੇ ਸ਼ੁਰੂ ਕਰ ਦਿੱਤੇ। ਹੁਣ ਕੇਸ ਦਾ ਫੈਸਲਾ ਬਾਬਾ ਜੀ ਦੇ ਹੱਕ ਵਿਚ ਹੋ ਗਿਆ ਸੀ। ਖਾਲਸੇ ਦੀ ਫਤਿਹ ਹੋ ਗਈ ਸੀ। ਫਿਰ ਵੀ ਬਾਬਾ ਜੀ ਨੇ ਜ਼ਮੀਨ ਦਾ ਯੋਗ ਮੁਲ ਦੇ ਗੁਰਦਵਾਰਾ ਸਾਹਿਬ ਦੇ ਨਾਮ ਜ਼ਮੀਨ ਦਾ ਬੈਨਾਮਾ ਕਰਵਾ ਲਿਆ......

"...... **(ਸਫਾ 14)** ਬਾਬਾ ਜੀ ਨੇ ਇਥੇ ਟੀਨਾ ਨਾਲ ਛੋਟਾ ਜਿਹਾ ਕਮਰਾ ਛਤ ਕੇ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਕਰਕੇ ਨਿਸ਼ਾਨ ਸਾਹਿਬ ਝੁਲਾ ਦਿੱਤਾ। ਇਹ ਉਹੀ ਅਸਥਾਨ ਹੈ ਜਿਥੇ ਅਜਕਲ ਗੁਰਦੁਆਰਾ ਗੁਪਤਸਰ ਸਾਹਿਬ ਮਨਮਾੜ ਸ਼ਹਿਰ ਵਿਚ ਵਿਦਮਾਨ ਹੈ।"

ਇਸ ਪ੍ਰਕਾਰ ਗੁਰਦੁਆਰਾ ਗੁਪਤਸਰ ਸਾਹਿਬ ਮਨਮਾੜ ਦੀ ਉਸਾਰੀ ਹੋਈ ਜੋ ਦਸਮ ਗੁਰੂ ਜੀ ਦੇ ਨਾਂਦੇੜ ਤੋਂ ਬਾਅਦ ਦੇ ਜੀਵਨ ਦਾ ਇਕ ਠੋਸ ਸਬੂਤ ਹੈ।

**ਬਾਲਾ ਰਾਇ ਬਾਰੇ ਇਤਿਹਾਸਕ ਜਾਣਕਾਰੀ :-**

ਬਾਲਾ ਰਾਇ ਤੇ ਰੁਸਤਮ ਰਾਇ ਜਿਹਨਾਂ ਨੂੰ ਸਤਾਰਾ ਦੇ ਕਿਲ੍ਹੇ ਵਿਚੋਂ ਦਸਮ ਗੁਰੂ ਜੀ ਨੇ ਘੋੜੇ ਦੀਆਂ ਰਕਾਬਾਂ ਪਕੜਾ ਕੇ ਆਕਾਸ਼ ਮਾਰਗ ਰਾਹੀਂ ਗੁਪਤਸਰ ਮਨਮਾੜ ਵਾਲੀ ਜਗ੍ਹਾ, ਉਸ ਸਮੇਂ ਇਕ ਪਿੱਪਲ ਦੇ ਦਰਖਤ ਹੇਠ ਲਿਆ ਕੇ ਆਜ਼ਾਦ ਕਰਵਾਇਆ ਸੀ, ਉਹਨਾਂ ਵਿਚੋਂ ਬਾਲਾ ਰਾਇ ਬਾਰੇ ਸਾਨੂੰ ਇਤਿਹਾਸ ਦੇ ਪੰਨਿਆਂ 'ਚੋਂ ਜਾਣਕਾਰੀ ਪ੍ਰਾਪਤ ਹੋ ਜਾਂਦੀ ਹੈ। ਬਾਲਾ ਰਾਇ ਦੱਖਣ ਦਾ ਨਹੀਂ, ਸਗੋਂ ਪੰਜਾਬ (ਵਰਤਮਾਨ ਹਰਿਆਣਾ) ਪ੍ਰਾਂਤ ਦਾ ਰਹਿਣ ਵਾਲਾ ਸੀ।

ਕਿਹਾ ਜਾਂਦਾ ਹੈ ਕਿ ਜਦੋਂ ਦਸਮ ਗੁਰੂ ਜੀ ਖਿਦਰਾਣੇ ਦੀ ਢਾਬ ਤੇ ਇਤਿਹਾਸਕ ਜੰਗ ਲੜ ਕੇ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਦੀ ਧਰਤੀ ਨੂੰ ਭਾਗ ਲਗਾ ਰਹੇ



Namdhari Elibrary NamdhariElibrary@gmail.com

ਸਨ ਤਾਂ ਸੁਹੇਵਾ ਸਾਹਿਬ ਦਾ ਨਿਵਾਸੀ ਠਾਕੁਰ ਦੌਲਤ ਰਾਮ ਕਾਦਲ ਦਰਸ਼ਨਾਂ ਹਿਤ ਤਲਵੰਡੀ ਸਾਬੋ ਆਇਆ ਅਤੇ ਗੁਰੂ ਜੀ ਨੂੰ ਆਪਣੀ ਸਾਰੀ ਵਿਥਿਆ ਦੱਸੀ, ਕਿਵੇਂ ਉਸਨੂੰ ਰਾਜੇ ਕਰਨ ਸਿੰਘ ਨੇ ਉਸਦੇ ਰਾਜ ਵਿਚੋਂ ਕੱਢ ਦਿੱਤਾ ਹੈ। ਸਤਿਗੁਰਾਂ ਨੇ ਉਸਨੂੰ ਦਿਲਾਸਾ ਦਿੱਤਾ ਤੇ ਕਿਹਾ ਤੂੰ ਸੁਹੇਵੇ ਚਲ, ਅਸੀਂ ਵੀ ਆਵਾਂਗੇ। ਸਤਿਗੁਰੂ ਜੀ ਲਗਭਗ ਨੌ ਮਹੀਨੇ ਤਲਵੰਡੀ ਸਾਬੋ ਠਹਿਰੇ, ਫਿਰ ਸਰਸਾ ਤੋਂ ਨੌਹਰ ਹੁੰਦੇ ਹੋਏ ਸੁਹੇਵਾ ਸਾਹਿਬ ਆ ਕੇ ਠਹਿਰੇ।

### (ਠਾਕੁਰ ਦੌਲਤ ਰਾਮ ਦੀ ਬੰਸਾਵਲੀ) [5]




ਠਾਕੁਰ ਦੌਲਤ ਰਾਮ ਗੁਰੂ ਜੀ ਦਾ ਆਉਣਾ ਸੁਣਕੇ ਗੁਰ ਚਰਨਾਂ ਵਿਚ ਹਾਜ਼ਰ ਹੋਇਆ ਅਤੇ ਆਪਣੇ ਚਾਰ ਪੁਤਰਾਂ ਨੂੰ ਵੀ ਗੁਰੂ ਜੀ ਦੇ ਦਰਸ਼ਨਾਂ ਲਈ ਲਿਆਂਦਾ। ਗੁਰੂ ਜੀ ਦੇਖਕੇ ਪੁਛਿਆ, ਤੇਰਾ ਪੰਜਵਾਂ ਪੁਤਰ ਕਿਥੇ ਹੈ ਤਾਂ ਠਾਕੁਰ ਦੌਲਤ ਰਾਮ ਨੇ ਕਿਹਾ ਕਿ ਜੀ ਉਹ ਬੂਲਾ ਹੈ ਭਾਵ ਮਸਤਾਨੀ ਬਿਰਤੀ ਵਿਚ ਰਹਿੰਦਾ ਹੈ। ਸਤਿਗੁਰਾਂ ਨੇ ਕਿਹਾ, ਉਹ ਬੂਲਾ ਨਹੀਂ, ਉਹ ਤਾਂ ਬਾਲਾ ਰਾਇ ਹੈ, ਦੇਸ਼ ਦਾ ਰਾਜਾ ਹੋਵੇਗਾ। ਠਾਕੁਰ ਦੌਲਤ ਰਾਮ ਨੇ ਗੁਰੂ ਜੀ ਨੂੰ ਚਿੱਟਾ ਖੇਸ ਭੇਟ ਕਰਕੇ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਵਰ ਦੇਂਦਿਆ ਕਿਹਾ ਜਿਨਾਂ ਦੀਆ ਖੇਸ, ਤਿਨਾਂ ਦਾ ਦੇਸ"। ਸਾਖੀ ਪੋਥੀ ਵਿਚ ਇਹ ਵਾਰਤਾ ਇਸ ਪ੍ਰਕਾਰ ਦਿੱਤੀ ਹੋਈ ਹੈ। :-[6]



Namdhari Elibrary NamdhariElibrary@gmail.com

"....ਕੋਈ ਕੁ ਦਿਨ ਬਸੇ ਸਰਸੇ। ਸਰਸੇ ਤੇ ਕੂਚ ਕੀਆ, ਮੁਕਾਮ ਨੌਹਰ ਕੀਆ। ਕੋਈ ਦਿਨ ਬਸੇ ਨੌਹਰ ਤੇ ਕੂਚ ਕੀਆ। ਸੁਖਾ ਛਕਿਆ, ਸੂਰ ਪੁਰ ਸੁਹੇਵੇ ਮੁਕਾਮ ਕੀਆ। ਦੌਲਤ ਰਾਮ ਚਾਰ ਬੇਟੇ ਲੈ ਕਰਿ ਆਣ ਮੱਥਾ ਟੇਕਿਆ ਹਜ਼ੂਰ।

ਤਾਂ ਬਚਨ ਹੋਇਆ : "ਦੌਲਤ ਰਾਮ ਤੇਰੇ ਕੈ ਬੇਟੇ ਹੈਨ।" ਕਹਿਆ: 'ਜੀ ਪੰਜ ਬੇਟੇ ਹੈਨ।' ਬਚਨ ਹੋਇਆ, 'ਪੰਜਵਾਂ ਕਹਾਂ ਹੈ?' 'ਜੀ, ਏਥੇ ਫਿਰਦਾ ਹੋਇਗਾ, ਬਾਉਲਾ ਹੈ। ਤਾਂ ਬਚਨ ਹੋਇਆ: 'ਉਹ ਬਾਵਲਾ ਨਹੀਂ ਸਿਆਣਾ ਹੈ, ਓਸ ਨੂੰ ਬੁਲਾਵੋਂ'। ਬੁਲਾਇਆ, ਆਣ ਹੱਥ ਬੰਨ੍ਹ ਕੇ ਮੱਥਾ ਟੇਕਿਆ। ਬਚਨ ਹੋਇਆ : 'ਇਸ ਕਾ ਨਾਉਂ ਕਿਆ ਹੈ?' ਕਹਿਆ : 'ਜੀ ਇਸ ਕਾ ਨਾਉਂ ਬੂਲਾ ਹੈ ਜੀ।'

'ਇਨੂੰ ਬੂਲਾ ਨਹੀ ਕਹਿਣਾ ! ਇਸਨੂੰ ਲਾਲ ਸਿੰਘ ਕਹਿਣਾ ! ਏਹੁ ਤੇਰੇ ਘਰ ਮੈ ਲਾਲ ਹੈ। ਏਹੋ ਇਸ ਦੇਸ ਦਾ ਰਾਜਾ ਹੋਵੈਗਾ। ਅਰੁ ਇਹ ਚਾਰੋ ਇਸ ਕੀ ਕਮਾਈ ਖਾਵੈਂਗੇ। ਦੌਲਤ ਰਾਮ ਪੰਜੇਂ ਬੇਟੇ ਲੈ ਕਰਿ ਘਰਾਂ ਨੂੰ ਗਇਆ।...

**(ਸਫਾ 132)** ਇਤਨੇ ਦੌਲਤ ਰਾਮ ਖੇਸ ਲੈ ਕਰਿ ਆਣ ਹਜ਼ੂਰ ਮੱਥਾ ਟੇਕਿਆ। ਤਾਂ ਬਚਨੁ ਹੋਇਆ :' ਦੌਲਤ ਰਾਮ ! ਜਿਨਾ ਦੇ ਖੇਸ ਤਿਨਾ ਦਾ ਦੇਸ। ਜਾਓ ! ਪੰਜ ਪੀੜ੍ਹੀਆਂ ਤੇਰਾ ਰਾਜ ਹੋਵੇਗਾ। ਛੀਵੀਂ ਪੀੜੀ ਮੇਰਾ ਖਾਲਸਾ ਹੋਵੇਗਾ।"

ਬਾਲਾ ਰਾਇ ਨੇ ਦਸਮ ਗੁਰੂ ਜੀ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਖੰਡੇ ਬਾਟੇ ਦਾ ਅੰਮ੍ਰਿਤ ਛਕਕੇ ਉਸਦਾ ਨਾਮ ਲਾਲ ਸਿੰਘ ਹੋ ਗਿਆ। ਉਹ ਬਹੁਤ ਧਰਮਾਤਮਾ ਅਤੇ ਨਾਮ ਦਾ ਰਸੀਆ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਭਾਸ਼ਣ ਵਿਚ ਜ਼ਿਕਰ ਆਉਂਦਾ ਹੈ ਕਿ ਔਰਤਾਂ ਜਿਹਨਾਂ ਨੂੰ ਬੱਚਾ ਨਹੀ ਸੀ ਹੁੰਦਾ, ਉਸਦਾ ਕਪੜਾ ਨਿਚੋੜ ਕੇ ਦੇਣ ਨਾਲ ਬੱਚਾ ਹੋ ਜਾਇਆ ਕਰਦਾ ਸੀ। ਉਹ ਸੂਰਬੀਰ ਯੋਧਾ ਵੀ ਸੀ ਅਤੇ ਆਪਣੇ ਨਾਲ ਹਰ ਸਮੇਂ ਸੱਤ ਵੀਹਾਂ ਜੁਆਨ ਰੱਖਿਆ ਕਰਦਾ ਸੀ। ਇਕ ਵਾਰ ਉਸਨੇ ਬੀਰਨ ਦੇ ਮੁਸਲਮਾਨ ਧਾੜਵੀਆਂ ਤੋਂ ਆਪਣੇ ਚਾਰੇ ਨੂੰ ਬਚਾਇਆ ਸੀ। ਲਾਲ ਸਿੰਘ, ਭਾਦਰਾ (ਅਜਕਲ ਜ਼ਿਲਾ ਗੰਗਾ ਨਗਰ ਦੀ ਤਹਿਸੀਲ) ਦਾ ਰਾਜਾ ਬਣਿਆ ਸੀ ਅਤੇ ਕਲਗੀਧਰ ਪਾਤਸ਼ਾਹ ਦਸਮ ਗੁਰੂ ਜੀ ਨੇ ਆਪਣੇ ਗੁਪਤ ਜੀਵਨ ਸਮੇਂ ਜਦੋਂ ਉਹ ਬਾਬਾ ਅਜੈਪਾਲ ਸਿੰਘ ਨਾਮ ਹੇਠ ਵਿਚਰ ਰਹੇ ਸਨ ਤਾਂ ਲਾਲ ਸਿੰਘ ਦੀ ਮਦਦ ਕੀਤੀ ਸੀ ਜਿਸਦਾ ਜ਼ਿਕਰ ਭਾਈ ਕਾਹਨ ਸਿੰਘ ਨਾਭਾ ਜੀ ਨੇ ਕੀਤਾ ਹੈ।[7]

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੁਹੇਵਾ ਸਾਹਿਬ ਨੂੰ ਹਮੇਸ਼ਾ ਆਪਣੇ ਹੁਕਮਨਾਮਿਆਂ ਵਿਚ ਯਾਦ ਕੀਤਾ ਅਤੇ ਰੰਗੂਨ ਦੀ ਧਰਤੀ ਤੇ ਵਿਚਰਦੇ ਹੋਇਆਂ ਵਾਰ ਵਾਰ ਸੰਗਤਾਂ ਨੂੰ ਤਾਕੀਦ ਕੀਤੀ ਸੀ ਕਿ ਸੁਹੇਵੇ ਜਾ ਕੇ ਭਜਨ ਪਾਠ ਕਰੋ ਜਿਵੇਂ ਕਿ :-

"ਜਾ ਕੇ ਜਿਤਨਾ ਸਾਰੇ ਦੇਸ ਦੀ ਸੰਗਤ ਤੇ ਬਣ ਸਕੇ ਉਤਨਾ ਪਾਠ ਬਾਣੀ ਕਰੋ ਸੁਹੇਵੇ ਸਾਹਿਬ।"

"ਗੁਰੂ ਜੀ ਦਾ ਈ ਹੁਕਮ ਹੈ ਬਰਨੀ ਪਾਠ ਕੋ ਜ਼ੋਰ ਦਿਉ। ਏਥੋਂ ਜਾ ਕੇ ਸੁਹੇਵੇ ਸਾਹਿਬ ਸਾਰੇ ਦੇਸ ਦੇ ਨਾਮਧਾਰੀ ਕੱਠੇ ਹੋ ਕੇ।"



Namdhari Elibrary NamdhariElibrary@gmail.com

"ਸੁਹੇਵੇ ਸਾਹਿਬ ਜੋ ਜਾਵੇ ਪਾਠ ਕਰਨ ਸੋ ਇਕ ਪਾਠ ਚੰਡੀ ਦੀ ਵਾਰ ਦਾ ਸਭ ਕਰ ਲੈਣ।"

"ਨਾਲੇ ਭਜਨ ਪਾਠ ਜ਼ਰੂਰ ਕਰੇ ਸੁਹੇਵੇ ਸਾਹਿਬ ਜਾ ਕੇ।"

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਹੁਕਮਨਾਮਿਆਂ ਦੀ ਪਾਲਣਾ ਕੀਤੀ ਅਤੇ 1977 ਬਿਕਰਮੀ (1921 ਈਸਵੀ) ਨੂੰ ਸੰਤ ਆਲਾ ਸਿੰਘ ਜੀ ਅਤੇ ਹੋਰ ਸੰਤਾਂ ਨੂੰ ਭੇਜ ਕੇ ਸੁਹੇਵਾ ਸਾਹਿਬ ਪਾਠ ਕਰਵਾਏ ਅਤੇ ਫਿਰ ਅਨੇਕ ਵਾਰ ਪਾਠ ਕਰਵਾ ਕੇ ਗੁਰੂ ਗੋਬਿੰਦ ਸਿੰਘ ਜੀ ਦਾ ਵਾਕ ਸਾਕਾਰ ਕੀਤਾ ਸੀ ਅਤੇ ਠਾਕੁਰ ਦੌਲਤ ਰਾਮ ਦੇ ਪਰਵਾਰ ਦੇ ਘਰ ਦੀਵਾਨ ਵੀ ਲਗਾਏ ਸਨ।

"ਮਾਲਵਾ ਦੇਸ਼ ਰਟਨ ਸਾਖੀ ਪੋਥੀ" ਪੁਸਤਕ ਅਨੁਸਾਰ ਜਦੋਂ ਦਸਮ ਪਾਤਸ਼ਾਹ ਜੀ ਸੁਹੇਵਾ ਸਾਹਿਬ ਗਏ ਸਨ ਤਾਂ ਕਮਰਕੱਸਾ ਖੋਲ੍ਹਿਆ, ਕਮਰਕੱਸੇ ਵਿਚੋਂ ਇਕ, ਛੇ ਉਂਗਲਾਂ ਸਪੋਲੀਆ ਨਿਕਲ ਕੇ ਨੇੜੇ ਉਗੇ ਜੰਡ ਉਪਰ ਚੜ੍ਹ ਗਿਆ। ਸਤਿਗੁਰਾਂ ਨੇ ਕਿਹਾ, ਪਤਾ ਕਰੋ, ਕਿਧਰ ਚਲਾ ਗਿਆ। ਸਿੱਖਾਂ ਨੇ ਜੰਡ ਉਪਰ ਚੜ੍ਹਕੇ ਦੇਖਿਆ ਤਾਂ ਕਿਹਾ, ਸਪੋਲੀਏ ਦਾ ਪਤਾ ਨਹੀ ਪਰੰਤੂ ਇਕ ਪਿੱਪਲ, ਜੰਡ ਵਿਚ ਉਗਿਆ ਹੋਇਆ ਹੈ ਤਾਂ ਗੁਰੂ ਜੀ ਨੇ ਬਚਨ ਕੀਤਾ ਸੀ ਕਿ ਜਦੋਂ ਪਿੱਪਲ ਸਾਰੇ ਜੰਡ ਨੂੰ ਖਾ ਜਾਵੇਗਾ ਤਾਂ ਇਸ ਇਲਾਕੇ ਵਿਚ ਖਾਲਸੇ ਦੀ ਭਰਮਾਰ ਹੋਵੇਗੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਐਸਾ ਹੋਇਆ ਅਤੇ ਨਾਮਧਾਰੀ ਸਿੱਖਾਂ ਨੇ ਉਧਰ ਨਿਵਾਸ ਕੀਤਾ ਤੇ ਅਖੰਡ ਪਾਠ ਸ਼ੁਰੂ ਕੀਤੇ, ਠੀਕ ਉਸ ਸਮੇਂ ਜੰਡ ਦਾ ਰੂਪ ਖਤਮ ਹੋ ਚੁੱਕਾ ਸੀ ਅਤੇ ਇਕੱਲਾ ਪਿੱਪਲ ਹੀ ਦਿਖਾਈ ਦੇਂਦਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਠਾਕੁਰ ਦੌਲਤ ਰਾਮ ਦੇ ਪੁਤਰ ਬਾਲਾ ਰਾਇ (ਲਾਲ ਸਿੰਘ) ਦੇ ਖਾਨਦਾਨ ਵਿਚੋਂ ਠਾਕੁਰ ਕੁਮੇਰ ਸਿੰਘ ਨਾਲ ਨਾਮਧਾਰੀਆਂ ਦੇ ਸੰਬੰਧ ਕਾਇਮ ਹੋਏ ਹਨ ਜੋ ਗੁਰ ਸਿੱਖੀ ਤੋਂ ਦੂਰ ਜਾ ਚੁੱਕੇ ਸਨ। ਵਰਤਮਾਨ ਸਮੇਂ ਉਹਨਾਂ ਦਾ ਪ੍ਰਵਾਰ ਭਾਦਰਾ ਹਾਊਸ ਬੀਕਾਨੇਰ ਰਹਿੰਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਪ੍ਰਵਾਰ ਤੇ ਕਿਰਪਾ ਕੀਤੀ ਹੈ ਅਤੇ ਪ੍ਰਵਾਰ ਨਾਲ ਸੰਬੰਧ ਸਥਾਪਤ ਕਰਕੇ ਉਹਨਾਂ ਨੂੰ ਗੁਰ ਸਿੱਖੀ ਵਲ ਮੁੜ ਲਿਆਂਦਾ ਜਾ ਰਿਹਾ ਹੈ। ਪ੍ਰਸਿਧ ਵਿਦਵਾਨ ਤਾਰਾ ਸਿੰਘ ਅਨਜਾਣ[8] ਨੇ ਦੋ ਲੇਖ "ਸੰਬੰਧ ਸਥਾਪਤ ਹੈ" ਅਤੇ "ਕੜੀ ਨਾਲ ਕੜੀ ਜੁੜੀ ਹੈ" ਲਿਖਕੇ ਬਾਲਾ ਰਾਇ ਦੇ ਇਤਿਹਾਸ ਨੂੰ ਉਜਾਗਰ ਕੀਤਾ ਹੈ। ਅਜ ਇਹ ਪ੍ਰਵਾਰ ਬੀਕਾਨੇਰ ਤੋਂ ਬਾਹਰ ਵੀ ਸੰਸਾਰਕ ਪੂਰਤੀਆਂ ਲਈ ਖਿਲਰਿਆ ਪਸਰਿਆ ਹੋਇਆ ਹੈ।

• • •



Namdhari Elibrary NamdhariElibrary@gmail.com

# ਫੁਟ ਨੋਟ ਅਤੇ ਟਿਪਣੀਆਂ

1. ਦੇਵਿੰਦਰ ਸਿੰਘ ਗਿਲ: ਦਸਮ ਗੁਰੂ ਜੀ ਨੂੰ ਅੰਮ੍ਰਿਤ ਕਿਸਨੇ ਛਕਾਇਆ? ਸਤਿਜੁਗ 11-24 ਅਪਰੈਲ

1A ਡਾਕਟਰ ਤਾਰਨ ਸਿੰਘ : ਸਿਖ ਧਰਮ ਦੇ ਰਹਸ ਤੇ ਰਮਜ਼ ਪੰਨਾ 239।

2. ਓਹੀ, ਪੰਨਾ 247

3. ਗਿਆਨੀ ਲਾਲ ਸਿੰਘ ਸੰਗਰੂਰ : ਤਵਾਰੀਖ ਗੁਰੂ ਖਾਲਸਾ ਪੰਥ, ਪੰਨਾ 878

4. ਬੈਰਨ ਚਾਰਲਸ ਹਿਊਗਲ : ਟਰੈਵਲਜ ਇਨ ਕਸ਼ਮੀਰ ਐਂਡ ਦੀ ਪੰਜਾਬ, ਪੰਨਾ 263. ਦੂਜੀ ਐਡੀਸ਼ਨ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970.

5. ਸੰਤ ਤਰਨ ਸਿੰਘ ਵਹਿਮੀ : ਸੁਹੇਵਾ ਸਾਹਿਬ, ਪੰਨਾ 153

6. ਭਾਈ ਵੀਰ ਸਿੰਘ (ਸੰਪਾਦਕ) : ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ, ਪੰਨਾ 126.

7. ਭਾਈ ਕਾਹਨ ਸਿੰਘ ਨਾਭਾ : ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 47

8. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਅਨੁਸਾਰ ਵਿਦਵਾਨ ਤਾਰਾ ਸਿੰਘ ਅਨਜਾਣ ਅਤੇ ਜਸਵਿੰਦਰ ਸਿੰਘ ਬੀਕਾਨੇਰ ਜਾ ਕੇ ਉਸ ਪ੍ਰਵਾਰ ਨੂੰ ਮਿਲੇ, ਇਤਿਹਾਸਕ ਜਾਣਕਾਰੀ ਇਕੱਤਰ ਕੀਤੀ ਜੋ ਸਤਿਜੁਗ ਅਖਬਾਰ ਵਿਚ ਦੋ ਲੇਖਾਂ ਵਿਚ 24 ਨਵੰਬਰ 1994 ਅਤੇ 27 ਜਨਵਰੀ 1995 ਨੂੰ ਐਕਾਂ ਵਿਚ ਪ੍ਰਕਾਸ਼ਤ ਕਰਵਾਈ ਸੀ।



Namdhari Elibrary NamdhariElibrary@gmail.com

# 6. ਦਸਮ ਗੁਰੂ ਜੀ ਦਾ ਪੰਜਾਬ ਵਿਚ ਗੁਪਤ ਵਾਸ

ਨਾਂਦੇੜ ਤੋਂ ਗੁਪਤ ਰੂਪ ਵਿਚ ਸਤਿਗੁਰੂ ਗੋਬਿੰਦ ਸਿੰਘ ਜੀ ਪੰਜਾਬ ਵਿਚ ਆਏ, ਚਾਹੇ ਪੰਜਾਬ ਆ ਕੇ ਉਹਨਾਂ ਦੇ ਗੁਪਤ ਜੀਵਨ ਦਾ ਸਿਲਸਲੇਵਾਰ ਇਤਿਹਾਸ ਨਹੀਂ ਮਿਲਦਾ ਪ੍ਰੰਤੂ ਫਿਰ ਵੀ ਇਤਿਹਾਸਕ ਗ੍ਰੰਥਾਂ ਵਿਚੋਂ ਉਹਨਾਂ ਦੇ ਗੁਪਤ ਜੀਵਨ ਬਾਰੇ ਇਸ਼ਾਰੇ ਮਿਲ ਜਾਂਦੇ ਹਨ। ਉਹ 1812 ਈਸਵੀ ਤਕ ਪੰਜ ਭੂਤਕ ਸਰੀਰ ਵਿਚ ਕਾਇਮ ਰਹੇ ਅਤੇ ਸੰਗਤਾਂ ਨੂੰ ਦਰਸ਼ਨ ਦੇਂਦੇ ਰਹੇ। ਇਸਦੀ ਹਾਮੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਸਾਬਕਾ ਰੀਸਰਚ ਸਕਾਲਰ ਸ੍ਰ. ਰਣਧੀਰ ਸਿੰਘ ਜੀ ਨੇ ਵੀ ਭਰੀ ਹੈ। ਉਹਨਾਂ ਨੇ ਪ੍ਰੇਮ ਸੁਮਾਰਗ ਗਰੰਥ ਦੀ ਵਿਸਥਾਰ ਸਹਿਤ ਭੂਮਿਕਾ ਲਿਖੀ ਸੀ ਜਿਸ ਵਿਚ ਉਹਨਾਂ ਨੇ ਵਾਰ ਵਾਰ ਗੁਰੂ ਜੀ ਦੇ ਗੁਪਤ ਦਰਸ਼ਨਾਂ ਬਾਰੇ ਜ਼ਿਕਰ ਕੀਤਾ ਹੈ। ਉਹ ਭੂਮਿਕਾ ਇਕ ਲੇਖ ਵਜੋਂ ਸ਼੍ਰੋਮਣੀ ਪ੍ਰਬੰਧਕ ਗੁਰਦੁਆਰਾ ਕਮੇਟੀ ਅੰਮ੍ਰਿਤਸਰ ਦੇ ਤ੍ਰੈਮਾਸਿਕ ਰਿਸਾਲੇ "ਇਤਿਹਾਸਕ ਪਤ੍ਰ" ਵਿਚ ਵੈਸਾਖ-ਜੇਠ-ਹਾੜ 2008 ਬਿ: (1951 ਈਸਵੀ) ਨੂੰ ਪ੍ਰਕਾਸ਼ਤ ਹੋਈ ਸੀ। ਸ੍ਰ. ਰਣਧੀਰ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਭੂਤਕ ਸਰੀਰ ਵਿਚ 1811 ਈਸਵੀ ਤਕ ਸੰਗਤਾਂ ਨੂੰ ਦਰਸ਼ਨ ਦੇਣ ਵਾਲੇ ਪ੍ਰਮਾਣਾਂ ਬਾਰੇ ਲਿਖਦੇ ਹਨ :-[1]

"ਹੋਰ ਵੇਖਣ-ਵਿਚਾਰਨ ਵਾਲੀ ਗੱਲ ਇਹ ਹੈ, ਕਿ ਉਸ ਸਮੇਂ ਸਿੰਘਾਂ ਨੂੰ ਸਤਿਗੁਰਾਂ ਦੇ ਪ੍ਰਤਖ ਹੋ ਕੇ ਦਰਸ਼ਨ ਦੇਣ ਤੇ ਸਹਾਈ ਹੋਣ ਦਾ ਅਟੱਲ ਵਿਸ਼ਵਾਸ ਸੀ। ਜਿਸਦਾ ਜ਼ਿਕਰ ਇਸ ਗ੍ਰੰਥ ਵਿਚ ਅਨੇਕ ਥਾਈਂ ਆਇਆ ਹੈ। ਇਹੋ ਨਹੀਂ, ਇਤਿਹਾਸਕ ਤੌਰ ਪੁਰ ਭੀ ਇਸ ਵਿਸ਼ਵਾਸ ਦੇ ਕਈ ਪਰਤੱਖ-ਪ੍ਰਮਾਨ, ਸੰਮਤ 1868 ਬਿ: (1811 ਈਸਵੀ) ਤਕ ਮਿਲ ਚੁੱਕੇ ਹਨ।"

ਦਸਮ ਪਾਤਸ਼ਾਹ ਜੀ ਦੇ ਹੁਕਮ ਨਾਲ ਬੰਦਾ ਬਹਾਦਰ ਪੰਜਾਬ ਵਿਚ ਆਇਆ ਸੀ ਤਾਂ ਉਸ ਨੇ ਗੁਰੂ ਘਰ ਦੇ ਦੋਖੀਆਂ ਨੂੰ ਚੁਣ ਚੁਣ ਕੇ ਮਾਰਿਆ ਸੀ ਅਤੇ ਫਿਰ ਸਰਹੰਦ ਸ਼ਹਿਰ ਦੀ ਉਹ ਬਾਬ ਕੀਤੀ ਕਿ ਅਜ ਤਕ ਸਰਹੰਦ ਸ਼ਹਿਰ ਨੂੰ ਗੁਰੂ ਮਾਰੀ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਉਸ ਸਮੇਂ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਨਹੀਂ ਸੀ ਕਿ ਗੁਰੂ ਜੀ ਨਾਂਦੇੜ ਵਿਚ ਜੋਤੀ ਜੋਤ ਸਮਾ ਗਏ ਹਨ, ਸਗੋਂ ਉਹ ਬੰਦਾ ਬਹਾਦਰ ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਸਮਝਣ ਲਗ ਪਏ। ਲੋਕਾਂ ਦਾ ਵਿਸ਼ਵਾਸ ਸੀ ਕਿ ਗੁਰੂ ਜੀ ਭੇਸ ਵਟਾ ਕੇ ਬੰਦਾ ਬਹਾਦਰ ਦੇ ਨਾਮ ਹੇਠ ਪੰਜਾਬ ਆ ਗਏ ਹਨ। ਲੋਕਾਈ ਬੰਦਾ ਬਹਾਦਰ



Namdhari Elibrary NamdhariElibrary@gmail.com

ਦਾ ਹਰ ਹੁਕਮ ਗੁਰੂ ਜੀ ਦੇ ਹੁਕਮ ਵਾਂਗ ਮੰਨਣ ਲਗੀ। ਇਸ ਬਾਰੇ ਕਰਮ ਸਿੰਘ ਹਿਸਟੋਰੀਅਨ ਪੁਸਤਕ "ਬੰਦਾ ਬਹਾਦਰ" ਵਿਚ ਲਿਖਦੇ ਹਨ :-[2]

"ਬੰਦੇ ਦੇ ਸਮੇਂ ਉਨ੍ਹਾਂ (ਸਿੱਖਾਂ) ਨੇ ਇਹ ਸਮਝਿਆ ਕਿ ਅਸਲ ਵਿਚ ਬੰਦਾ ਬਹਾਦਰ ਕੋਈ ਨਹੀ ਹੈ। ਦਸਮੇਸ਼ ਗੁਰੂ ਜੀ ਨੇ ਆਪਣੇ ਸਾਹਿਬਜ਼ਾਦਿਆ ਦਾ ਬਦਲਾ ਲੈਣ ਲਈ ਬੰਦੇ ਦਾ ਰੂਪ ਧਾਰਿਆ ਹੈ।"

ਇਹੋ ਹੀ ਗੱਲ ਕਰਮ ਸਿੰਘ ਹਿਸਟੋਰੀਅਨ ਨੇ ਆਪਣੀ ਇਕ ਹੋਰ ਪੁਸਤਕ "ਬੰਦਾ ਬਹਾਦਰ ਕੌਣ ਸੀ" ਵਿਚ ਪ੍ਰਗਟ ਕੀਤੀ ਹੈ। ਉਹ ਪੰਨਾ 123-124 ਤੇ ਲਿਖਦੇ ਹਨ:-

"ਉਸ ਵੇਲੇ ਆਮ ਸਿੱਖਾਂ ਦਾ ਇਹ ਖਿਆਲ ਸੀ, ਕਿ ਅਸਲ ਬੰਦਾ ਬਹਾਦਰ ਕੋਈ ਨਹੀਂ, ਇਹ ਸ੍ਰੀ ਦਸਮੇਸ਼ ਜੀ ਹੀ ਹਨ, ਜਿਨ੍ਹਾਂ ਨੇ ਸਾਹਿਬਜ਼ਾਦਿਆਂ ਦਾ ਬਦਲਾ ਲੈਣ ਤੇ ਖਾਲਸਾ ਜੀ ਨੂੰ ਰਾਜ ਦਿਲਾਵਣ ਵਾਸਤੇ 'ਬੰਦਾ' ਦਾ ਰੂਪ ਧਾਰਿਆ ਹੋਇਆ ਹੈ। ਇਹੋ ਕਾਰਨ ਸੀ ਕਿ ਆਮ ਸਿੱਖ ਬੰਦਾ ਬਹਾਦਰ ਦੇ ਹੁਕਮਾਂ ਨੂੰ ਸ੍ਰੀ ਦਸਮੇਸ਼ ਜੀ ਦੇ ਹੁਕਮਾਂ ਤੁਲ ਮੰਨਦੇ ਸਨ। ਸਰਹੰਦ ਦੇ ਫਤਹ ਹੋਣ ਤਕ ਕਿਸੇ ਨੇ ਕੋਈ ਸ਼ੱਕ ਨਹੀਂ ਸੀ ਕੀਤਾ।"

ਹੁਣ ਇਸ ਇਤਿਹਾਸਕ ਤੱਥ ਵਿਚ ਕੋਈ ਸ਼ੱਕ ਨਹੀ ਹੈ ਕਿ ਨਾਂਦੇੜ ਤੋਂ ਬਾਅਦ ਗੁਰੂ ਜੀ ਮੁੜ ਪੰਜਾਬ ਆਏ ਹਨ ਅਤੇ ਪੰਜਾਬ ਵਿਚ ਆਕੇ ਉਹਨਾਂ ਨੇ ਗੁਪਤ ਵਾਸ ਕੀਤਾ ਅਤੇ ਜਦੋਂ ਵੀ ਕਿਸੇ ਸਿੱਖ ਨੂੰ ਜਾਂ ਮੁਹਿੰਮ ਸਮੇਂ ਪੰਥ ਨੂੰ ਉਹਨਾਂ ਦੀ ਲੋੜ ਪਈ, ਉਹ ਸਮੇਂ ਸਿਰ ਪੰਜ ਭੂਤਕ ਸਰੀਰ ਵਿਚ ਬਹੁੜ ਕੇ ਸਹਾਇਤਾ ਕਰਦੇ ਰਹੇ ਅਤੇ ਫਿਰ ਅਲੋਪ ਹੋ ਜਾਂਦੇ ਸਨ। ਅਗੇ ਇਕ ਹੋਰ ਹਵਾਲਾ ਪੜ੍ਹੋ, ਵੈਦ ਇੰਦਰ ਸਿੰਘ ਜੀ ਗਗੋ ਮਹਿਲ ਦਾ ਜੋ ਪੁਸਤਕ "ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ" ਵਿਚ ਲਿਖਦੇ ਹਨ:-[3]

"ਸੂਹੀਆਂ ਬਹਾਦਰ ਸ਼ਾਹ ਨੂੰ ਇਹ ਖਬਰ ਦਿੱਤੀ ਕਿ ਗੁਰੂ ਜੀ ਸਮਾਏ ਨਹੀਂ, ਜ਼ਿੰਦਾ ਹਨ। ਸਗੋਂ ਸਤਾਰੇ ਦੇ ਕਿਲੇ ਵਿਚੋਂ ਹਕੂਮਤ ਦੇ ਬਾਗੀ ਬਾਲਾ ਰਾਏ ਤੇ ਰੁਸਤਮ ਰਾਏ ਨੂੰ ਲਿਜਾ ਕੇ ਬਲਦੀ ਤੇ ਤੇਲ ਪਾ ਗਏ ਹਨ। ਅਤੇ ਸਿੰਘਾਂ ਨੂੰ ਗੁਪਤ ਹੁਕਮਨਾਮੇ ਭੇਜ ਰਹੇ ਹਨ ਕਿ ਬੰਦੇ ਦੀ ਕਮਾਨ ਹੇਠਾਂ ਕੱਠੇ ਹੋ ਕੇ ਹਕੂਮਤ ਦਾ ਨਾਸ ਕਰੋ। ਹੁਕਮਨਾਮੇ ਮਿਲਣ ਤੇ ਸਿੰਘ ਸੈਂਕੜਿਆਂ ਦੀ ਗਿਣਤੀ ਵਿਚ ਬੰਦੇ ਨਾਲ ਮਿਲ ਰਹੇ ਹਨ।"

ਸਮੇਂ ਸਮੇਂ ਅਨੇਕ ਵਿਦਵਾਨ ਲਿਖਾਰੀਆਂ ਨੇ ਦਸਮ ਗੁਰੂ ਜੀ ਦੇ ਨਾਂਦੇੜ ਤੋਂ ਬਾਅਦ ਦੇ ਗੁਪਤ ਜੀਵਨ ਬਾਰੇ ਕਲਮ ਉਠਾਈ ਹੈ ਅਤੇ ਚਿਤਰਕਾਰਾਂ ਨੇ ਉਹਨਾਂ ਦੇ ਜੀਵਨ ਨੂੰ ਚਿਤਰਿਆ ਹੈ। ਚਿਤਰਕਾਰਾਂ ਵਿਚ ਸਵਰਗਵਾਸੀ ਸਰਦਾਰ ਜੀ ਐਸ. ਸੋਹਣ ਸਿੰਘ ਜੀ ਦਾ ਨਾਮ ਖਾਸ ਵਰਣਨ ਯੋਗ ਹੈ। ਉਹਨਾਂ ਨੇ ਗੁਰਦੁਆਰਾ ਰਤਨ ਗੜ੍ਹ ਸਾਹਿਬ ਵਿਖੇ ਗੁਰੂ ਜੀ ਦੁਆਰਾ ਉਦਾਸੀ ਸੰਤ ਨੂੰ ਦਰਸ਼ਨ ਦੇਂਦੇ ਅਤੇ ਫਿਰ ਗੁਰਦੁਆਰਾ ਗੁਪਤਸਰ ਸਾਹਿਬ (ਮਨਮਾੜ) ਵਿਖੇ ਘੋੜੇ ਦੀਆਂ ਰਕਾਬਾਂ ਪਕੜਾ ਕੇ ਅਕਾਸ਼ ਮਾਰਗ ਰਾਹੀਂ ਬਾਲਾ ਰਾਇ ਅਤੇ ਰੁਸਤਮ ਰਾਇ ਦੀ ਬੰਦ ਖਲਾਸੀ ਨੂੰ ਤਸਵੀਰਾਂ ਰਾਹੀ ਬੜੀ



Namdhari Elibrary NamdhariElibrary@gmail.com

ਰੀਝ ਤੇ ਸਿਆਣਪ ਨਾਲ ਚਿਤਰਿਆ ਹੈ। ਜਦੋਂ ਵੀ ਪੰਜਾਬ ਤੋਂ ਕੋਈ ਸਿੰਘ, ਨਾਂਦੇੜ ਦੇ ਗੁਰਦੁਆਰਿਆਂ ਦੇ ਦਰਸ਼ਨ ਕਰਨ ਜਾਂਦਾ ਹੈ ਤਾਂ ਉਹ, ਇਹ ਚਿਤਰ ਅਵੱਸ਼ ਆਪਣੇ ਨਾਲ ਲਿਆ ਕੇ ਆਪਣੇ ਘਰ ਦਾ ਸ਼ਿੰਗਾਰ ਕਰਦਾ ਹੈ।

ਪੰਜਾਬੀ ਭਾਸ਼ਾ ਤੋਂ ਬਿਨਾਂ ਅੰਗਰੇਜ਼ੀ ਅਤੇ ਹਿੰਦੀ ਵਿਚ ਵੀ ਕੁਝ ਵਿਦਵਾਨਾਂ ਨੇ ਸਮੇ ਸਮੇਂ ਦਸਮ ਗੁਰੂ ਜੀ ਦੇ ਗੁਪਤ ਜੀਵਨ ਬਾਰੇ ਕੁਝ ਅਵੱਸ਼ ਲਿਖਿਆ ਹੈ। ਉਦਾਹਰਣ ਵਜੋਂ ਦਿੱਲੀ ਦੇ ਪ੍ਰਸਿਧ ਜਰਨਲਿਸਟ ਸ਼ਿਵ ਲਾਲ ਹੋਏ ਹਨ, ਉਹਨਾਂ ਨੇ ਅੰਗਰੇਜ਼ੀ ਦੀ ਅਖਬਾਰ "ਰੈਡੀਕਲ" (ਸਪਤਾਹਿਕ) ਵਿਚ 1970 ਈਸਵੀ ਵਿਚ "ਨਿਊ ਲਾਈਟ ਔਨ ਦੀ ਲਾਈਫ਼ ਐਂਡ ਵਰਕ ਔਫ਼ ਗੁਰੂ ਗੋਬਿੰਦ ਸਿੰਘ (ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਅਤੇ ਕਾਰਜ ਤੇ ਨਵੀਂ ਰੋਸ਼ਨੀ) ਸਿਰਲੇਖ ਹੇਠਾਂ ਇਕ ਲੇਖ ਲੜੀ ਸ਼ੁਰੂ ਕੀਤੀ ਸੀ। ਉਸ ਖੋਜ ਭਰਪੂਰ ਲੇਖ ਦੀ ਸ਼ੁਰੂਆਤ 24 ਅਕਤੂਬਰ 1970 ਤੋਂ ਹੋਈ ਸੀ। ਸ਼ਿਵ ਲਾਲ ਜੀ ਸਫਾ 8 ਤੇ ਲਿਖਦੇ ਹਨ :-

"ਆਮ ਗੁਰੂ ਗੋਬਿੰਦ ਸਿੰਘ ਜੀ ਦੇ ਸੰਸਾਰਕ ਜੀਵਨ ਬਾਰੇ ਪਰੰਪਰਾ ਹੈ ਕਿ ਉਹ ਨਾਂਦੇੜ ਤੋਂ ਅਲੋਪ ਹੋਣ ਨਾਲ ਖਤਮ ਹੁੰਦਾ ਹੈ ਪ੍ਰੰਤੂ ਇਤਿਹਾਸਕ ਪੱਖ ਦਰਸਾਉਣ ਲਈ ਬਹੁਤ ਸਬੂਤ ਹਨ ਕਿ ਉਹ ਦੱਖਣ ਤੋਂ ਯਾਤਰਾ ਕਰਕੇ ਪੰਜਾਬ ਆਏ ਅਤੇ 100 ਸਾਲ ਆਪਣੀ ਦੇਸ਼ ਅਤੇ ਲੋਕਾਈ ਦੀ ਸੇਵਾ ਕਰਦਿਆਂ ਰੁਝੇਵਿਆਂ ਭਰੀ ਜ਼ਿੰਦਗੀ ਗੁਜ਼ਾਰੀ।"

ਸ੍ਰੀ ਸ਼ਿਵ ਲਾਲ ਜੀ ਦੀ ਲਿਖਤ ਲੜੀ ਵਾਰ ਕੁਝ ਹਫ਼ਤੇ ਉਸ ਅਖਬਾਰ ਵਿਚ ਪ੍ਰਕਾਸ਼ਤ ਹੁੰਦੀ ਰਹੀ, ਫਿਰ ਉਹੋ ਲੇਖ ਲੜੀ ਮਾਰਚ 1971 ਵਿਚ ਨਵੀਂ ਦਿੱਲੀ ਤੋਂ "ਇੰਡੀਅਨ ਪਰੌਗਰੈਸ" (ਸਪਤਾਹਿਕ) ਅਖਬਾਰ ਵਿਚ "ਨਾਂਦੇੜ ਟੂ ਨਾਭਾ" (ਨਾਂਦੇੜ ਤੋਂ ਨਾਭਾ) ਸਿਰਲੇਖ ਹੇਠ ਛਪਦੀ ਰਹੀ ਸੀ।

**ਦਸਮ ਗੁਰੂ ਜੀ ਖੰਡੂਰ ਸਾਹਿਬ ਕੁਝ ਸਮਾਂ ਰਹੇ :-**

ਖੰਡੂਰ ਸਾਹਿਬ, ਪੰਜਾਬ ਦਾ ਉਹ ਇਤਿਹਾਸਕ ਨਗਰ ਹੈ ਜਿਸ ਨੂੰ ਦੂਸਰੀ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਚਰਨ ਛੋਹ ਬਖਸ਼ੀ ਸੀ ਅਤੇ ਉਥੇ ਵਿਚਰਦਿਆਂ ਹੋਇਆਂ ਗੁਰੂ ਜੀ ਨੇ 1552 ਈਸਵੀ ਤਕ ਸਿੱਖ ਜਗਤ ਦੀ ਰਾਹਨੁਮਾਈ ਕੀਤੀ ਸੀ। ਦਸਮ ਗੁਰੂ ਜੀ ਨਾਂਦੇੜ ਤੋਂ 1708 ਈਸਵੀ ਵਿਚ ਗੁਪਤ ਰੂਪ ਵਿਚ ਪੰਜਾਬ ਆ ਕੇ ਜ਼ਿੰਦਗੀ ਦਾ ਕੁਝ ਸਮਾਂ ਖੰਡੂਰ ਸਾਹਿਬ ਰਹੇ ਅਤੇ ਉਥੋਂ ਹੀ ਗੁਰੂ ਜੀ ਬੰਦਾ ਬਹਾਦਰ ਅਤੇ ਮਾਤਾ ਸੁੰਦਰੀ ਜੀ ਨੂੰ ਹਕੂਮਤ ਦਾ ਮੁਕਾਬਲਾ ਕਰਨ ਲਈ ਗੁਪਤ ਆਦੇਸ਼ ਦਿਆ ਕਰਦੇ ਸਨ ਜਿਸ ਬਾਰੇ ਸਾਨੂੰ ਹੁਕਮਨਾਮਿਆਂ ਨੂੰ ਗਹੁ ਨਾਲ ਪੜ੍ਹ ਕੇ ਪਤਾ ਲਗ ਜਾਂਦਾ ਹੈ।

**ਭਾਈ ਮਨੀ ਸਿੰਘ ਜੀ ਦੀ ਚਿੱਠੀ :-**

ਭਾਈ ਮਨੀ ਸਿੰਘ ਜੀ ਨਿਰਮਲੇ ਸੰਤ ਸਨ ਜੋ ਉਸ ਸਮੇਂ ਦੇ ਗੁਰਮਤਿ ਦੇ



Namdhari Elibrary NamdhariElibrary@gmail.com

ਵਿਦਵਾਨ ਮੰਨੇ ਜਾਂਦੇ ਸਨ। ਬੰਦਾ ਬਹਾਦਰ ਦੀਆਂ ਸਫਲਤਾਵਾਂ ਨੇ ਕੁਝ ਸਮਾਂ ਮੁਗਲਾਂ ਦੇ ਜੁਲਮਾਂ ਨੂੰ ਰੋਕਿਆ ਸੀ ਅਤੇ ਖਾਲਸਾ ਰਾਜ ਕਾਇਮ ਕੀਤਾ ਸੀ ਪ੍ਰੰਤੂ ਉਸ ਦੀ ਸ਼ਹਾਦਤ ਤੋਂ ਛੇਤੀ ਬਾਅਦ ਪੰਜਾਬ ਵਿਚ ਆਤੰਕ ਦਾ ਰਾਜ ਹੋ ਗਿਆ ਸੀ. ਮੁਗਲਾਂ ਨੇ ਸਿੱਖਾਂ ਦਾ ਕਸਬਿਆਂ ਤੇ ਨਗਰਾਂ ਵਿਚ ਰਹਿਣਾ ਮੁਹਾਲ ਕਰ ਦਿੱਤਾ ਸੀ. ਉਹ ਪਿੰਡਾਂ ਤੇ ਕਸਬਿਆਂ ਨੂੰ ਛਡਕੇ ਕਾਹਨੂੰਵਾਨ ਦੇ ਛੰਭ. ਸ਼ਿਵਾਲਕ ਦੀਆਂ ਪਹਾੜੀਆਂ ਅਤੇ ਰਾਜਸਥਾਨ ਦੇ ਬੁੱਢਾ ਜੌਹੜ ਦੇ ਇਲਾਕਿਆਂ ਵਲ ਦੂਰ ਚਲੇ ਗਏ ਸਨ. ਹਕੂਮਤ ਨੇ ਸਿੱਖਾਂ ਦੇ ਸਿਰਾਂ ਦੇ ਮੁਲ ਰੱਖ ਦਿੱਤੇ ਸਨ। ਸਿੱਖਾਂ ਦਾ ਸ਼ਿਕਾਰ ਕੀਤਾ ਜਾਂਦਾ ਸੀ, ਜੇ ਕੋਈ ਸਿੱਖਾਂ ਦੀ ਸੂਹ ਦੇਂਦਾ ਸੀ ਤਾਂ ਉਸਨੂੰ ਇਨਾਮ ਦਿੱਤਾ ਜਾਂਦਾ ਸੀ. ਸਿੱਖਾਂ ਨੂੰ ਤਸਮਕਸੀ ਦੀ ਸਜ਼ਾ ਦਿੱਤੀ ਗਈ. ਰੰਬੀਆਂ ਨਾਲ ਖੋਪਰੀਆਂ ਉਤਾਰੀਆਂ ਜਾਂਦੀਆਂ. ਚਰਖੜੀਆਂ ਤੇ ਚੜ੍ਹਾ ਕੇ ਸ਼ਹੀਦ ਕੀਤਾ ਜਾਂਦਾ ਪ੍ਰੰਤੂ ਏਨੇ ਤਸ਼ਦਦ ਸਹਾਰ.ਕੇ ਵੀ ਸਿੰਘਾਂ ਨੇ ਸਿਦਕ ਨਾ ਹਾਰੇ।

ਉਸ ਭਿਆਨਕ ਸਮੇਂ ਵਿਚ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਹਰਮਿੰਦਰ ਸਾਹਿਬ ਧੂਫ ਦੀਪ ਦੀ ਸੇਵਾ ਅਤੇ ਹੋਰ ਮਰਯਾਦਾ ਨਿਭਾਹੁਣ ਲਈ ਦਿੱਲੀ ਤੋਂ ਅੰਮ੍ਰਿਤਸਰ ਭੇਜਿਆ। ਭਾਈ ਮਨੀ ਸਿੰਘ ਜੀ ਨੇ, ਭਾਈ ਰਣਧੀਰ ਸਿੰਘ ਰੀਸਰਚ ਸਕਾਲਰ [5] ਅਨੁਸਾਰ ਬੰਦਾ ਬਹਾਦਰ ਦੇ ਸ਼ਹਾਦਤ 1773 ਬਿਕਰਮੀ (1716 ਈਸਵੀ) ਦੇ ਨੇੜੇ ਇਕ ਚਿੱਠੀ ਮਾਤਾ ਸੁੰਦਰੀ ਜੀ ਨੂੰ ਲਿਖੀ ਸੀ, ਠੀਕ ਉਸ ਸਮੇਂ ਦਸਮ ਗੁਰੂ ਜੀ ਖੰਡੂਰ ਸਾਹਿਬ ਗੁਪਤ ਰੂਪ ਵਿਚ ਵਾਸ ਕਰ ਰਹੇ ਸਨ। ਉਹ ਚਿੱਠੀ ਇਸ ਪ੍ਰਕਾਰ ਹੈ:-

੧ੴ ਅਕਾਲ ਸਹਾਏ।।

ਪੂਜ ਮਾਤਾ ਜੀ ਦੇ ਚਰਨਾਂ ਪਰ ਮਨੀ ਸਿੰਘ ਕੀ ਡੰਡੋਤ ਬੰਦਨਾ।। ਬਹੁਰੋ ਸਮਾਚਾਰ ਵਾਚਨਾ ਕਿ ਇਧਰ ਆਉਨ ਪਰ ਸਾਡਾ ਸਰੀਰ ਵਾਯੂ ਕਾ ਅਧਿਕ ਵਿਕਾਰੀ ਹੋਇ ਗਇਆ ਹੈ। ਸੁਅਸਤ ਨਾਹੀ ਰਿਹਿਆ।। ਤਾਪ ਕੀ ਕਥਾ ਦੋ ਬਾਰ ਸੁਨੀ।। ਪਰ ਮੰਦਿਰ ਕੀ ਸੇਵਾ ਮੇਂ ਕੋਈ ਆਲਕ ਨਾਹੀ।। ਦੇਸੁ ਵਿਚਿ ਖਾਲਸੇ ਕਾ ਬਲੁ ਛੂਟਿ ਗਇਆ ਹੈ।। ਸਿੰਘ ਪਰਬਤਾਂ ਬਬਾਨਾਂ ਵਿਚਿ ਜਾਏ ਬਸੇ ਹੈਨ।। ਮਲੇਛੋਂ ਕੀ ਦੇਸੁ ਮੇ ਦੋਹੀ ਹੈ।। ਬਸਤੀ ਮੇ ਬਾਲਕ ਜੁਵਾ ਇਸਤ੍ਰੀ ਸਲਾਮਤੁ ਨਾਹੀ।। ਮੁਛ ਮੁਛ ਕਰਿ ਮਾਰਦੇ ਹੈਨ।। ਗੁਰੂ ਦਰੋਹੀ ਬੀ ਉਨਾਂ ਦੇ ਸੰਗ ਮਿਲੀ ਗਏ ਹੈਨ।। ਹੰਦਾਲੀਏ ਮਿਲੀ ਕਰਿ ਮੁਕਬਰੀ ਕਰਦੇ ਹੈਨ।। ਸਬੀ ਚਕੁ ਛੋੜ ਗਏ ਹੈਨ।। ਮੁਤਸਦੀ ਭਾਗ ਗਏ ਹੈਨ।। ਸਾਡੇ ਪਰ ਅਬੀ ਤੋ ਅਕਾਲ ਕੀ ਰਛਾ ਹੈ।। ਕਲ ਕੀ ਖਬਰ ਨਾਹੀ।। ਸਾਹਿਬਾਂ ਦੇ ਹੁਕਮ ਅਟਲ ਹੈਨਿ।। ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤੁ ਹੋਇ ਗਇਆ ਹੈ।। ਪੋਥੀਆਂ ਜੋ ਝੰਡਾ ਸਿੰਘ ਹਥਿ ਭੇਜੀ ਸੀ।। ਉਨਾ ਵਿਚਿ ਸਾਹਿਬਾਂ ਦੇ 303 ਚਰਿਤ੍ਰ ਉਪਖਿਆਨ ਦੀ ਪੋਥੀ ਜੋ ਹੈ ਸੋ ਸੀਹਾਂ ਸਿੰਘ ਨੂੰ ਮਹਲ ਵਿਚਿ ਦੇਨਾ ਜੀ।। ਨਾਮਮਾਲਾ ਕੀ ਪੋਥੀ ਦੀ ਖਬਰੁ ਅਬੀ ਮਿਲੀ ਨਾਹੀ।। ਕਿਰਧਨਾਵਤਾਰ ਪੂਰਬਾਰਧ ਤੇ ਮਿਲਾ।। ਉਤਰਾਰਧ ਨਾਹੀ।। ਜੋ ਮਿਲਾ ਅਸੀ ਭੇਜ ਦੇਵਾਂਗੇ। ਦੇਸ ਵਿਚਿ ਰੋਗਾ



Namdhari Elibrary NamdhariElibrary@gmail.com

ਹੈ ਕਿ ਬੰਦਾ ਬੰਧਨ ਮੁਕਤਿ ਹੋਇ ਭਾਗ ਗਇਆ ਹੈ।। ਸਾਹਿਬ ਬਾਹੁੜੀ ਕਰਨਗੇ।। ਤੋਲਾ 5 ਸੋਨਾ ਸਾਹਿਬਜਾਦੇ ਕੀ ਘਰਨੀ ਕੇ ਅਭੂਖਨ ਲਈ ਗੁਰੂ ਕਿਆਂ ਖਡੂਰ ਸੇ ਭੇਜਾ ਹੈ।। 17 ਰਜਤਪਨ ਬੀ ਝੰਡਾ ਸਿੰਘ ਸੇ ਭਰ ਪਾਨੇ।। ਪੰਜ ਰਜਤਪਨ ਇਸੇ ਤੋਸਾ ਦੀਆ।। ਇਸ ਨੂੰ ਬਦਰਕਾ ਬੀ ਹੈ।। ਇਸ ਸੇ ਉਠਿ ਜਾਵੇਗਾ।। ਮੁਸਤਦੀਓਂ ਨੇ ਹਿਸਾਬ ਨਾਹੀ ਦੀਆ।। ਜੋ ਦੇਂਦੇ ਤਾਂ ਬਡੇ ਸਹਿਰ ਸੇ ਹੁੰਡੀ ਕਰਾਇ ਭੇਜਦੇ। ਅਸਾਡੇ ਸਰੀਰ ਦੀ ਰਛਿਆ ਰਹੀ ਤਾਂ ਕੁਆਰ ਦੇ ਮਹੀਨੇ ਅਵਾਂਗੇ।। ਮਿਤੀ ਵੈਸਾਖ 22।। ਦਸਖਤ ਮਨੀ ਸਿੰਘ ਗੁਰੂ ਚਕ ਬੁੰਗਾ।। ਜੁਆਬ ਪੋਰੀ ਮੇਂ।।

ਉਪਰੋਕਤ ਇਤਿਹਾਸਕ ਚਿੱਠੀ ਵਿਚ ਦਸਮ ਗੁਰੂ ਜੀ ਦੇ ਖੰਡੂਰ ਵਿਖੇ ਹੋਣ ਬਾਰੇ ਕੁਝ ਇਸ਼ਾਰੇ ਮਿਲਦੇ ਹਨ, ਜਿਵੇਂ ਕਿ –"ਤੋਲਾ 5 ਸੋਨਾ ਸਾਹਿਬਜਾਦੇ ਕੀ ਘਰਨੀ ਕੇ ਅਭੂਖਨ ਲਈ ਗੁਰੂ ਕਿਆਂ ਖਡੂਰ ਸੇ ਭੇਜਾ ਹੈ", "ਸਾਹਿਬ ਬਾਹੁੜੀ ਕਰਨਗੇ" ਆਦਿਕ। ਇਤਿਹਾਸ ਗਵਾਹ ਹੈ ਕਿ ਖੰਡੂਰ ਸਾਹਿਬ ਕੋਈ ਵੀ "ਗੁਰੂ ਕੇ" ਨਹੀਂ ਵਸਦੇ ਸਨ ਜੇ ਕਰ ਅਸੀ ਸੋਚੀਏ ਕਿ ਇਸ਼ਾਰਾ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੰਤਾਨ ਵਲ ਹੈ ਤਾਂ ਇਹ ਖਿਆਲ ਸੌ ਫੀਸਦੀ ਗਲਤ ਹੋਵੇਗਾ ਕਿਉਂ ਕਿ ਜਦੋਂ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦਿੱਤੀ ਸੀ ਤਾਂ ਗੁਰੂ ਅੰਗਦ ਦੇਵ ਜੀ ਦੇ ਪੁਤਰਾਂ ਦਾਤੂ ਅਤੇ ਦਾਸੂ ਨੇ ਬਹੁਤ ਬੁਰਾ ਮਨਾਇਆ ਅਤੇ ਗੁਰੂ ਅਮਰਦਾਸ ਜੀ ਨੂੰ ਭੀ ਬੁਰੇ ਸ਼ਬਦ ਬੋਲੇ ਅਤੇ ਤੀਜੀ ਪਾਤਸ਼ਾਹੀ ਜੀ ਦੇ ਲੱਤ ਕਢ ਮਾਰੀ ਸੀ, ਫਿਰ ਉਹਨਾਂ ਦੀ ਸੰਤਾਨ ਗੁਰੂ ਘਰ ਦੀ ਸੇਵਕ ਕਿਵੇਂ ਹੋ ਗਈ? ਉਸ ਵੰਸ਼ ਦਾ ਗੁਰੂ ਘਰ ਨਾਲ ਪ੍ਰੇਮ ਦਾ ਜ਼ਿਕਰ, ਇਤਿਹਾਸ ਵਿਚ ਕਿਧਰੇ ਵੀ ਨਹੀਂ ਆਇਆ। ਸੋ ਸੌ ਵਿਸਵੇ ਅਸੀ ਯਕੀਨ ਨਾਲ ਕਹਿ ਸਕਦੇ ਹਾਂ ਕਿ ਮਾਤਾ ਸੁੰਦਰੀ ਜੀ ਦੇ ਲੈ ਪਾਲਕ ਸਾਹਿਬਜ਼ਾਦਾ ਅਜੀਤ ਸਿੰਘ ਦੀ ਘਰਨੀ ਕੇ ਅਭੂਖਨ ਲਈ 5 ਤੋਲੇ ਸੋਨਾ ਖੰਡੂਰ ਤੋਂ ਗੁਪਤ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ (ਗੁਰੂ ਕਿਆਂ) ਨੇ ਹੀ ਭੇਜਿਆ ਸੀ। ਗੁਰੂ ਜੀ ਤੋਂ ਬਿਨਾਂ ਖੰਡੂਰ ਵਿਚ ਉਸ ਸਮੇਂ ਹੋਰ ਕੋਈ ਮਹਾਂ ਪੁਰਸ਼ ਮੌਜ਼ੂਦ ਨਹੀ ਸੀ। ਫਿਰ "ਸਾਹਿਬ ਬਾਹੁੜੀ ਕਰਨਗੇ" ਸ਼ਬਦ ਵੀ ਗੁਰੂ ਜੀ ਦੇ ਪੰਜ ਭੂਤਕ ਸਰੀਰ ਦੀ ਹੋਂਦ ਬਾਰੇ ਇਸ਼ਾਰਾ ਕਰਦੇ ਹਨ।

**ਬੰਦਾ ਬਹਾਦਰ ਦੇ ਹੁਕਮਨਾਮਿਆਂ ਵਿਚ ਦਸਮ ਗੁਰੂ ਜੀ ਦੇ ਆਦੇਸ਼ :-**

ਭਾਈ ਮਨੀ ਸਿੰਘ ਜੀ ਦੀ ਉਪਰੋਕਤ ਇਤਿਹਾਸਕ ਚਿੱਠੀ ਤੋਂ ਭਲੀ ਭਾਂਤ ਸਾਬਿਤ ਹੋ ਜਾਂਦਾ ਹੈ ਕਿ 1708 ਈਸਵੀ ਵਿਚ ਦਸਮ ਗੁਰੂ ਜੀ ਜੋਤੀ ਜੋਤ ਸਮਾਉਣ ਦਾ ਨਰ ਨਾਟਕ ਕਰਕੇ ਪੰਜਾਬ ਵਾਪਸ ਆ ਗਏ ਅਤੇ ਜ਼ਿੰਦਗੀ ਦਾ ਕੁਝ ਸਮਾਂ ਖੰਡੂਰ ਸਾਹਿਬ ਵਿਖੇ ਗੁਜ਼ਾਰਿਆ ਅਤੇ ਉਥੋਂ ਉਹ ਸਮੇਂ ਦੀ ਚਾਲ ਅਨੁਸਾਰ ਬੰਦਾ ਬਹਾਦਰ ਅਤੇ ਮਾਤਾ ਸੁੰਦਰੀ ਜੀ ਨੂੰ ਸਿੱਖ ਪੰਥ ਦੀ ਅਗਵਾਈ ਕਰਨ ਲਈ ਆਦੇਸ਼ ਦਿੰਦੇ ਸਨ ਜਿਹਨਾਂ ਬਾਰੇ ਕੁਝ ਹੁਕਮਨਾਮਿਆਂ ਵਿਚ ਜ਼ਿਕਰ ਆਉਂਦਾ ਹੈ।

ਬੰਦਾ ਬਹਾਦਰ ਭਲੀ ਭਾਂਤ ਜਾਣਦਾ ਸੀ ਕਿ ਗੁਰੂ ਜੀ ਮੁੜ ਗੁਪਤ ਰੂਪ ਵਿਚ



Namdhari Elibrary NamdhariElibrary@gmail.com

ਪੰਜਾਬ ਆ ਗਏ ਹਨ, ਜਿਸ ਬਾਰੇ ਉਨ੍ਹਾਂ ਦੇ ਸੰਗਤਾਂ ਵਲ ਲਿਖੇ ਵੱਖ ਵੱਖ ਸਮੇਂ ਹੁਕਮਨਾਮਿਆਂ ਤੋਂ ਭਲੀ ਭਾਂਤ ਸਿੱਧ ਹੋ ਜਾਂਦਾ ਹੈ। ਗੁਰੂ ਸਾਹਿਬਾਨ ਦੇ ਸਮੇਂ ਜੋ ਹੁਕਮਨਾਮੇ ਸੰਗਤਾਂ ਵਲ ਲਿਖੇ ਜਾਂਦੇ ਸਨ, ਉਹ ੧ੳਂ ਗੁਰੂਸਤਿ, ੧ੳਂ ਸਤਿਗੁਰੂ ਜੀਓ ਲਿਖਕੇ ਸ਼ੁਰੂ ਕੀਤੇ ਜਾਂਦੇ ਸਨ ਪ੍ਰੰਤੂ ਬੰਦਾ ਬਹਾਦਰ ਜੀ ਨੇ ਜੋ ਵੀ ਹੁਕਮਨਾਮੇ ਸੰਗਤਾਂ ਵਲ ਲਿਖੇ, ਉਹ "੧ੳਂ ਫਤੈ ਦਰਸ਼ਨ" ਨਿਸ਼ਾਨ ਲਿਖਕੇ ਸ਼ੁਰੂ ਕੀਤੇ ਹਨ, ਇਸ ਤਰ੍ਹਾਂ ਕਿਸੇ ਵੀ ਗੁਰੂ ਸਾਹਿਬ ਜਾਂ ਮਹਾਂ ਪੁਰਸ਼ ਨੇ ਕੋਈ ਲਿਖਤ ਨਹੀਂ ਸੀ ਲਿਖੀ। ਉਪ੍ਰੋਕਤ ਨਿਸ਼ਾਨ ਦੇ ਅਰਥ ਹਨ, "ਇਕ ਅਕਾਲ ਪੁਰਖ ਸੱਚੇ ਗੁਰੂ ਦੇ ਦਰਸ਼ਨਾਂ ਨਾਲ ਫਤਿਹ ਦੀ ਪ੍ਰਾਪਤੀ"। ਇਸ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਬੰਦਾ ਬਹਾਦਰ ਜੀ, ਗੁਪਤ ਰੂਪ ਵਿਚ ਵਿਚਰ ਰਹੇ ਦਸਮ ਪਾਤਸ਼ਾਹ ਜੀ ਦੇ ਦਰਸ਼ਨ ਕਰਕੇ ਹੁਕਮਨਾਮਾ ਲਿਖ ਰਹੇ ਹਨ। ਰੂਪੇ ਕੀ ਸੰਗਤ ਵਲ ਲਿਖੇ ਹੁਕਮਨਾਮੇ ਦੇ ਦਰਸ਼ਨ ਕਰੋ:-[6]

(ਮੋਹਰ) ਦੇਗੋ ਤੇਗ਼ੋ ਫਤਿਹ ਉ ਨੁਸਰਤ ਬੇਦਿਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ

੧ੳਂ ਫਤੈ ਦਰਸਨੁ ਸਚੇ ਸਾਹਿਬ ਦੀ ਆਗਿਆ ਹੈ।। ਭਾਈ ਧਰਮ ਸਿੰਘ।। ਭਾਈ ਪਰਮ ਸਿੰਘ।। ਭਾਈ ਦਾਨ ਸਿੰਘ।। ਸੰਗੋ ਸਿੰਘ।। ਵਾਸੀ ਰੂਪੇ ਕਾ।। ਸਰ ਬਤਿਰ ਅਕਾਲ ਪੁਰਖ ਜੀਉ ਦਾ ਖਾਲਸਾ ਹੈ। ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ।। ਹੁਕਮ ਦੇਖਦਿਆਂ ਹੀ ਪੰਜੇ ਹਥਿਆਰ ਬਧਿ ਆਵਣਾ।। ਜੋ ਸਿਖੁ ਆਵੈਗਾ ਸੋ ਨਿਹਾਲ ਹੋਵੈਗਾ। ਸੰਗਤਿ ਦੇ ਮਨੋਰਥ ਪੂਰੇ ਹੋਵੈਗੇ।। ਨਿਹਾਲ ਹੋਏ।

ਬੰਦਾ ਬਹਾਦਰ ਜੀ ਨੇ ਹੁਕਮਨਾਮੇ ਲਿਖਣ ਸਮੇਂ ੧ੳਂ ਫਤੈ ਦਰਸ਼ਨ ਦੇ ਨਾਲ "ਸਚੇ ਸਾਹਿਬ ਦੀ ਆਗਿਆ ਹੈ......" ਵੀ ਨਾਲ ਲਿਖਿਆ ਹੁੰਦਾ ਜਿਸ ਤੋਂ ਸਾਫ਼ ਜ਼ਾਹਿਰ ਹੋ ਜਾਂਦਾ ਹੈ ਕਿ ਉਹ ਹੁਕਮਨਾਮਾ ਸੱਚੇ ਸਾਹਿਬ (ਗੁਰੂ ਗੋਬਿੰਦ ਸਿੰਘ ਜੀ) ਦੀ ਆਗਿਆ ਭਾਵ ਹੁਕਮ ਦੇਣ ਨਾਲ ਲਿਖਿਆ ਹੈ।

ਉਪਰੋਕਤ ਹੁਕਮਨਾਮੇ ਦੀ ਲਿਖਤ ਤੋਂ ਸਾਬਿਤ ਹੋ ਜਾਂਦਾ ਹੈ, ਬੰਦਾ ਬਹਾਦਰ ਨੇ ਸਾਹਿਬ (ਗੁਰੂ ਗੋਬਿੰਦ ਸਿੰਘ ਜੀ) ਦੀ ਆਗਿਆ ਨਾਲ ਪਿੰਡ ਭਾਈ ਰੂਪੇ ਦੀ ਸੰਗਤ ਨੂੰ ਲਿਖਿਆ ਕਿ ਮੁਗਲਾਂ ਦੇ ਜ਼ੁਲਮ ਨੂੰ ਖਤਮ ਕਰਨ ਲਈ ਪੰਜੇ ਹਥਿਆਰ ਲੈ ਕੇ ਆਵੋ। ਜਦੋਂ ਬੰਦਾ ਬਹਾਦਰ ਜੀ ਨੇ "੧ੳਂ ਫਤੈ ਦਰਸ਼ਨ ਸਚੇ ਸਾਹਿਬ ਦੀ ਆਗਿਆ ਹੈ...." ਦੀ ਇਬਾਰਤ ਆਪਣੇ ਹੁਕਮਨਾਮੇ ਵਿਚ ਲਿਖਣੀ ਸ਼ੁਰੂ ਕੀਤੀ ਤਾਂ ਕੁਝ ਅਣਜਾਣ ਸਿੱਖ ਜੋ ਦਸਮ ਪਾਤਸ਼ਾਹ ਜੀ ਦੇ ਨਾਂਦੇੜ ਤੋਂ ਬਾਅਦ ਵਾਲੇ ਗੁਪਤ ਜੀਵਨ ਬਾਰੇ ਨਹੀਂ ਜਾਣਦੇ ਸਨ, ਉਨ੍ਹਾਂ ਨੇ ਬੰਦਾ ਬਹਾਦਰ ਦਾ ਵਿਰੋਧ ਕੀਤਾ। ਸਵਰਗਵਾਸੀ ਵਿਦਵਾਨ ਡਾਕਟਰ ਗੰਡਾ ਸਿੰਘ ਸਾਡੇ ਉਪਰੋਕਤ ਵਿਚਾਰ ਦੀ ਪੁਸ਼ਟੀ ਇਸ ਪ੍ਰਕਾਰ ਕਰਦੇ ਹਨ:-[7]

"..... ੧ੳਂ ਫਤੈ ਦਰਸ਼ਨ ਸ਼ਬਦ ਹਨ..... ਇਸਨੂੰ ਬਾਬਾ ਬੰਦਾ ਬਹਾਦਰ ਦਾ ਨਿਸ਼ਾਨ ਵੀ ਕਿਹਾ ਜਾ ਸਕਦਾ ਹੈ। ਇਸਨੂੰ ਉਸ ਵੇਲੇ ਕੁਝ ਖਾਲਸੇ ਨੇ ਇਹ ਸਮਝਿਆ



Namdhari Elibrary NamdhariElibrary@gmail.com

ਕਿ ਸ਼ਾਇਦ ਬਾਬਾ ਬੰਦਾ ਬਹਾਦਰ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਵਲੋਂ ਕਹੀ ਗਈ "ਵਾਹਿਗੁਰੂ ਜੀ ਦੀ ਫਤਿਹ" ਦੀ ਥਾਂ ਚਾਲੂ ਕਰਨਾ ਚਾਹੁੰਦੇ ਹਨ। ਇਸ ਲਈ ਇਸਦਾ ਕੁਝ ਕੁ ਵਿਰੋਧ ਹੁੰਦਾ ਦੇਖ ਕੇ ਇਸ ਦੀ ਥਾਂ "ਵਾਹਿਗੁਰੂ ਜੀ ਦੀ ਫਤਿਹ" ਜਾਰੀ ਰਖੀ ਗਈ।"

ਡਾਕਟਰ ਗੰਡਾ ਸਿੰਘ ਜੀ ਦੀ ਉਪਰੋਕਤ ਲਿਖਤ ਸਾਡੇ ਪੱਖ ਦੀ ਪੂਰਤੀ ਕਰਦੀ ਹੈ ਕਿ ਸਾਰੇ ਹੁਕਮਨਾਮੇ ਜੋ ਬੰਦਾ ਬਹਾਦਰ ਨੇ ਲਿਖੇ, ਉਹ ਗੁਰੂ ਜੀ ਦੇ ਦਰਸ਼ਨ ਕਰਨ, ਸਲਾਹ ਮਸ਼ਵਰੇ ਗੁਰੂ ਜੀ ਨਾਲ ਕਰਕੇ ਲਿਖੇ ਜਾਂਦੇ ਰਹੇ, ਫਿਰ ਸਿੱਖਾਂ ਨੇ ਬੰਦੇ ਬਹਾਦਰ ਦਾ ਵਿਰੋਧ ਕੀਤਾ ਤਾਂ ਉਹ ਨਹੀਂ ਸੀ ਚਾਹੁੰਦਾ ਕਿ ਗੁਰੂ ਜੀ ਦੇ ਗੁਪਤ ਜੀਵਨ ਬਾਰੇ ਕਿਸੇ ਨੂੰ ਪਤਾ ਲਗੇ, ਇਸ ਲਈ ਉਸਨੇ ਵਾਹਿਗੁਰੂ ਜੀ ਦੀ ਫ਼ਤਿਹ ਸ਼ਬਦ, ਡਾਕਟਰ ਗੰਡਾ ਸਿੰਘ ਦੇ ਵਿਚਾਰ ਅਨੁਸਾਰ ਵਰਤਣੇ ਸ਼ੁਰੂ ਕਰ ਦਿੱਤੇ।

ਬਾਬਾ ਬੰਦਾ ਬਹਾਦਰ ਜੀ ਤੋਂ ਬਿਨਾ ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਦੇਵਾ ਜੀ ਵੀ ਗੁਰੂ ਜੀ ਦੇ ਨਾਂਦੇੜ ਵਾਲੇ ਨਰ ਨਾਟਕ ਬਾਰੇ ਭਲੀ ਭਾਂਤ ਜਾਣੂ ਸਨ ਅਤੇ ਉਹ ਸਮੇਂ ਸਮੇਂ ਗੁਰੂ ਜੀ ਤੋਂ ਅਗਵਾਈ ਪ੍ਰਾਪਤ ਕਰਦੀਆਂ ਸਨ। ਮਾਤਾ ਸੁੰਦਰੀ ਜੀ ਦੇ ਅਨੇਕ ਹੁਕਮਨਾਮਿਆਂ ਵਿਚ ਗੁਰੂ ਜੀ ਦੇ ਪੰਜ ਭੂਤਕ ਸਰੀਰ ਦੀ ਹੋਂਦ ਬਾਰੇ ਪਤਾ ਲਗਾ ਹੈ। ਉਦਾਹਰਣ ਵਜੋਂ 1 ਵਿਸਾਖ ਸੰਮਤ 1778 ਬਿਕਰਮੀ (29 ਮਾਰਚ 1721 ਈਸਵੀ) ਦੇ ਲਿਖੇ ਮਾਤਾ ਸੁੰਦਰੀ ਜੀ ਦੇ ਹੁਕਮਨਾਮੇ ਦੀ ਨਕਲ ਹਾਜ਼ਰ ਹੈ :-[8]

ੴ ਸਤਿਗੁਰੂ ਜੀ

ਸਰਬਤਿ ਸੰਗਤ ਗੁਰੂ ਰਖੈਗਾ

ਸ੍ਰੀ ਮਾਤਾ ਜੀ ਕੀ ਆਗਿਆ ਹੈ ਭਾਈ ਨੰਦ ਰੂਪ ਸਿੰਘ ਬਰਖੁਰਦਾਰ ਨੰਦ ਸਿੰਘ ਭਾਈ ਭਾਰਾ ਸਿੰਘ ਭਾਈ ਰਾਜਾ ਸਿੰਘ ਭਾਈ ਸਾਹਿਬ ਸਿੰਘ ਭਾਈ ਭਗਵੰਤ ਸਿੰਘ ਭਾਈ ਗੁਲਾਬ ਸਿੰਘ ਭਾਈ ਪੰਜਾਬ ਸਿੰਘ ਭਾਈ ਗੁਰਬਖਸ ਸਿੰਘ ਸ੍ਰਬਤਿ ਖਾਲਸਾ ਸ੍ਰੀ..... ਜੀ ਕੇ ਵਾਸੀ ਪਟਣਾ ਵ ਰਕਾਬ ਗੰਜ ਕੇ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਵਾਰਣਾ ਭਾਈ ਚੇਤ ਸਿੰਘ ਸਰਕਾਰ ਦਾ ਮੇਵੜਾ ਹਜੂਰ ਆਦਿ ਪਹੁਤਾ-ਅਰ ਦਾਸ ਤੁਮਾਰੀ ਗੁਜਰਾਨੀ ਸਭ ਹਕੀਕਤਿ ਮਾਲੂਮ ਹੋਈ ਜਬਾਨੀ ਭੀ ਸਭ ਹਕੀਕਤਿ ਭਾਈ ਚੇਤ ਸਿੰਘ ਨੇ ਜਾਹਰ ਕੀਤੀ ਇਸ ਤੇ ਪਿਛੈ ਕਾਰ ਭੇਟ ਸ੍ਰੀ ਗੁਰੂ ਜੀ ਕੇ ਨਮਿਤ ਕੀ ਕਉੜੀ ਦਮੜੀ ਹਜੂਰ ਭੇਜੀ ਸੀ ਜੋ ਮਾਫਕ ਅਰਦਾਸਾਂ ਸਭ ਪਹੁਤਾ ਸ੍ਰਬਤਿ ਖਾਲਸੇ ਨੋ ਬਹੁਤ ਖੁਸੀ ਹੋਈ ਅਗੇ ਭਾਈ ਚੇਤ ਸਿੰਘ ਤੁਸਾਂ ਸ੍ਰਬਤਿ ਖਾਲਸੇ ਪਾਸ ਭੇਜਿਆ ਹੈ ਸ੍ਰੀ ਗੁਰੂ ਜੀ ਕੇ ਨਮਿਤ ਕਾ ਕਾਰ ਭੇਟ ਸੁਖਮਨਤ ਗੋਲਕ ਦਸੋਧ ਚਲੀਆਂ ਜਿਸ ਪਾਸ ਹੈ ਲੰਗਰ ਦੇ ਖਰਚ ਨੋ ਛਿਮਾਹੀ ਕੀ ਛਿਮਾਹੀ ਮਾਰਫਤਿ ਚੇਤ ਸਿੰਘ ਕੀ ਹਜੂਰ ਦੇ ਭੇਜਿਆ ਕਰਣਾ ਸਭ ਮਨੋਰਥ ਖਾਲਸੇ ਕੇ ਪੂਰੇ ਹੋਣਗੇ ਕਿਰਤ ਵਿਚ ਬਰਕਤਿ ਪਵੈਗੀ ਸੁਖਾਲੇ ਰਹੋਗੇ ਤੁਸੀ ਮੇਰੇ ਪੁਤ ਫਰਜੰਦ ਹੋਹੁ ਸੇਵਾ ਦੀ ਵੇਲਾ ਹੈ ਸੇਵਾ ਲੋਚ ਕੇ ਕਰਹੁਗੇ ਨਿਹਾਲ ਹੋਵਹੁਗੇ। ਸ੍ਰੀ ਗੁਰੂ ਜੀ ਸਹਾਈ ਹੋਵੈਗਾ ਸਭ ਮਨੋਰਥ ਪੂਰੇ ਹੋਣਗੇ ਅਰਦਾਸ ਹਕੀਕਤਿ ਸੁਖ ਦੀ ਪੈ ਦਰ



Namdhari Elibrary NamdhariElibrary@gmail.com

ਪੈ ਲਿਖਦੇ ਰਹਣਾ ਤੁਸੀ ਮੇਰਾ ਘਰੁ ਹੈ ਸ੍ਰੀ ਜੀ ਸਭਨੀ ਗਲੀ ਰਖਿਆ ਕਰੈ ਸੁਖਾਲਿਆ ਰਖੈ ਚੇਤ ਸਿੰਘ ਕਹੇ ਸੋ ਮਨਣਾ ਦੁਇ ਸੈ ਰੁਪਯਾ 200/ ਫੁਰਮਾਇਸ ਲੰਗਰ ਕੀ ਤੁਸਾਂ ਉਪਰ ਲਿਖੀ ਹੈ ਸਤਾਬੀ ਕਾਰ ਫੁਰਮਾਇਸ ਕੀ ਕਠੀ ਕਰਕੇ ਹੁਡੀ ਹਜੂਰ ਦੇ ਭੇਜਣੀ ਸੋ ਸਿਖ ਲੌਚ ਕੇ ਕਾਰ ਫੁਰਮਾਇਸ ਕੀ ਦੇਵੇਗਾ ਸੋ ਨਿਹਾਲ ਹੋਵੇਗਾ ਮਿਤਿ ਵੈਸਾਖ 1 ਸੰਮਤ 1778 ਸਤਰਾਂ 1610) ਮੇਵੜੇ ਨੋ ਦੇਣੋ

200/ ਦੋ ਸੋ ਰੁਪਯੇ ਕੀ ਰਸੀਤ ਮਾਤਾ ਸੁੰਦਰੀ ਜੀ ਮਾਰਫਤ ਚੇਤ ਸਿੰਘ 2 ।।

ਉਪਰੋਕਤ ਹੁਕਮਨਾਮੇ ਵਿਚ ਤੀਜੀ ਲਾਈਨ ਵਿਚਾਰਨ ਯੋਗ ਹੈ ਜੋ ਇਸ ਪ੍ਰਕਾਰ ਹੈ- "ਭਾਈ ਪੰਜਾਬ ਸਿੰਘ ਭਾਈ ਗੁਰਬਖਸ ਸਿੰਘ ਸ੍ਰਬਤਿ ਖਾਲਸਾ ਸ੍ਰੀ...... ਜੀ ਕੇ ਵਾਸੀ ਪਟਣਾ ਵ ਰਕਾਬ ਗੰਜ ਕੇ ਗੁਰੂ ਰਖੈ।" ਇਸ ਲਾਈਨ ਵਿਚ ਮਾਤਾ ਸੁੰਦਰੀ ਜੀ ਨੇ ਸ੍ਰੀ..... ਲਿਖਕੇ ਅਗੇ ਥਾ ਕਿਉਂ ਖਾਲੀ ਛੱਡੀ ਹੈ? ਹੁਕਮਨਾਮੇ ਹਮੇਸ਼ਾ ਗੁਰ ਦਰਬਾਰ, ਮਹਾਂ ਪੁਰਸ਼ਾਂ ਜਾਂ ਤਖਤਾਂ ਵਲੋਂ ਬੜੇ ਧਿਆਨ ਨਾਲ ਲਿਖੇ ਜਾਂਦੇ ਸਨ ਪ੍ਰੰਤੂ ਜੇ ਜਾਣ ਬੁਝ ਕੇ ਥਾਂ ਛੱਡੀ ਹੈ ਤਾਂ ਇਥੇ ਕੋਈ ਭੇਦ ਵਾਲੀ ਗੱਲ ਹੈ ਜੋ ਮਾਤਾ ਜੀ ਨੇ ਜਗਤ ਵਿਚ ਨਸ਼ਰ ਹੋਣ ਤੋਂ ਖਾਲੀ ਥਾਂ ਛਡ ਕੇ ਬਚਾ ਲਈ ਹੈ। ਉਹ ਭੇਦ ਵਾਲੀ ਗੱਲ ਇਹੋ ਸੀ ਕਿ ਦਸਮ ਗੁਰੂ ਜੀ ਉਸ ਸਮੇਂ (1721 ਈਸਵੀ ਵਿਚ) ਪੰਜ ਭੂਤਕ ਸਰੀਰ ਵਿਚ ਪੰਜਾਬ ਦੀ ਧਰਤੀ ਤੇ ਗੁਪਤ ਰੂਪ ਵਿਚ ਵਿਚਰ ਰਹੇ ਸਨ।

ਇਹ ਹੁਕਮ ਨਾਮਾ ਡਾ. ਗੰਡਾ ਸਿੰਘ ਜੀ ਦੀ ਸੰਪਾਦਤ ਕੀਤੀ ਪੁਸਤਕ "ਹੁਕਮਨਾਮੇ" (ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ ਪਟਿਆਲਾ) ਦੇ ਪੰਨਾ 199 ਤੇ ਪਦ ਛੇਦ ਰੂਪ ਵਿਚ ਪ੍ਰਕਾਸ਼ਤ ਕੀਤਾ ਗਿਆ ਅਤੇ ਸਫਾ 198 ਤੇ ਹੁਕਮਨਾਮੇ ਦੀ ਤਸਵੀਰ ਪ੍ਰਕਾਸ਼ਤ ਕੀਤੀ ਹੈ। ਡਾ. ਗੰਡਾ ਸਿੰਘ ਨੇ ਹੁਕਮਨਾਮੇ ਨੂੰ ਪਦ ਛੇਦ ਕਰਦੇ ਸਮੇਂ "ਸ੍ਰੀ..... ਜੀ ਕੈ" ਲਾਈਨ ਨੂੰ ਅਸਲ ਰੂਪ ਨੂੰ ਜਿਉਂ ਦਾ ਤਿਉਂ ਪ੍ਰਕਾਸ਼ਿਤ ਕਰਕੇ 1721 ਈਸਵੀ ਤਕ ਦਸਮ ਪਾਤਸ਼ਾਹ ਜੀ ਦੇ ਪੰਜ ਭੂਤਕ ਸਰੀਰ ਨੂੰ ਉਸ ਸਮੇਂ ਜੀਵਤ ਦੱਸਿਆ ਹੈ।

ਇਹੋ ਹੁਕਮਨਾਮਾ ਸਮਸ਼ੇਰ ਸਿੰਘ ਅਸ਼ੋਕ ਦੀ ਸੰਪਾਦਤ ਕੀਤੀ ਪੁਸਤਕ "ਨਿਸ਼ਾਨ ਤੇ ਹੁਕਮਨਾਮੇ" (ਪ੍ਰਕਾਸ਼ਕ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮਟੀ ਅੰਮ੍ਰਿਤਸਰ) ਦੇ ਪੰਨਾ 87 ਤੇ ਪ੍ਰਕਾਸ਼ਿਤ ਹੋਇਆ ਹੈ। ਸਮਸ਼ੇਰ ਸਿੰਘ ਅਸ਼ੋਕ ਜੀ ਨੇ "ਸ੍ਰੀ......ਜੀ" ਲਾਈਨ ਨੂੰ ਆਪਣੇ ਵਲੋਂ "ਸ੍ਰੀ ਗੁਰੂ ਜੀ" ਅਰਥਾਤ 'ਗੁਰੂ' ਸ਼ਬਦ ਆਪਣੇ ਵਲੋਂ ਲਗਾ ਕੇ ਆਖੇਪ ਕੀਤਾ ਤਾਂ ਕਿ ਕੋਈ ਪਾਠਕ ਇਹ ਨਾ ਸਮਝੇ ਕਿ ਦਸਮ ਗੁਰੂ ਜੀ ਉਸ ਸਮੇਂ ਤਕ ਜੀਵਤ ਸਨ ਪ੍ਰੰਤੂ ਸਚਾਈ ਸੌ ਪਰਦੇ ਪਾੜ ਕੇ ਸਾਹਮਣੇ ਆਉਂਦੀ ਹੈ। ਡਾ. ਗੰਡਾ ਸਿੰਘ ਜੀ ਨੇ ਈਮਾਨਦਾਰੀ ਦਾ ਸਬੂਤ ਦਿੱਤਾ ਹੈ, ਅਸਲ ਲਿਖਤ ਨੂੰ ਜਿਉਂ ਦੀ ਤਿਉਂ ਪਾਠਿਕ ਸਾਹਮਣੇ ਲਿਆ ਕੇ ਦਸਮ ਗੁਰੂ ਜੀ ਨੂੰ ਉਸ ਸਮੇਂ ਤਕ ਪੰਜ ਭੂਤਕ ਸਰੀਰ ਵਿਚ ਜੀਵਤ ਮੰਨਿਆ ਹੈ।

ਇਕ ਹੋਰ ਮਹੱਤਵਪੂਰਨ ਜਾਣਕਾਰੀ ਸਾਨੂੰ ਉਸ ਹੁਕਮਨਾਮੇ ਤੋਂ ਇਸ ਵਿਸ਼ੇ ਸੰਬੰਧੀ ਮਿਲਦੀ ਹੈ। ਹੁਕਮਨਾਮੇ ਦੀ ਚੌਥੀ ਸਤਰ ਪੜ੍ਹਣ ਯੋਗ ਹੈ ਜੋ ਇਸ ਪ੍ਰਕਾਰ ਹੈ– "ਗੁਰੂ



Namdhari Elibrary NamdhariElibrary@gmail.com

ਗੁਰੂ ਜਪਣਾ ਜਨਮ ਸਵਾਰਣਾ ਭਾਈ ਚੇਤ ਸਿੰਘ ਸਰਕਾਰ ਦਾ ਮੇਵੜਾ ਹਜੂਰ ਆਇ ਪਹੁਤਾ", ਪਾਠਿਕ ਧਿਆਨ ਨਾਲ ਪੜ੍ਹਣ ਤੇ ਵਿਚਾਰਨ ਕਿ ਭਾਈ ਚੇਤ ਸਿੰਘ ਕਿਹੜੀ ਸਰਕਾਰ ਦਾ ਮੇਵੜਾ (ਮੇਵੜਾ ਦੇ ਅਰਥ ਡਾਕੀਆ ਜੋ ਸੁਨੇਹਾ, ਪਾਤੀ ਚਿੱਠੀ ਲੈਕੇ ਦੌੜਕੇ ਪਹੁੰਚਾਵੇ) ਸੀ? ਕੀ ਭਾਈ ਚੇਤ ਸਿੰਘ ਮੁਗਲ ਸਰਕਾਰ ਦਿੱਲੀ ਜਾਂ ਲਾਹੌਰ ਦਾ ਮੇਵੜਾ ਸੀ? ਇਸ ਬਾਰੇ ਇਤਿਹਾਸ ਚੁੱਪ ਹੈ। ਇਹ ਉਹ ਸਿੱਖ ਇਤਿਹਾਸ ਵਿਚ ਕਠਿਨਾਈਆਂ ਭਰਪੂਰ ਬਿਪਤਾ ਵਾਲਾ ਸਮਾਂ ਸੀ, ਜਦੋਂ ਸਿੱਖਾਂ ਦਾ ਸ਼ਹਿਰਾਂ ਤੇ ਕਸਬਿਆਂ ਵਿਚ ਰਹਿਣਾ ਮੁਸ਼ਕਲ, ਮੁਗਲ ਸਰਕਾਰ ਨੇ ਕਰ ਦਿੱਤਾ ਸੀ। ਸਿੱਖਾਂ ਦੇ ਸਿਰਾਂ ਦੇ ਮੁਲ ਰੱਖੇ ਹੋਏ ਸਨ। ਉਸ ਸਮੇਂ ਕੋਈ ਚੇਤ ਸਿੰਘ ਨਾਮਕ ਸਿੱਖ, ਮੁਗਲ ਸਰਕਾਰ ਦਾ ਮੇਵੜਾ ਹੋਵੇ ਅਤੇ ਉਹ ਸੰਗਤਾਂ ਕੋਲੋਂ ਕਾਰ ਭੇਟਾ ਲੈਂਦਾ ਹੋਵੇ, ਇਹ ਗੱਲ ਮੰਨਣ ਯੋਗ ਨਹੀ ਹੈ।

ਜੇ ਚੇਤ ਸਿੰਘ ਮੁਗਲ ਸਰਕਾਰ ਦਾ ਮੇਵੜਾ ਨਹੀ ਸੀ ਤਾਂ ਕੀ ਕੋਈ ਖਾਲਸਾ ਪੰਥ ਵਲੋਂ "ਸਰਕਾਰ" ਨਾਮਕ ਕੋਈ ਸੰਸਥਾ ਬਣਾਈ ਹੋਈ ਸੀ, ਜਿਸਦਾ ਚੇਤ ਸਿੰਘ ਮੇਵੜਾ ਮੁਕਰਰ ਹੋਵੇ? ਇਸ ਤੱਥ ਦੀ ਵੀ ਸਿੱਖ ਇਤਿਹਾਸ ਗਵਾਹੀ ਨਹੀ ਦਿੰਦਾ। ਫਿਰ ਇਹ ਗੁਪਤ ਇਸ਼ਾਰਾ ਸਰਕਾਰ ਵਾਲਾ ਦਸਮ ਪਾਤਸ਼ਾਹ ਜੀ ਵਲ ਹੀ ਜਾਂਦਾ ਹੈ। ਚੇਤ ਸਿੰਘ, ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਮੇਵੜਾ ਮੁਕਰਰ ਹੋਇਆ ਜਾਪਦਾ ਹੈ ਜੋ ਦਸਮ ਗੁਰੂ ਜੀ ਦੇ ਆਦੇਸ਼ ਮਾਤਾ ਸੁੰਦਰੀ ਜੀ ਰਾਹੀਂ ਖਾਲਸਾ ਪੰਥ ਤਕ ਪਹੁੰਚਾਇਆ ਕਰਦਾ ਸੀ। ਦਸਮ ਪਾਤਸ਼ਾਹ ਜੀ ਦੇ 1721 ਈਸਵੀ ਤਕ ਜੀਵਤ ਹੋਣ ਦਾ ਇਹ ਇਕ ਹੋਰ ਠੋਸ ਸਬੂਤ ਹੈ।

ਉਪਰੋਕਤ ਹੁਕਮਨਾਮਿਆਂ ਦੇ ਆਧਾਰ ਤੇ ਅਸੀ ਭਲੀ ਭਾਂਤ ਕਹਿ ਸਕਦੇ ਹਾਂ ਕਿ 1721 ਈਸਵੀ ਤਕ ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਜ ਭੂਤਕ ਸਰੀਰ ਵਿਚ ਪੰਜਾਬ ਵਿਚ ਵਿਚਰ ਰਹੇ ਸਨ ਅਤੇ ਉਨ੍ਹਾਂ ਦੇ ਗੁਪਤ ਸੰਬੰਧ ਬਾਬਾ ਬੰਦਾ ਬਹਾਦਰ ਜੀ ਅਤੇ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵੀ ਜੀ ਨਾਲ ਕਾਇਮ ਸਨ ਜੋ ਸਮੇਂ ਸਮੇਂ ਸਤਿਗੁਰੂ ਦੀ ਦੇ ਦਰਸ਼ਨ ਕਰਕੇ ਤੇ ਆਗਿਆ ਅਨੁਸਾਰ ਸੰਗਤਾਂ ਨੂੰ ਹੁਕਮਨਾਮੇ ਲਿਖਿਆ ਕਰਦੇ ਸਨ।

• • •



Namdhari Elibrary NamdhariElibrary@gmail.com

# ਫੁਟ ਨੋਟ ਅਤੇ ਟਿਪਣੀਆਂ

1. ਐਸ. ਐਸ. ਅਮੋਲ (ਸੰਪਾਦਕ) : ਇਤਿਹਾਸਕ ਪੱਤਰ, ਪੰਨਾ 71 ਛਾਪਕ ਸਿੱਖ ਹਿਸਟਰੀ ਸੋਸਾਇਟੀ, ਅੰਮ੍ਰਿਤਸਰ।
2. ਕਰਮ ਸਿੰਘ ਹਿਸਟੋਰੀਅਨ : ਬੰਦਾ ਬਹਾਦਰ, ਪੰਨਾ 216 ਛਾਪਕ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਐਮ੍ਰਿਤਸਰ।
3. ਵੈਦ ਇੰਦਰ ਸਿੰਘ : ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ, ਖੰਡ 25, ਪੰਨਾ 176
4. Contrary to the general belief that Guru Gobind Singh's wordly life came to an end with his disappearance from Nander, there is ample evidence of considerable historical veracity to show that the great guru trabelled from the South back to Punjab and led for another 100 years an active life in keeping with his genius and vow of service of the country and its people."
5. ਐਸ. ਐਸ. ਅਮੋਲ (ਸੰਪਾਦਕ) : ਇਤਿਹਾਸਕ ਪੱਤਰ ਵਿਸਾਖ-ਜੇਠ-ਹਾੜ 1952 ਈ: ਪੰਨਾ 64-65 (ਭਾਈ ਰਣਧੀਰ ਸਿੰਘ ਦੁਆਰਾ 'ਪ੍ਰੇਮ ਸੁਮਾਰਗ ਗ੍ਰੰਥ' ਦੀ ਲਿਖੀ ਭੂਮਿਕਾ)
6. ਡਾ: ਗੰਡਾ ਸਿੰਘ (ਸੰਪਾਦਕ) : ਹੁਕਮਨਾਮੇ, ਪੰਨਾ 193
7. ਡਾ: ਗੰਡਾ ਸਿੰਘ (ਸੰਪਾਦਕ) : ਹੁਕਮਨਾਮੇ, ਭੂਮਿਕਾ ਦਾ ਸਫਾ 18
8. ਡਾ: ਗੰਡਾ ਸਿੰਘ : ਓਹੀ, ਪੰਨਾ 198-199



Namdhari Elibrary NamdhariElibrary@gmail.com

# 7. ਭਾਈ ਕਾਹਨ ਸਿੰਘ ਨਾਭਾ ਦੀ ਗਵਾਹੀ

ਭਾਈ ਕਾਹਨ ਸਿੰਘ, ਨਾਭਾ ਨਿਵਾਸੀ, ਸਿੱਖ ਪੰਥ ਦੇ ਪ੍ਰਸਿਧ ਵਿਦਵਾਨ ਹੋ ਚੁੱਕੇ ਹਨ ਜਿਹਨਾਂ ਦੀ ਵਿਦਵਤਾ ਤੇ ਸਿੱਖ ਜਗਤ ਨੂੰ ਮਾਣ ਹੈ। ਉਹਨਾਂ ਨੇ ਜਗਤ ਪ੍ਰਸਿਧ ਗ੍ਰੰਥ "ਗੁਰ ਸ਼ਬਦ ਰਤਨਾਕਰ ਮਹਾਨ ਕੋਸ਼" ਦੀ ਰਚਨਾ ਕਰਕੇ ਪੰਥ ਵਿਚ ਆਪਣੀ ਨਿਵੇਕਲੀ ਆਦਰ ਯੋਗ ਜਗ੍ਹਾ ਬਣਾ ਲਈ। ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਤੋਂ ਬਿਨਾਂ ਉਹਨਾਂ ਨੇ ਰਾਜ ਧਰਮ, ਨਾਟਕ ਭਾਵਾਰਥ ਦੀਪਿਕਾ, ਹਮ ਹਿੰਦੂ ਨਹੀ, ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ, ਸਮਸਯਾ ਪੂਰਤੀ ਆਦਿਕ ਪੁਸਤਕਾਂ ਦੀ ਰਚਨਾ ਕੀਤੀ ਜੋ ਸਮੇਂ ਸਮੇ ਪ੍ਰਕਾਸ਼ਤ ਹੁੰਦੀਆਂ ਰਹੀਆਂ। ਉਹਨਾਂ ਤੋਂ ਬਿਨਾਂ ਉਹਨਾਂ ਦੀਆਂ ਹੋਰ ਪੁਸਤਕਾਂ ਗੁਰੁ ਗਿਰਾ ਕਸੌਟੀ, ਪਹਾੜ ਯਾਤਰਾ, ਵਿਲਾਇਤ ਯਾਤਰਾ, ਸ਼ਰਾਬ ਨਿਖੇਧ ਅਤੇ ਇਕ ਜੋਤਿਸ਼ ਗਰੰਥ ਅਣਛਪੀਆਂ ਪੁਸਤਕਾਂ ਹਨ ਅਤੇ ਹੋਰ ਅਨੇਕ ਵਿਦਵਤਾ ਪੂਰਨ ਲੇਖਾਂ ਦੀ ਰਚਨਾ ਕੀਤੀ ਜੋ ਅਜੇ ਤਕ ਪ੍ਰੈਸ ਦਾ ਜਾਮਾ ਪਹਿਨ ਨਹੀਂ ਸਕੇ।

ਭਾਈ ਕਾਹਨ ਸਿੰਘ ਨਾਭਾ ਜੀ ਨੂੰ ਵੀ ਪੂਰਨ ਯਕੀਨ ਸੀ ਕਿ ਦਸਮ ਗੁਰੂ ਜੀ ਨਾਂਦੇੜ ਵਿਚ ਜੋਤੀ ਜੋਤ ਨਹੀਂ ਸਮਾਏ, ਸਗੋਂ ਉਹ ਨਾਂਦੇੜ ਤੋਂ ਨਰ ਨਾਟਕ ਦੀ ਲੀਲਾ ਕਰਕੇ ਪੰਜਾਬ ਆ ਗਏ ਸਨ ਅਤੇ ਉਹਨਾਂ ਅਨੁਸਾਰ ਦਸਮ ਗੁਰੂ ਜੀ ਪੰਜਾਬ ਆ ਕੇ ਬਾਬਾ ਅਜੈਪਾਲ ਸਿੰਘ ਨਾਮ ਹੇਠ ਕਾਫ਼ੀ ਸਮਾਂ ਨਾਭੇ ਦੀ ਝਿੜੀ ਵਿਚ ਰਹੇ। ਗੁਰੂ ਜੀ ਦੀ ਯਾਦ ਵਿਚ ਨਾਭੇ ਸ਼ਹਿਰ ਵਿਚ ਗੁਰਦੁਆਰਾ ਬਾਬਾ ਅਜੈਪਾਲ ਸਿੰਘ ਨਾਮਕ ਉਸਾਰਿਆ ਗਿਆ ਹੈ ਜਿਸ ਦਾ ਪ੍ਰਬੰਧ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਾਲੇ ਕਰ ਰਹੇ ਹਨ। ਉਸ ਗੁਰਦੁਆਰੇ ਨੂੰ ਗੁਰਦੁਆਰਾ ਘੋੜਿਆਂ ਵਾਲਾ ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ।

ਭਾਈ ਕਾਹਨ ਸਿੰਘ ਜੀ ਨੇ ਦਸਮ ਗੁਰੂ ਜੀ ਦੇ ਜੀਵਨ ਬਾਰੇ ਇਕ ਲੇਖ "ਸਿੱਖ ਇਤਿਹਾਸ ਦੇ ਅਣਲਿਖੇ ਪੱਤਰੇ" ਤਿਆਰ ਕੀਤਾ ਸੀ ਜਿਸ ਵਿਚ ਭਾਈ ਸਾਹਿਬ ਨੇ ਗੁਰੂ ਜੀ ਦੇ ਨਾਂਦੇੜ ਦੇ ਕੌਤਕ ਤੋਂ ਬਾਅਦ ਦੇ ਗੁਪਤ ਜੀਵਨ ਬਾਰੇ ਰੋਸ਼ਨੀ ਪਾਈ ਸੀ। ਉਹ ਲੇਖ ਭਾਈ ਕਾਹਨ ਸਿੰਘ ਜੀ ਨੇ ਪਹਿਲੀ ਵਾਰ ਫਿਰੋਜ਼ਪੁਰ ਸ਼ਹਿਰ ਤੋਂ ਪ੍ਰਕਾਸ਼ਤ ਹੋਣ ਵਾਲੇ ਪੰਜਾਬੀ ਦੇ ਰਿਸਾਲੇ "ਪੰਜਾਬੀ ਭੈਣ" (ਮਾਸਿਕ) ਦੇ ਮਈ 1916 ਦੇ ਅੰਕ ਵਿਚ ਪ੍ਰਕਾਸ਼ਤ ਕਰਵਾਇਆ। ਭਾਈ ਕਾਹਨ ਸਿੰਘ ਜੀ ਨੂੰ ਇਹੋ ਤੌਖਲਾ ਸੀ ਕਿ ਇਸ ਲੇਖ ਨਾਲ ਸਿੱਖ ਜਗਤ ਵਿਚ ਰੋਸ ਦੀ ਭਾਵਨਾ ਫੈਲੇਗੀ, ਇਸ ਕਾਰਨ ਉਹਨਾਂ ਨੇ ਉਸ



Namdhari Elibrary NamdhariElibrary@gmail.com

ਲੇਖ ਨਾਲ ਲੇਖਕ ਵੱਜੋਂ ਆਪਣਾ ਨਾਮ ਪ੍ਰਕਾਸ਼ਤ ਨਹੀਂ ਕਰਵਾਇਆ। ਸਿੱਖ ਜਗਤ ਨੇ ਉਹ ਲੇਖ ਬੜੇ ਚਾਅ ਤੇ ਉਮਾਹ ਨਾਲ ਪੜ੍ਹਿਆ। "ਪੰਜਾਬੀ ਭੈਣ" ਮਾਸਿਕ ਰਿਸਾਲੇ ਦੇ ਉਸ ਸਮੇਂ ਸੰਪਾਦਕ ਮਾਸਟਰ ਬੀਰ ਸਿੰਘ ਜੀ ਸਨ। ਮਾਸਟਰ ਬੀਰ ਸਿੰਘ ਨੇ ਆਪਣੇ ਸੰਪਾਦਕੀ ਲੇਖ ਵਿਚ ਭਾਈ ਕਾਹਨ ਸਿੰਘ ਦੇ ਉਸ ਲੇਖ ਨਾਲ ਸਹਿਮਤੀ ਪ੍ਰਗਟ ਕਰਦੇ ਹੋਏ ਲਿਖਿਆ ਸੀ :

"ਇਹ ਪ੍ਰਸੰਗ ਸੱਚਾ ਹੋਣ ਬਾਬਤ ਇਤਨਾ ਹੀ ਦੱਸ ਦੇਣਾ ਕਾਫੀ ਹੋਵੇਗਾ ਕਿ ਇਹਦੇ ਨੋਟ ਪ੍ਰਾਪਤ ਕਰਕੇ ਪੰਥ ਦੇ ਇਕ ਮੁਕਟ ਮਣੀ ਮੰਨੇ ਪ੍ਰਮੰਨੇ ਤੇ ਗੁਰਮਤ ਤੇ ਗੁਰ ਇਤਿਹਾਸ ਦੇ ਪੂਰਨ ਗਿਆਤਾ ਵੀਰ ਜੀ ਨੂੰ ਦਿਖਾਏ ਗਏ ਹਨ ......... ਜੋ ਵੀਰ ਭੈਣਾਂ ਇਸ ਲੇਖ ਨੂੰ ਅੱਖਰਾਂ ਤੋਂ ਪਰੇ ਨੀਝ ਲਾ ਕੇ ਡੂੰਘੀ ਦ੍ਰਿਸ਼ਟੀ ਦੁਆਰਾ ਵਿਚਾਰਨਗੇ, ਉਹਨਾਂ ਨੂੰ ਸੱਚੇ ਪਾਤਸ਼ਾਹ ਕਲਗੀਧਰ ਜੀ ਦੇ ਸ੍ਰੀ ਅਬਚਲ ਨਗਰ ਵਿਚ ਭਾਣਾ ਵਰਤਾਣ ਨਾਲ ਲਗਦੇ ਹੀ ਸਮੇਂ ਦੀ ਝਾਕੀ ਦਿੱਸੇਗੀ। ਇਸ ਪ੍ਰਸੰਗ ਦੇ ਨਾਇਕ ਬਾਬਾ ਅਜਾਪਾਲ ਸਿੰਘ ਜੀ ਵਿਚ ਪਿਤਾ ਕਲਗੀਧਰ ਜੀ ਦੀ ਅਕਾਲੀ ਜੋਤਿ ਦਾ ਪ੍ਰਕਾਸ਼ ਭਾਸੇਗਾ। ਬਸ ਕਿਸੇ ਹੋਰ ਸੈਨਤ ਯਾ ਸੁਨਾਵੇ ਦੀ ਲੋੜ ਨਹੀ ਹੈ।"

ਉਪਰੋਕਤ ਲਿਖਤ ਵਿਚ "ਪੰਜਾਬੀ ਭੈਣ" ਰਿਸਾਲੇ ਦੇ ਵਿਦਵਾਨ ਸੰਪਾਦਕ ਨੇ ਵੀ ਭਾਈ ਕਾਹਨ ਸਿੰਘ ਜੀ ਦੀ ਲਿਖਤ ਨਾਲ ਸਹਿਮਤੀ ਪ੍ਰਗਟਾਈ ਹੈ, ਉਹ ਲਿਖਤ ਛਪੀ ਤਾਂ ਸਿੱਖ ਜਗਤ ਵਲੋਂ ਕੋਈ ਗਲਤ ਪ੍ਰਤੀਕਿਰਿਆ ਨਾ ਹੋਈ। ਇਕ ਵਾਰ ਫਿਰ ਦਸ ਸਾਲ ਬਾਅਦ ਭਾਈ ਕਾਹਨ ਸਿੰਘ ਨੇ ਆਪਣਾ ਪੁਰਾਣਾ ਲੇਖ "ਇਤਿਹਾਸ ਦੇ ਅਣ ਲਿਖੇ ਪੱਤਰੇ" ਨੂੰ ਗਿਆਨੀ ਹੀਰਾ ਸਿੰਘ ਦਰਦ (ਸੰਪਾਦਕ) ਵਲੋਂ ਪ੍ਰਕਾਸ਼ਤ ਹੋ ਰਹੇ ਰਿਸਾਲੇ "ਫੁਲਵਾੜੀ" (ਪੰਜਾਬੀ ਮਾਸਿਕ) ਦੇ ਮਾਰਚ 1927 ਦੇ ਅੰਕ 5 ਜ਼ਿਲਦ ਤੀਜੀ (ਅੰਗ. 373 ਤੋਂ 460) ਵਿਚ ਪ੍ਰਕਾਸ਼ਤ ਕਰਵਾਇਆ, ਫਿਰ ਉਸਦਾ ਕੁਝ ਹਿੱਸਾ ਅਪਰੈਲ 1927 ਦੇ ਅੰਕ 6 ਵਿਚ (ਅੰਗ 461 ਤੋਂ 465 ਤਕ) ਛਪਵਾਇਆ।

ਫੁਲਵਾੜੀ ਉਸ ਸਮੇਂ ਦਾ ਸਿਰਕੱਢ ਮਾਸਿਕ ਰਿਸਾਲਾ ਸੀ ਜਿਸਨੇ ਆਪਣੇ ਸਮੇਂ ਪੰਜਾਬੀ ਪੱਤਰਕਾਰੀ ਵਿਚ ਅਹਿਮ ਯੋਗਦਾਨ ਪਾਇਆ ਅਤੇ ਸਿੱਖ ਇਤਿਹਾਸ ਤੇ ਪੰਜਾਬੀ ਸਾਹਿਤ ਨੂੰ ਨਿਵੇਕਲੀ ਸੇਧ ਬਖਸ਼ੀ ਸੀ। ਬਾਵਾ ਬੁਧ ਸਿੰਘ, ਡਾਕਟਰ ਚੀਡਾ ਸਿੰਘ ਕੇ ਵਲ ਅਤੇ ਕਰਮ ਸਿੰਘ ਹਿਸਟੋਰੀਅਨ ਜਿਹੇ ਪ੍ਰਸਿਧ ਸਾਹਿਤਕਾਰ ਤੇ ਇਤਿਹਾਸਕਾਰ ਹਰ ਮਹੀਨੇ ਫੁਲਵਾੜੀ ਮਾਸਿਕ ਰਿਸਾਲੇ ਨੂੰ ਆਪਣੀਆਂ ਲਿਖਤਾਂ ਨਾਲ ਸ਼ਿੰਗਾਰਿਆ ਕਰਦੇ ਸਨ। ਉਪਰੋਕਤ ਲੇਖ ਨੂੰ ਸਿੱਖ ਜਗਤ ਨੇ ਬੜੀ ਰੋਚਿਕਤਾ ਤੇ ਉਮਾਹ ਨਾਲ ਪੜ੍ਹਿਆ ਕਿਉਂਕਿ ਸਿੱਖ ਜਗਤ ਵਿਚ, ਉਹਨਾਂ ਦਿਨਾਂ ਵਿਚ ਭਾਈ ਕਾਹਨ ਸਿੰਘ ਨਾਭਾ ਦੀਆਂ ਲਿਖਤਾਂ ਨੂੰ ਸੰਪੂਰਨਤਾ ਹਾਸਿਲ ਸੀ, ਹਰ ਕੋਈ ਵਿਦਵਾਨ ਉਹਨਾਂ ਦੀ ਹਾਂ ਵਿਚ ਹਾਂ ਮਿਲਾਉਣਾ ਆਪਣੀ ਸ਼ਾਨ ਸਮਝਦਾ ਸੀ। ਇਸ ਪ੍ਰਕਾਰ ਸਭਨਾਂ ਨੇ, ਦਸਮ ਗੁਰੂ ਜੀ ਦਾ ਨਾਂਦੇੜ ਤੋਂ ਗੁਪਤ ਰੂਪ ਵਿਚ ਆਉਣਾ ਤੇ ਬਾਬਾ ਅਜੈਪਾਲ ਸਿੰਘ ਨਾਮ ਹੇਠ ਰਹਿਣ ਨੂੰ ਸੰਪੂਰਨ ਰੂਪ ਵਿਚ ਮੰਨ ਲਿਆ।



Namdhari Elibrary NamdhariElibrary@gmail.com

ਉਹਨਾਂ ਦਿਨਾਂ ਵਿਚ ਭਾਵ 1927-28 ਈਸਵੀ ਵਿਚ ਬਾਬੂ ਤੇਜਾ ਸਿੰਘ ਪੰਚਖੰਡ ਭਸੌੜ ਵਾਲਿਆਂ ਦੀ ਸਿੱਖ ਜਗਤ ਵਿਚ ਚਰਚਾ ਹੋ ਰਹੀ ਸੀ, ਉਹਨਾਂ ਨੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਪ੍ਰਮਾਣਿਕਤਾ ਤੇ ਸ਼ੱਕ ਕੀਤੀ ਸੀ ਤੇ ਉਹ ਭਗਤ ਬਾਣੀ ਅਤੇ ਰਾਗ ਮਾਲਾ ਦੇ ਵਿਰੋਧੀ ਸਨ। ਭਾਈ ਕਾਹਨ ਸਿੰਘ, ਨਾਭਾ, ਬਾਬੂ ਤੇਜਾ ਸਿੰਘ ਦੀਆਂ ਗਤੀ ਵਿਧੀਆਂ ਦੇ ਵਿਰੋਧੀ ਸਨ। ਅਖੀਰ 1928 ਈਸਵੀ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੋਂ ਬਾਬੂ ਤੇਜਾ ਸਿੰਘ ਭਸੌੜ ਦੇ ਖਿਲਾਫ਼ ਹੁਕਮਨਾਮਾ ਜਾਰੀ ਕਰਕੇ ਉਹਨਾਂ ਨੂੰ ਤਨਖਾਹੀਆ ਕਰਾਰ ਦਿੱਤਾ ਗਿਆ ਤੇ ਪੰਥ ਚੋਂ ਛੇਕ ਦਿੱਤਾ ਗਿਆ।

ਬਾਬੂ ਤੇਜਾ ਸਿੰਘ ਤੇ ਉਸਦੇ ਸਾਥੀ ਮਨੋਂ ਮਨੀ ਭਾਈ ਕਾਹਨ ਸਿੰਘ ਨਾਭਾ ਜੀ ਤੇ ਕੁਝ ਹੋਰ ਵਿਦਵਾਨਾਂ ਦੇ ਖਿਲਾਫ਼ ਹੋ ਗਏ ਸਨ। ਸ੍. ਗੁਰਪਾਲ ਸਿੰਘ ਲੰਡਨ ਵੀ ਬਾਬੂ ਤੇਜਾ ਸਿੰਘ ਦੇ ਖਾਸ ਹਿਮਾਤੀਆਂ ਵਿਚੋਂ ਸੀ। ਦੁਰਭਾਗਵਸ ਉਸਨੇ ਭਾਈ ਕਾਹਨ ਸਿੰਘ ਜੀ ਦੀ ਲਿਖਤ "ਇਤਿਹਾਸ ਦੇ ਅਣਲਿਖੇ ਪੱਤਰੇ" ਨੂੰ ਫੁਲਵਾੜੀ ਰਿਸਾਲੇ ਵਿਚੋਂ ਪੜ੍ਹ ਲਿਆ। ਹੁਣ ਉਸਨੂੰ ਤੇ ਹੋਰ ਬਾਬੂ ਤੇਜਾ ਸਿੰਘ ਦੇ ਸਾਥੀਆਂ ਨੂੰ ਭਾਈ ਕਾਹਨ ਸਿੰਘ ਜੀ ਤੋਂ ਬਦਲਾ ਲੈਣ ਲਈ ਅਵਸਰ ਮਿਲ ਗਿਆ। ਸ੍. ਗੁਰਪਾਲ ਸਿੰਘ ਲੰਡਨ ਨੇ ਭਾਈ ਕਾਹਨ ਸਿੰਘ ਦੇ ਖਿਲਾਫ਼ ਇਕ ਪੈਂਫਲੈਟ ਤਿਆਰ ਕਰਕੇ ਛਪਵਾਇਆ ਤੇ ਹਾਲ ਦੁਹਾਈ ਪਾਈ ਕਿ ਭਾਈ ਕਾਹਨ ਸਿੰਘ ਨੇ ਸਿੱਖ ਇਤਿਹਾਸ ਵਿਗਾੜ ਦਿੱਤਾ ਹੈ। ਇਸਦੀ ਤਸਦੀਕ ਪ੍ਰਸਿਧ ਵਿਦਵਾਨ ਗਿਆਨੀ ਗੁਰਦਿਤ ਸਿੰਘ ਜੀ ਇਸ ਪ੍ਰਕਾਰ ਕਰਦੇ ਹਨ[2]:-

"ਭਾਈ ਕਾਹਨ ਸਿੰਘ ਵਿਰੁਧ ਉਨ੍ਹਾਂ ਦਿਨਾਂ ਵਿਚ ਇਕ ਵਿਰੋਧੀ (ਗੁਰਪਾਲ ਸਿੰਘ ਲੰਡਨ ਵਾਲਿਆਂ ਨੇ) ਪੈਂਫਲੈਟ ਛਾਪਿਆ ਸੀ, ਜਿਸ ਵਿਚ ਭਸੌੜ ਦੀਵਾਨ ਬਾਰੇ ਉਠੀ ਨਫਰਤਾ ਦੀ ਚਰਚਾ ਭਾਈ ਕਾਹਨ ਸਿੰਘ ਦੇ ਮੱਥੇ ਮੜ੍ਹੀ ਗਈ।"

(ਲੇਖ ਸੰਤ ਗੁਰਮੁਖ ਸਿੰਘ ਪਟਿਆਲੇ ਵਾਲੇ, ਰਚਿਤ ਗਿ. ਗੁਰਦਿਤ ਸਿੰਘ)

ਸ੍. ਗੁਰਪਾਲ ਸਿੰਘ ਲੰਡਨ ਦੇ ਵਾਵੇਲੇ ਦਾ ਅਸਰ ਸਿੱਖ ਸੰਗਤਾਂ ਤੇ ਹੋਇਆ ਤਾਂ ਧਾਰਮਿਕ ਦੀਵਾਨਾਂ ਵਿਚ ਭਾਈ ਕਾਹਨ ਸਿੰਘ ਦੇ ਖਿਲਾਫ਼ ਪ੍ਰਚਾਰ ਹੋਣ ਲਗਾ।

ਨਾਭਾ ਸ਼ਹਿਰ ਦੇ ਬਾਹਰਵਾਰ ਜਿਥੇ ਗੁਰੂ ਗੋਬਿੰਦ ਸਿੰਘ ਜੀ, ਬਾਬਾ ਅਜੈਪਾਲ ਸਿੰਘ ਦੇ ਰੂਪ ਵਿਚ ਰਹੇ, ਉਥੋਂ ਦੇ ਗੁਰੂ ਜੀ ਦੇ 1812 ਈਸਵੀ ਵਿਚ ਜੋਤੀ ਜੋਤ ਸਮਾਉਣ ਤੋਂ ਬਆਦ ਭਾਈ ਕਾਹਨ ਸਿੰਘ ਜੀ ਦੇ ਬਜ਼ੁਰਗ ਭਾਈ ਸਰੂਪ ਸਿੰਘ ਜੀ ਮਹੰਤ ਨਿਯੁਕਤ ਹੋਏ ਸਨ। ਬਾਬਾ ਸਰੂਪ ਸਿੰਘ ਜੀ ਨੇ ਜਿੰਦਗੀ ਦਾ ਕਾਫ਼ੀ ਸਮਾਂ ਨਾਭੇ ਵਿਖੇ ਦਸਮ ਗੁਰੂ ਜੀ ਦੀ ਹਜ਼ੂਰੀ ਵਿਚ ਬੀਤਾਇਆ ਸੀ ਉਹਨਾਂ ਨੇ ਜੋ ਕੁਝ ਦੇਖਿਆ ਸੀ, ਉਹ ਸਭ ਕੁਝ ਉਹਨਾਂ ਨੇ ਆਪਣੇ ਪੁੱਤਰ ਗੁਰਦਿਆਲ ਸਿੰਘ ਜੀ ਨੂੰ ਦੱਸਿਆ ਸੀ। ਬਾਬਾ ਸਰੂਪ ਸਿੰਘ ਜੀ ਤੋਂ ਬਾਅਦ ਬਾਬਾ ਨਾਰਾਇਣ ਸਿੰਘ ਗੁਰਦੁਆਰੇ ਦੇ ਮਹੰਤ ਬਣੇ। ਬਾਬਾ ਗੁਰਦਿਆਲ ਸਿੰਘ ਜੀ ਤੇ ਬਾਬਾ ਸਰੂਪ ਸਿੰਘ ਨੇ ਬਾਬਾ ਨਰਾਇਣ ਸਿੰਘ ਜੀ ਨੂੰ ਬਾਬਾ ਅਜੈਪਾਲ ਸਿੰਘ ਜੀ ਦੀ ਸਾਰੀ ਕਥਾ ਸੁਣਾਈ। ਇੰਝ ਦਸਮ ਗੁਰੂ ਜੀ



Namdhari Elibrary NamdhariElibrary@gmail.com

(ਭਾਈ ਕਾਹਨ ਸਿੰਘ ਜੀ ਦੀ ਬੰਸਾਵਲੀ)[1]

ਬਾਬਾ ਨੌਧ ਸਿੰਘ ਜੀ
|
ਬਾਬਾ ਸਰੂਪ ਸਿੰਘ ਜੀ (ਸੰਮਤ 1840 ਤੋਂ 1918 ਬਿ:)
|
ਬਾਬਾ ਗੁਰਦਿਆਲ ਸਿੰਘ ਜੀ (ਸੰਮਤ ਬਿ: 1865 ਤੋਂ 1903)
|
ਮਹੰਤ ਬਾਬਾ ਨਰਾਇਣ ਸਿੰਘ ਜੀ (ਸੰਮਤ ਬਿ: 1898 ਤੋਂ 1973)
|
ਭਾਈ ਕਾਹਨ ਸਿੰਘ ਜੀ — ਭਾਈ ਮੀਹਾਂ ਸਿੰਘ ਜੀ — ਮਹੰਤ ਬਿਸ਼ਨ ਸਿੰਘ ਜੀ
|
ਮਹੰਤ ਭਗਵੰਤ ਸਿੰਘ (ਹਰੀ ਜੀ)

ਦੇ ਇਤਿਹਾਸ ਅਤੇ ਬਾਬਾ ਸਰੂਪ ਸਿੰਘ ਜੀ ਦੀ ਕਥਾ ਨੂੰ ਬਾਬਾ ਨਰਾਇਣ ਸਿੰਘ ਜੀ ਜੋ ਭਾਈ ਕਾਹਨ ਸਿੰਘ ਜੀ ਦੇ ਪਿਤਾ ਸਨ, ਨੇ ਪੋਥੀ ਦੇ ਰੂਪ ਵਿਚ ਸਾਂਭਿਆ। ਇਤਿਹਾਸ ਵਿਚ ਉਸ ਪੋਥੀ ਨੂੰ "ਬਾਬਾ ਨਰਾਇਣ ਸਿੰਘ ਵਾਲੀ ਪੋਥੀ" ਆਖਿਆ ਜਾਂਦਾ ਹੈ। ਬਾਬਾ ਨਰਾਇਣ ਸਿੰਘ ਜੀ ਤੋਂ ਬਾਅਦ ਬਿਸ਼ਨ ਸਿੰਘ ਜੀ ਜੋ ਭਾਈ ਕਾਹਨ ਸਿੰਘ ਜੀ ਦੇ ਭਰਾ ਸਨ, ਗੁਰਦੁਆਰੇ ਦੇ ਮਹੰਤ ਨਿਯੁਕਤ ਹੋਏ, ਉਹਨਾਂ ਤੋਂ ਭਾਈ ਕਾਹਨ ਸਿੰਘ ਜੀ ਦੇ ਪੁਤਰ ਭਗਵੰਤ ਸਿੰਘ (ਹਰੀ ਜੀ) ਮਹੰਤ ਨਿਯੁਕਤ ਹੋਏ ਜੋ ਕੁਝ ਸਮਾਂ ਪਹਿਲਾਂ ਪਰਲੋਕ ਗਮਨ ਕਰ ਗਏ ਹਨ।

ਬਾਬਾ ਸਰੂਪ ਸਿੰਘ ਜੀ ਨੇ ਜੋ ਦਸਮ ਗੁਰੂ ਜੀ (ਬਾਬਾ ਅਜੈਪਾਲ ਸਿੰਘ ਜੀ) ਦੀ ਕਥਾ ਬਾਬਾ ਨਰਾਇਣ ਸਿੰਘ ਨੂੰ ਸੁਣਾਈ ਤਾਂ ਉਹਨਾਂ ਨੇ ਮਹੰਤ ਬਿਸ਼ਨ ਸਿੰਘ ਜੀ ਰਾਂਹੀ ਪੋਥੀ ਦਾ ਰੂਪ ਦਿੱਤਾ ਸੀ, ਉਹ ਪੋਥੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਮੰਗਵਾਈ ਸੀ, ਉਸਦੀ ਇਕ ਨਕਲ ਤਿਆਰ ਕੀਤੀ ਗਈ। ਉਸ ਪੋਥੀ ਬਾਰੇ ਜੋ ਪਤਰ ਵਿਵਹਾਰ ਭਗਵੰਤ ਸਿੰਘ (ਭਾਈ ਕਾਹਨ ਸਿੰਘ ਦਾ ਪੁਤਰ) ਅਤੇ ਸੰਤ ਬਲਵੰਤ ਸਿੰਘ ਮੈਨੇਜਰ ਸਤਿਜੁਗ (ਸਪਤਾਹਿਕ ਅਖਬਾਰ) ਵਿਚ ਹੋਇਆ, ਉਹ ਇਸ ਪ੍ਰਕਾਰ ਸੀ[4]:-

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ।।

ਗੁਰਦੁਆਰਾ ਸ੍ਰੀ ਭੈਣੀ ਸਾਹਿਬ,
ਸ੍ਰੀ ਰਾਮਦਾਸ ਪੁਰਾ,
ਜ਼ਿਲ੍ਹਾ ਲੁਧਿਆਣਾ

ਸ੍ਰੀ ਸਤਿਕਾਰ ਯੋਗ (ਹਰੀ) ਜੀ,
ਸਤਿ ਸ੍ਰੀ ਅਕਾਲ।



Namdhari Elibrary NamdhariElibrary@gmail.com

ਅਨੰਦ ਪ੍ਰਸੰਨਤਾ ਵਲੋਂ ਸਦਾ ਸ਼ੁਭ ਚਿੰਤਕ ਹਾਂ। ਜੀਵਨ ਸ੍ਰੀ 108 ਬਾਬਾ ਅਜਾਪਾਲ ਸਿੰਘ ਜੀ ਮਹਾਰਾਜ ਪੜ੍ਹਕੇ ਬੜੀ ਪ੍ਰਸੰਨਤਾ ਹੋਈ। ਕਈ ਸ਼ੰਕਾ ਸਮਾਧਾਨ ਹੋਈਆਂ ਵੇਖਣ, ਸੁਨਣ ਵਿਚ ਬੜਾ ਫਰਕ ਹੈ। ਧੰਨ ਹਨ ਉਹ ਹੱਥ ਜਿਨ੍ਹਾਂ ਇਤਿਹਾਸ ਦਾ ਇਹ ਸੁਨਹਿਰੀ ਵਰਕਾ ਲਿਖਿਆ ਕੀ ਆਪ ਕਿਰਪਾ ਕਰਕੇ ਦੱਸੋਗੇ ਕਿ ਜੀਵਨ ਸ੍ਰੀ ਬਾਬਾ ਅਜਾਪਾਲ ਸਿੰਘ ਜੀ ਮਹਾਰਾਜ ਕਿਨ੍ਹਾਂ ਪਾਵਨ ਹੱਥਾਂ ਨੇ ਲਿਖਿਆ ਹੈ। ਸ੍ਰੀ ਮਹਾਰਾਜ ਸਰੂਪ ਸਿੰਘ ਜੀ ਨੇ ਜਾਂ ਸ੍ਰੀ ਬਾਬਾ ਨਰੈਣ ਸਿੰਘ ਜੀ ਨੇ ਜਾਂ ਸ੍ਰੀ ਯੁਤ ਨਾਮ ਰਸੀਏ ਮਹੰਤ ਬਿਸ਼ਨ ਸਿੰਘ ਜੀ ਨੇ ਜਾਂ ਕਿਸੇ ਹੋਰਸ ਵਿਆਕਤੀ ਨੇ। ਪੁਸਤਕ ਭੇਜੀ ਜਾਂਦੀ ਏ ਪਹੁੰਚ ਜ਼ਰੂਰ ਲਿਖਣੀ, ਯੋਗ ਸੇਵਾ ਵਲੋਂ ਹੁਕਮ ਕਰਦਿਆਂ ਰਹਿਣਾ।

ਆਪ ਦਾ ਦਾਸ

13 ਵਿਸਾਖ 1997 ਬਲਵੰਤ ਸਿੰਘ

ਉਪਰੋਕਤ ਚਿਠੀ ਦੇ ਜਵਾਬ ਵਿਚ ਭਗਵੰਤ ਸਿੰਘ ਜੀ ਨੇ ਜਵਾਬ ਇਸ ਪ੍ਰਕਾਰ ਦਿੱਤਾ -

ੴ ਵਾਹਿਗੁਰੂ ਜੀ ਕੀ ਫਤੇ

ਪ੍ਰਮ ਕਿਰਪਾਲੂ ਜੀ ਸ੍ਰੀ ਬਾਬਾ ਸਰੂਪ ਸਿੰਘ ਜੀ ਤੋਂ ਸੁਣ ਕੇ ਬਾਬਾ ਨਰਾਇਣ ਸਿੰਘ ਜੀ ਨੇ ਚਾਚਾ ਜੀ (ਬਾਬਾ ਬਿਸ਼ਨ ਸਿੰਘ ਜੀ) ਤੋਂ ਲਿਖਵਾਇਆ ਸੀ ਇਹ ਉਹਨਾਂ ਦੇ ਹੱਥ ਦੀ ਲਿਖਤ ਹੈ, ਹੋਰ ਸਭ ਤਰ੍ਹਾਂ ਸੁਖ ਹੈ ਕੋਈ ਸੇਵਾ ........ ?

ਗੁਰੂ ਪੰਥ ਦਾ ਸੇਵਕ

ਭਗਵੰਤ ਸਿੰਘ

ਉਸ ਪੋਥੀ ਵਿਚ ਲੇਖ "ਇਤਿਹਾਸ ਦੇ ਅਣਲਿਖੇ ਪੱਤਰੇ" ਨਾਲੋਂ ਦਸਮ ਗੁਰੂ ਜੀ ਦਾ ਕਿਤੇ ਵਧ ਇਤਿਹਾਸ ਅੰਕਿਤ ਕੀਤਾ ਗਿਆ ਹੈ। ਉਹ ਪੋਥੀ ਵਿਚੋਂ ਕੁਝ ਹਵਾਲੇ ਸੰਤ ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚੱਕਰਵਰਤੀ ਅਤੇ ਤਰਨ ਸਿੰਘ ਵਹਿਮੀ ਨੇ ਆਪਣੀਆਂ ਲਿਖਤਾਂ ਵਿਚ ਦਿੱਤੇ ਹਨ। 1972 ਈਸਵੀ ਵਿਚ ਇਹ ਪੋਥੀ, ਫਗਵਾੜਾ ਤੋਂ "ਕੌਮੀ ਸੰਦੇਸ਼" (ਸਪਤਾਹਿਕ ਅਖਬਾਰ) ਜੋ ਰਾਮਗੜ੍ਹੀਆ ਕੌਂਸਲ ਵਲੋਂ ਪ੍ਰਕਾਸ਼ਤ ਹੁੰਦੀ ਹੈ, ਵਿਚ ਸਰਦਾਰ ਠਾਕੁਰ ਸਿੰਘ ਕੰਵਲ ਦੀ ਸੰਪਾਦਨਾ ਹੇਠ ਕਿਸ਼ਤਵਾਰ ਪ੍ਰਕਾਸ਼ਤ ਹੋਈ ਸੀ। "ਕੌਮੀ ਸੰਦੇਸ਼" ਅਖਬਾਰ ਦੇ ਅੰਕਾਂ ਵਿਚੋਂ ਅਗਲੇ ਸਫਿਆਂ ਵਿਚ ਲੋੜ ਅਨੁਸਾਰ ਉਸ ਪੋਥੀ ਦੇ ਹਵਾਲੇ ਸਾਡੇ ਵਲੋਂ ਦਿੱਤੇ ਜਾਣਗੇ।[5]

ਭਾਈ ਕਾਹਨ ਸਿੰਘ ਜੀ ਨੇ ਚੰਡੀ ਦੀ ਵਾਰ ਦਾ ਸਟੀਕ ਤਿਆਰ ਕੀਤਾ ਸੀ ।ਇਹ ਸਟੀਕ ਉਹਨਾਂ ਦੀ ਟੀਕਾਕਾਰੀ ਦਾ ਉਤਮ ਨਮੂਨਾ ਹੈ। ਇਸ ਦੀ ਪ੍ਰਕਾਸ਼ਨਾ 1935 ਈ. ਵਿਚ ਕੀਤੀ ਗਈ। ਭਾਈ ਕਾਹਨ ਸਿੰਘ ਜੀ ਨੇ ਬਚਪਨ ਵਿਚ ਸਤਿਗੁਰੂ ਰਾਮ



Namdhari Elibrary NamdhariElibrary@gmail.com

ਸਿੰਘ ਦੇ ਦਰਸ਼ਨ ਕੀਤੇ ਸਨ ਅਤੇ ਉਹਨਾਂ ਦੀ ਦੈਵੀ ਸਖਸ਼ੀਅਤ ਤੋਂ ਪ੍ਰਭਾਵਤ ਹੋਏ ਸਨ, ਇਸਦਾ ਜ਼ਿਕਰ ਉਹਨਾਂ ਨੇ ਆਪਣੀ ਇਕ ਕਵਿਤਾ ਵਿਚ ਕੀਤਾ ਸੀ ਜੋ ਇਸ ਪ੍ਰਕਾਰ ਹੈ :-

### ਲਲਿਤ ਪਦ

ਵਿਸ਼ਯ ਅਗਨਿ ਕਰ ਤਪਤ, ਰਿਦੇ ਜਿਨ ਨਾਮਾਮ੍ਰਿਤ ਦੇ ਠਾਰੇ।
ਗੁਰੁਮਤ ਦੇ ਅਨੁਰਾਗੀ, ਕੀਤੇ ਪਾਮਰ ਪਾਪੀ ਭਾਰੇ।
ਭੰਗ ਸ਼ਰਾਬ ਅਫੀਮ ਛੁਡਾ ਕੇ, ਨਸ਼ਾ ਪ੍ਰੇਮ ਦਾ ਦਿਤਾ।
ਮੰਗ-ਖਾਣ ਨੂੰ ਖੰਡਨ ਕੀਤਾ, ਦੱਸ ਧਰਮ ਦਾ ਕਿੱਤਾ।
ਫੁਟ ਈਰਖਾ ਵੈਰਭਾਵ ਅਰ, ਨਫਰਤ ਮਨੋ ਹਟਾਈ।
ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ, ਕਰ ਸਿੱਖਾਂ ਚਿਤ ਵਸਾਈ।
ਭੁੱਖਾ ਨੰਗਾ ਰੋਗੀ ਸੋਗੀ, ਜੋ ਸ਼ਰਨੀ ਚਲ ਆਵੇ।
ਹੋਇ ਤ੍ਰਿਪਤ ਅਰ ਪਰਮ ਅਨੰਦੀ, ਜੀਵਨ ਸਰਵ ਵਿਤਾਵੇ।
ਦੀਨ ਕੀਰ ਅਪਮਾਨਿਤ ਜੀਵਾਂ, ਸ੍ਵੈ ਸਤਕਾਰ ਦ੍ਰਿੜ੍ਹਾਯਾ।
ਭਗਤ ਗਿਆਨੀ ਸੂਰਵੀਰ ਹੋ, ਰਹਿਣਾ ਜਗਤ ਸਿਖਾਯਾ।
ਸ੍ਰੀ ਗੁਰਦਾਸ ਕਹਯੋ ਗੁਰ ਨਾਨਕ, ਨਿਰਮਲ ਪੰਥ ਚਲਾਯਾ।
ਗੁਰੂ ਆਖਯਾ ਅਨੁਸਾਰ ਪ੍ਰਗਟ ਸੋ, ਅਮਲੀ ਤੌਰ ਦਿਖਾਯਾ।
ਕਲੁ ਗ੍ਰਿਖਮ ਕਰ ਤਪੇ ਜਗਤ ਨੂੰ, ਪਾਵਸ ਜਲਧਰ ਹੋਯਾ।
ਸ੍ਵਾਤਿ ਬੂੰਦ ਬਨ ਚਾਤ੍ਰਕ ਪ੍ਰੇਮੀ ਦਾ, ਪਿਆਸ ਦੁਖ ਖੋਯਾ।
ਸਿਖੀ ਬਾਗ ਖਿਜਾਂ ਜਦ ਗ੍ਰਸਿਆ, ਭਯੋ ਪਤ੍ਰ ਬਿਨ ਸਾਯਾ।
ਰੂਪ ਵਸੰਤ ਧਾਰਕੇ ਬਾਬਾ, ਦਿਨ ਵਸੰਤ ਦੇ ਆਯਾ।
ਰੋਹੀ ਵਿਚ ਗੁਲਜਾਰ ਲਗਾਈ, ਸਿਮਰਨ ਸਰਿਤ ਵਹਾਕੇ।
ਪ੍ਰੇਮੀ ਭੌਰ ਹੋਇ ਮਸਤਾਨੇ, ਪਾਣ ਘੁਮੇਰੀ ਆ ਕੇ।
ਕੂਕੇ ਕੋਇਲ ਡਾਲ ਰਸਾਲੀ, ਮੋਰ ਪਾਇਲਾਂ ਪਾਂਦੇ।
ਇਸ ਮੰਡਲ ਆ ਹੋਣ ਅਰੋਗੀ, ਰਾਜ-ਰੋਗ ਦੇ ਮਾਂਦੇ।
ਬਾਲ ਅਵਸਥਾ ਵਿਚ 'ਵ੍ਰਿਜੇਸ਼' ਨੇ, ਅਦਭੁਤ ਮੂਰਤਿ ਚੀਨੀ।
ਸਿਰ ਤੇ ਖੰਡਾ ਹਥ ਸਿਮਰਨੀ , ਚੜਿਆ ਬਾਂਕੀ ਚੀਨੀ।
ਜਿਸਦੀ ਮਿਠੀ ਬਾਣੀ ਅਗੇ, ਫਿਕੀ ਲਗਦੀ ਚੀਨੀ।
ਦਰਸਨ ਕਰਕੇ ਨੇਤ੍ਰ ਵਿਗਸਦੇ, ਜਿਉ ਰਵਿ ਪਿਖਗੁਲ ਚੀਨੀ।

ਭਾਈ ਕਾਹਨ ਸਿੰਘ ਜੀ ਦੇ ਮਨ ਵਿਚ ਸਤਿਗੁਰੂ ਰਾਮ ਸਿੰਘ ਲਈ ਅਥਾਹ ਸ਼ਰਧਾ ਤੇ ਪ੍ਰੇਮ ਸੀ, ਇਹ ਕਵਿਤਾ, ਉਸਦਾ ਇਕ ਪ੍ਰਮਾਣ ਹੈ। ਉਹਨਾਂ ਨੇ ਕਵੀ ਵਜੋਂ ਉਪਨਾਮ 'ਵ੍ਰਿਜੇਸ਼' ਆਪਣੀ ਕਾਵਿ ਰਚਨਾਵਾਂ ਵਿਚ ਵਰਤਿਆ ਹੈ। ਉਹਨਾਂ ਦੀ ਇਕ ਹੋਰ ਕਵਿਤਾ



Namdhari Elibrary NamdhariElibrary@gmail.com

ਦੇਖੋ ਜੋ ਸਤਿਗੁਰੂ ਰਾਮ ਸਿੰਘ ਪ੍ਰਤੀ ਲਿਖੀ ਗਈ ਹੈ:-'

**ਬਸੰਤ ਆਗਮਨ**

ਤਰੁਵਰ ਨਰ ਜਗ ਸ਼ਿਸ਼ਰ ਅਵਿਦਯਾਕਰ, ਖੋਇ ਬੈਠੇ ਰਸਪਤ ਸੰਪਤਿ ਸਮਾਜ ਹੈ।

ਸ਼ੋਭਾ ਕੋ ਨ ਲੇਸ਼ ਵੇਸ਼ ਨਗਨ ਔ ਰੂਖੇ ਅਤਿ, ਕੇਕੀ ਕੋਕਿਲਾਨ ਕੀਨ ਹੋਵਤ ਆਵਾਜ ਹੈ।

ਪਥਿਕਨ ਤੇ ਰਹਿਤ ਜੋ ਸਦਾ ਪਰਿਵਾਰਿਤ ਥੇ, ਆਵਤ ਨ ਕੋਊ ਤਿਨ ਪਾਸ ਚਲ ਆਜ ਹੈ।

ਕਰਨ ਪ੍ਰਫੁੱਲ ਤਿਨੈ ਨਾਮ ਜਲ ਸੇਂਚਨ ਕੈ, ਆਯੋ ਬਾਬਾ ਰਾਮ ਸਿੰਘ ਹੋਇ ਰਿਤੁਰਾਜ ਹੈ।

ਉਪਰੋਕਤ ਸਾਰਾ ਕੁਝ ਲਿਖਣ ਤੋਂ ਸਾਬਿਤ ਹੋ ਜਾਂਦਾ ਹੈ ਕਿ ਭਾਈ ਕਾਹਨ ਸਿੰਘ ਜੀ ਦਸਮ ਗੁਰੂ ਜੀ ਦਾ ਨਾਂਦੇੜ ਤੋਂ ਵਾਪਸ ਪੰਜਾਬ ਅਉਣਾ ਮੰਨਦੇ ਸਨ ਜਿਸਦਾ ਜ਼ਿਕਰ ਉਹਨਾਂ ਨੇ ਲੇਖ ਅਣਲਿਖੇ ਪਤਰੇ ਵਿਚ ਕੀਤਾ ਅਤੇ ਫਿਰ ਬਾਬਾ ਨਰਾਇਣ ਸਿੰਘ ਉਹਨਾਂ ਦੇ ਪਿਤਾ ਵਾਲੀ ਪੋਥੀ ਨੂੰ ਸੱਚ ਕਰ ਮੰਨਿਆ ਸੀ।

ਪਿਛੇ ਅਸੀਂ ਭਾਈ ਗੁਰਪਾਲ ਸਿੰਘ ਲੰਡਨ ਬਾਰੇ ਜ਼ਿਕਰ ਕੀਤਾ ਹੈ ਜੋ ਬਾਬੂ ਤੇਜਾ ਸਿੰਘ ਭਸੌੜ ਵਾਲਿਆਂ ਦਾ ਸਾਥੀ ਸੀ। ਉਸਨੇ ਭਾਈ ਕਾਹਨ ਸਿੰਘ ਦੀ ਲਿਖਤ ; ਇਤਿਹਾਸਕ ਪੱਤਰੇ ਬਾਰੇ ਰੌਲਾ ਪਾਇਆ ਅਤੇ ਭਾਈ ਸਾਹਿਬ ਜੀ ਨੂੰ ਬੇਇਜ਼ਤ ਕਰਨ ਲਈ ਇਕ ਪੈਂਫਲਟ "ਭਾਈ ਕਾਹਨ ਸਿੰਘ ਦੀਆਂ ਭੁਲਾਂ ਦੀ ਪੜਤਾਲ" ਵੀ ਪ੍ਰਕਾਸ਼ਿਤ ਕਰਕੇ ਪੰਥਕ ਆਗੂਆਂ ਵਿਚ ਵੰਡਿਆ।

ਉਸ ਪੈਂਫਲਟ ਨੇ ਸਰਕਾਰ ਪ੍ਰਸਤ ਪੰਥਕ ਆਗੂਆਂ ਨੂੰ ਭਾਈ ਸਾਹਿਬ ਦੇ ਵਿਰੁਧ ਕਰ ਦਿਤਾ ਅਤੇ ਉਹਨਾਂ ਦੇ ਖਿਲਾਫ ਮਤੇ ਪਾਸ ਕੀਤੇ ਜਾਣ ਲਗੇ ਅਤੇ ਰਿਸਾਲਾ "ਉਪਦੇਸ਼ਕ" ਜਿਲਦ 1 ਅੰਕ 2-3 ਵਿਚ ਉਸਦੇ ਸੰਪਾਦਕ ਨੇ ਬੜੀ ਕਰੜਾਈ ਨਾਲ ਭਾਈ ਕਾਹਨ ਸਿੰਘ ਜੀ ਕੋਲੋਂ ਦਸਮ ਪਾਤਸ਼ਾਹ ਜੀ ਦੇ ਜੋਤੀ ਜੋਤ ਸਮਾਉਣ ਦੇ ਨਰ ਨਾਟਕ ਬਾਰੇ ਸਪਸ਼ਟ ਤੌਰ ਤੇ ਵਿਚਾਰ ਜਾਣਨ ਦੀ ਕੋਸ਼ਿਸ਼ ਕੀਤੀ ਤਾਂ ਭਾਈ ਸਾਹਿਬ ਨੇ ਸਪਸ਼ਟ ਸ਼ਬਦਾਂ ਵਿਚ ਕਿਹਾ-

"ਮੈਂ ਪੁਸਤਕਾਂ ਦੀ ਖੱਟੀ ਤੇ ਨਹੀ ਬੈਠਾ ਤੇ ਨਾਂ ਹੀ ਕਿਸੇ ਗੁਰਦੁਆਰੇ ਦਾ ਮਹੰਤ ਪੁਜਾਰੀ ਜਾਂ ਮੈਨੇਜਰ ਬਣਨਾ ਹੈ ਅਤੇ ਨਾਂ ਹੀ ਐਡੀਟਰ ਵਾ ਉਪਦੇਸਕ ਬਣਕੇ ਰੋਜ਼ੀ ਕਮਾਉਣੀ ਹੈ। ਬੇਸ਼ਕ ਮੇਰੀਆਂ ਲਿਖਤੀ ਭੁਲਾਂ ਮੇਰੇ ਮੱਥੇ ਮੜ੍ਹ ਕੇ ਮੇਰਾ ਬਾਈ-ਕਾਟ ਕਰ ਦਿਓ।"

(ਦੇਖੋ ਸੰਤ ਨਿਧਾਨ ਸਿੰਘ ਆਲਿਮ : ਗੁਰੂ ਪਦਪ੍ਰਕਾਸ਼ (ਹਿਸਾ ਦੂਜਾ, ਪੈਨਾ-116)

ਭਾਈ ਕਾਹਨ ਸਿੰਘ ਜੀ ਦਾ "ਮੇਰੀਆਂ ਲਿਖਤੀ ਭੁਲਾਂ" ਤੋਂ ਸਪਸ਼ਟ ਇਸ਼ਾਰਾ ਦਸਮ ਗੁਰੂ ਜੀ ਦੇ ਨਾਂਦੇੜ ਨਰ ਨਾਟਕ ਨੂੰ ਮੰਨਣ ਵਲ ਸੀ। ਉਹਨਾਂ ਦਾ ਲਿਖਤੀ ਜਵਾਬ



Namdhari Elibrary NamdhariElibrary@gmail.com



ਗੁਰੂ ਗੋਬਿੰਦ ਸਿੰਘ ਜੀ ਚਿਤਾ ਦੇ ਦੁਆਲੇ ਕਨਾਤ ਤਣਵਾ ਕੇ ਜੋਤੀ ਜੋਤ ਸਮਾਉਣ ਦਾ ਨਰ ਨਾਟਕ ਕਰਨ ਦੀ ਤਿਆਰੀ ਕਰਦੇ ਹੋਏ ਬਚਨ ਕਰ ਰਹੇ ਹਨ ਕਿ ਤੁਸੀ (ਸਿੱਖ) ਕਨਾਤ ਵਲ ਪਿਠ ਕਰ ਲਵੋ।

Namdhari Elibrary NamdhariElibrary@gmail.com




ਦਸਮ ਗੁਰੂ ਜੀ ਜੋਤੀ ਜੋਤ ਸਮਾਉਣ ਵਾਲੇ ਨਰ ਨਾਟਕ ਤੋਂ ਬਾਅਦ ਇਕ ਉਦਾਸੀਨ ਸੰਤ ਨੂੰ ਦਰਸ਼ਨ ਦੇ ਕੇ ਕੜਾਹ ਪ੍ਰਸਾਦ ਦਾ ਗੱਫਾ ਦੇ ਰਹੇ ਹਨ ਅਤੇ ਕਹਿ ਰਹੇ ਹਨ ਕਿ ਅਸੀ ਜੋਤੀ ਜੋਤ ਨਹੀਂ ਸਮਾਏ, ਸਗੋਂ ਗੁਪਤ ਤੌਰ ਤੇ ਵਿਚਰਾਂਗੇ। ਜਿਥੇ ਗੁਰੂ ਜੀ ਨੇ ਸੰਤ ਨੂੰ ਦਰਸ਼ਨ ਦਿੱਤੇ ਉਹ ਗੁਰਦੁਆਰਾ ਰਤਨਗੜ੍ਹ ਮੌਜੂਦ ਹੈ।

Namdhari Elibrary NamdhariElibrary@gmail.com

ਦੇਖ ਕੇ ਗ੍ਰੰਥ ਗੁਰੂ ਦੇ ਸਿਧਾਂਤਵਾਦੀ ਸਿਖ ਆਗੂ ਹੋਰ ਭੜਕ ਉਠੇ ਅਤੇ ਭਾਈ ਸਾਹਿਬ ਦੇ ਖਿਲਾਫ ਇਸ਼ਤਿਹਾਰ ਬਾਜੀ ਵਿਚ ਉਪਦੇਸ਼ਕ ਕੌਂਸਲ ਸ੍ਰੀ ਗੁਰੂ ਨਾਨਕ ਦੀਵਾਨ ਸੱਚਾ ਢੰਡੋਰਾ ਤੇ ਮਾਲਵਾ ਖਾਲਸਾ ਦੀਵਾਨ ਨੇ ਉਘਾ ਰੋਲ ਅਦਾ ਕੀਤਾ। ਉਸ ਸਮੇਂ ਭਾਈ ਕਾਹਨ ਸਿੰਘ ਜੀ ਇਕਲੇ ਰਹਿ ਗਏ ਸਨ ਅਤੇ ਇਤਿਹਾਸਕ ਸਚਾਈ ਪਬਲਿਕ ਸਾਹਮਣੇ ਲਿਆਉਣੀ ਉਹਨਾਂ ਨੂੰ ਮਹਿੰਗੀ ਪੈ ਗਈ ਸੀ, ਭਾਈ ਸਾਹਿਬ ਜੀ ਡੋਲ ਗਏ। ਨਵੰਬਰ 1932 ਈਸਵੀ ਵਿਚ ਆਪ ਐਜੀਟੇਸ਼ਨ ਤੋਂ ਇੰਨੇ ਬੇਵਸ ਹੋ ਗਏ ਕਿ ਆਪ ਜੀ ਨੂੰ ਲਾਇਲਪੁਰ ਵਿਚ ਆਪਣੀ ਲਿਖਤ (ਸਿਖ ਇਤਿਹਾਸ ਦੇ ਅਣਲਿਖੇ ਪਤਰੇ) ਦੀ ਲਿਖਤੀ ਰੂਪ ਵਿਚ ਮਾਫੀ ਮੰਗਣੀ ਪਈ ਅਤੇ ਮਜ਼ਬੂਰ ਹੋ ਕੇ ਆਪ ਨੇ ਲਿਖ ਦਿਤਾ "ਬਾਬਾ ਅਜਾਪਾਲ ਸਿੰਘ ਜੀ ਨੇ ਸ੍ਰੀ ਕਲਗੀਧਰ ਜੀ ਤੋਂ ਅੰਮ੍ਰਿਤ ਛਕਿਆ ਸੀ ਅਤੇ ਉਹ ਦਸਮ ਗੁਰੂ ਜੀ ਨਹੀ ਸਨ। ਸ੍ਰੀ ਕਲਗੀਧਰ ਜੀ ਨੇ ਜੋਤੀ ਜੋਤ ਸਮਾਣ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਨੂੰ ਗਦੀ ਦਿਤੀ ਜੋ ਸਦਾ ਲਈ ਗੁਰੂ ਥਾਪ ਗਏ।"

ਇਸ ਪ੍ਰਕਾਰ ਜਗਤ ਪ੍ਰਸਿਧ ਵਿਦਵਾਨ ਦੇ ਵਿਚਾਰਾਂ ਦੀ ਤੌਹੀਨ ਕੀਤੀ ਗਈ ਅਤੇ ਉਸਦੇ ਵਿਚਾਰਾਂ ਨੂੰ ਕੁਚਲਿਆ ਗਿਆ ਪ੍ਰੰਤੂ ਗੁਰਪਾਲ ਸਿੰਘ ਨੇ ਫਿਰ ਵੀ ਐਜੀਟੇਸ਼ਨ ਜਾਰੀ ਰਖੀ ਅਤੇ ਕਿਹਾ ਕਿ ਭਾਈ ਸਾਹਿਬ ਦਸਣ ਕਿ ਬਾਬਾ ਅਜਾਪਾਲ ਸਿੰਘ ਕੌਣ ਸਨ ਅਤੇ ਕਿਹੜੇ ਸੰਮਤ ਵਿਚ ਉਹਨਾਂ ਨੇ ਕਲਗੀਧਰ ਪਾਤਸ਼ਾਹ ਜੀ ਤੋਂ ਅੰਮ੍ਰਿਤ ਛਕਿਆ ਸੀ। ਹੋਰ ਵੀ ਅਨੇਕ ਤਰ੍ਹਾਂ ਭਾਈ ਕਾਹਨ ਸਿੰਘ ਜੀ ਨੂੰ ਬੇਇਜਤ ਕੀਤਾ ਗਿਆ। ਮਜ਼ਬੂਰ ਹੋ ਕੇ ਉਹਨਾਂ ਨੂੰ ਗ੍ਰੰਥ "ਮਹਾਨ ਕੋਸ਼ ਅਤੇ " ਗੁਰਮਤਿ ਸੁਧਾਕਰ" ਵਿਚ ਗ੍ਰੰਥ ਗੁਰੂ ਦੇ ਸਿਧਾਂਤ ਦੀ ਹਾਮੀ ਭਰਨੀ ਪਈ। ਚਾਹੇ ਭਾਈ ਸਾਹਿਬ ਦੇ ਵਿਚਾਰਾਂ ਤੇ ਸਚਾਈ ਨੂੰ ਗ੍ਰੰਥ ਗੁਰੂ ਦੇ ਹਾਮੀਆਂ ਨੇ ਘੱਟੇ ਕੌਡੀ ਰੋਲ ਦਿੱਤਾ ਪ੍ਰੰਤੂ ਇਹ ਸਚਾਈ ਛੁਪੀ ਨਾ ਰਹਿ ਸਕੀ, ਸਮੇਂ ਸਮੇਂ ਅਨੇਕ ਵਿਦਵਾਨਾਂ ਨੇ ਉਹਨਾਂ ਦੇ ਵਿਚਾਰਾਂ ਦਾ ਮੰਡਨ ਕੀਤਾ ਹੈ।

**ਦੀਵਾਨ ਸਿੰਘ ਮਫਤੂਨ ਦਾ ਲੇਖ :-**

1966 ਈਸਵੀ ਵਿਚ ਦਸਮ ਪਿਤਾ ਸ੍ਰੀ ਗੁਰੂ ਗੋਬਿਦ ਸਿੰਘ ਜੀ ਦੀ ਤਿੰਨ ਸੌ ਸਾਲਾ ਜਨਮ ਸ਼ਤਾਬਦੀ ਸਾਰਾ ਵਰ੍ਹਾ ਮਨਾਈ ਗਈ ਅਤੇ ਉਸ ਸਮੇਂ ਗੁਰੂ ਜੀ ਨੂੰ ਸਮਰਪਤ ਅਨੇਕ ਸੰਸਥਾਵਾਂ ਵਲੋਂ ਸੋਵੀਨਰ ਅਤੇ ਗ੍ਰੰਥ ਪਕਾਸ਼ਤ ਕੀਤੇ ਗਏ। 1967 ਈਸਵੀ ਵਿਚ ਗੁਰੂ ਗੋਬਿੰਦ ਸਿੰਘ ਫਾਂਉਡੇਸ਼ਨ ਚੰਡੀਗੜ੍ਹ ਵਲੋਂ ਹਿੰਦੀ-ਅੰਗ੍ਰੇਜ਼ੀ-ਪੰਜਾਬੀ ਅਤੇ ਉਰਦੂ ਭਾਸ਼ਾਵਾਂ ਵਿਚ ਗੁਰੂ ਜੀ ਨੂੰ ਸਮਰਪਤ "ਟੈਥ ਮਾਸਟਰ" ਨਾਮ ਹੇਠ ਸੋਵੀਨਰ ਪ੍ਰਕਾਸ਼ਤ ਕੀਤਾ ਗਿਆ। ਉਸ ਵਿਚ ਉਰਦੂ ਦੇ ਪ੍ਰਸਿਧ ਪਤਰਕਾਰ ਸਵਰਗਵਾਸੀ ਦੀਵਾਨ ਸਿੰਘ ਮਫਤੂਨ ਦਾ ਇਕ ਲੇਖ ਪ੍ਰਕਾਸ਼ਤ ਹੋਇਆ ਸੀ ਜੋ ਭਾਈ ਕਾਹਨ ਸਿੰਘ ਦੇ ਵਿਚਾਰਾਂ ਦੀ ਪ੍ਰੋੜਤਾ ਕਰਦਾ ਹੈ, ਇਸ ਪ੍ਰਕਾਰ ਹੈ:-

**ਸਿੱਖ ਤਾਰੀਖ ਕਾ ਏਕ ਗੈਰ ਮਤਬੂਆ ਵਰਕ :-**

"ਗੁਰੂ ਗੋਬਿੰਦ ਸਿੰਘ ਜੀ ਕਾ ਵਿਸਾਲ ਨਾਂਦੇੜ ਮੇਂ ਹੂਆ ਯਾ ਨਹੀ ਇਸ ਦੇ



Namdhari Elibrary NamdhariElibrary@gmail.com

ਮੁਤਾਅਲਕ ਕੋਈ ਫੈਸਲਾ ਨਹੀ ਕੀਆ ਜਾ ਸਕਤਾ, ਕਿਉਂਕਿ ਬਾਜ਼ ਤਾਰੀਖੀ ਸ਼ਹਾਦਤੇ ਮੌਜੂਦ ਹੈਂ ਕਿ ਨਾਂਦੇੜ ਮੇਂ ਸ਼ਹਾਦਤ ਕੇ ਵਾਕਿਆ ਕੇ ਬਾਦ ਗੁਰੂ ਸਾਹਿਬ ਨਾਂਦੇੜ (ਹਜ਼ੂਰ ਸਾਹਿਬ) ਸੇ ਕੁਛ ਫਾਸਲਾ ਪਰ ਦੇਖੇ ਗਏ, ਔਰ ਮਸ਼ਹੂਰ ਮੁਸੱਨਫ ਸਰਦਾਰ ਬਹਾਦਰ ਭਾਈ ਕਾਹਨ ਸਿੰਘ ਕੇ ਕੌਲ ਕੇ ਮੁਤਾਬਿਕ ਗੁਰੂ ਸਾਹਿਬ ਨਾਂਦੇੜ ਸੇ ਪੰਜਾਬ ਚਲੇ ਕਈ ਮੁਕਾਮਾਤ ਪਰ ਕੁਛ ਅਰਸ਼ਾ ਰਹਨੇ ਕੇ ਬਾਦ ਬਾਬਾ ਅਜਾਪਾਲ ਸਿੰਘ ਕੇ ਨਾਮ ਸੇ ਨਾਭਾ ਰਹੇ ਔਰ ਵਹਾਂ ਹੀ ਆਪ ਕਾ ਵਿਸਾਲ ਹੂਆ। ਔਰ ਜਬ ਵਿਸਾਲ ਹੂਆ ਤੋ ਆਪ ਕਾ ਪਹਿਲੂ ਕਾ ਜ਼ਖਮ ਫਿਰ ਖੁੱਲ ਗਿਆ, ਜੋ ਏਕ ਮੁਸਲਮਾਨ ਲੜਕੇ ਕੇ ਹਾਥੋਂ ਕਟਾਰ ਸੇ ਲਗਾ ਥਾਂ। ਔਰ ਗੁਰੂ ਸਾਹਿਬ ਕੇ ਨਾਂਦੇੜ ਸੇ ਪਹਿਲੇ ਚਲੇ ਆਨੇ ਕੀ ਵਜਹ ਯੇ ਥੀ ਕਿ ਆਪ ਪੋਸ਼ੀਦਾ ਤੌਰ ਪਰ ਰਹਿ ਕਰ ਔਰ ਸਿਖੋਂ ਕੇ ਹਾਲਾਤ ਦੇਖ ਉਨਕੀ ਰਹਿਬਰੀ ਕਰ ਸਕੇ।"

**ਸ੍ਰੀ ਰਣਬੀਰ ਜੀ ਦੇ ਵਿਚਾਰ :-**

ਸ੍ਰੀ ਰਣਬੀਰ ਜੀ ਐਡੀਟਰ ਮਿਲਾਪ ਨੇ ਗੁਰਦੁਆਰਾ ਗੁਰੂ ਸਿੰਘ ਸਭਾ ਕਰੋਲ ਬਾਗ ਦਿੱਲੀ ਵਿਚ 30 ਜਨਵਰੀ 1973 ਨੂੰ ਲੈਕਚਰ ਦੇਂਦਿਆਂ ਕਿਹਾ ਸੀ।

"ਮੇਰਾ ਵਿਸ਼ਵਾਸ ਹੈ ਕਿ ਉਨਕਾ (ਸ੍ਰੀ ਦਸਮੇਸ਼) ਕਾ ਦੇਹਾਂਤ ਨਹੀ ਹੂਆ। ਬਲਕਿ ਵੋਹ ਅਲੋਪ ਹੋ ਗਏ, ਇਸ ਬਾਤ ਕੀ ਰੀਸਰਚ ਹੋਣੀ ਚਾਹੀਏ।"

**ਉਪਰਕੋਤ ਸ੍ਰੀ ਰਣਬੀਰ ਜੀ ਦਾ ਉਹ ਬਿਆਨ 31 ਜਨਵਰੀ ਦੇ ਮਿਲਾਪ (ਉਰਦੂ) ਅਖਬਾਰ ਵਿਚ ਪ੍ਰਕਾਸ਼ਤ ਹੋਇਆ ਸੀ। ਇਹ ਦੋਵੇਂ ਲਿਖਤਾਂ ਭਾਈ ਕਾਹਨ ਸਿੰਘ ਦੀ ਖੋਜ ਦੀ ਪੁਸ਼ਟੀ ਕਰਦੀਆਂ ਹਨ।**

●●●



Namdhari Elibrary NamdhariElibrary@gmail.com

## ਫੁਟ ਨੋਟ ਅਤੇ ਟਿਪਣੀਆਂ

1. ਤਰਨ ਸਿੰਘ ਵਹਿਮੀ : ਦਸਮ ਗੁਰ ਦਰਸ਼ਨ, ਪੰਨਾ 95।
2. ਗੁਰਦਿਤ ਸਿੰਘ ਗਿਆਨੀ : ਸਿੰਘ ਸਭਾ ਪਤ੍ਰਿਕਾ, ਜਨਵਰੀ 1985, ਪੰਨਾ 39।
3. ਭਾਈ ਕਾਹਨ ਸਿੰਘ ਨਾਭਾ : ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 526।
4. ਸੰਤ ਤਰਨ ਸਿੰਘ ਵਹਿਮੀ : ਦਸਮ ਗੁਰ ਦਰਸ਼ਨ, ਪੰਨਾ 164-165
5. ਜੇ ਪਾਠਿਕਾਂ ਨੇ ਚਾਹਿਆ ਤਾਂ ਉਹਨਾਂ ਦੀ ਮੰਗ ਅਨੁਸਾਰ ਬਾਬਾ ਨਰਾਇਣ ਵਾਲੀ ਪੋਥੀ ਨੂੰ ਪ੍ਰਕਾਸ਼ਤ ਕਰਨ ਦਾ ਯਤਨ ਕਰਾਂਗਾਂ।
6. ਸਤਿਜੁਗ ਦਾ ਬਸੰਤ ਨੰਬਰ 12 ਮਾਘ 1997, ਪੰਨਾ 152
7. ਸਤਿਜੁਗ ਅਖਬਾਰ ਦਾ "ਬਸੰਤ ਅੰਕ" 22 ਮਾਘ 1986, ਪੰਨਾ ੫



Namdhari Elibrary NamdhariElibrary@gmail.com

# 8. ਪੰਜਾਬ ਵਿਚ ਦਸਮ ਗੁਰੂ ਜੀ ਦੇ ਗੁਪਤ ਦਰਸ਼ਨ

ਦਸਮ ਗੁਰੂ ਜੀ 1708 ਈਸਵੀ ਤੋਂ 1812 ਈਸਵੀ ਤਕ ਅਰਥਾਤ 104 ਸਾਲ ਪੰਜਾਬ ਦੀ ਧਰਤੀ ਤੇ ਗੁਪਤ ਵਾਸ ਕਰਕੇ ਔਖੇ ਸਮੇਂ ਪੰਥ ਦੀ ਸਹਾਇਤਾ ਕਰਦੇ ਰਹੇ। ਚਾਹੇ 104 ਸਾਲ ਦੇ ਸਮੇਂ ਦੇ ਉਹਨਾਂ ਦੇ ਜੀਵਨ ਦੇ ਸਾਰੇ ਵੇਰਵੇ ਇਤਿਹਾਸਕ ਗਰੰਥਾਂ ਵਿਚ ਮਿਲ ਨਹੀਂ ਰਹੇ ਪ੍ਰੰਤੂ ਜਿੰਨੇ ਵੀ ਵੇਰਵੇ ਸਾਨੂੰ ਮਿਲਦੇ ਹਨ, ਉਹਨਾਂ ਦਾ ਇਥੇ ਵੇਰਵੇ ਸਹਿਤ ਇਤਿਹਾਸਕ ਪ੍ਰਮਾਣਾਂ ਯੁਕਤ ਜ਼ਿਕਰ ਕੀਤਾ ਜਾਵੇਗਾ। ਦਸਮ ਗੁਰੂ ਜੀ ਦਾ 1708 ਈਸਵੀ ਤੋਂ 1812 ਈਸਵੀ ਤਕ ਪੰਜ ਭੂਤਕ ਸਰੀਰ ਵਿਚ ਰਹਿਣ ਦੀ ਪੁਸ਼ਟੀ ਸਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਸਾਬਕਾ ਸਕਾਲਰ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਲਿਖਤ ਤੋਂ ਹੋ ਜਾਂਦੀ ਹੈ[1] :-

"ਹੋਰ ਵੇਖਣ ਵਿਚਾਰਨ ਵਾਲੀ ਗੱਲ ਇਹ ਹੈ ਕਿ ਉਸ ਸਮੇਂ ਸਿੰਘਾਂ ਨੂੰ ਸਤਿਗੁਰਾਂ ਦੇ ਪ੍ਰਤੱਖ ਹੋ ਕੇ ਦਰਸ਼ਨ ਦੇਣ ਤੇ ਸਹਾਈ ਹੋਣ ਦਾ ਅਟੱਲ ਵਿਸ਼ਵਾਸ ਸੀ ਜਿਸਦਾ ਜ਼ਿਕਰ ਇਸ ਗ੍ਰੰਥ ਵਿਚ ਅਨੇਕ ਥਾਂਈ ਆਇਆ ਹੈ। ਇਹੋ ਨਹੀਂ ਇਤਿਹਾਸ ਤੌਰ ਪਰ ਭੀ ਇਸ ਵਿਸ਼ਵਾਸ ਦੇ ਕਈ ਪ੍ਰਤੱਖ ਸਬੂਤ ਸੰਮਤ 1868 ਬਿ: (1811 ਈ:) ਤਕ ਮਿਲ ਚੁੱਕੇ ਹਨ।"

ਇਸ ਤੋਂ ਬਾਅਦ ਭਾਵ 1812 ਈਸਵੀ ਵਿਚ ਦਸਮ ਗੁਰੂ ਜੀ ਨਾਭੇ ਦੇ ਨੇੜੇ ਜੋਤੀ ਜੋਤ ਸਮਾਏ ਜਿਥੇ ਅਜਕਲ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਮੌਜੂਦ ਹੈ, ਤੋਂ ਬਾਅਦ ਦਸਮ ਗੁਰੂ ਜੀ ਦੇ ਦਰਸ਼ਨ ਹੋਣ ਦਾ ਕਿਸੇ ਵੀ ਇਤਿਹਾਸਕ ਗਰੰਥ ਵਿਚ ਜ਼ਿਕਰ ਨਹੀ ਆਇਆ।

ਬੰਦਾ ਬਹਾਦਰ, ਗੁਰੂ ਜੀ ਦੇ ਥਾਪੜੇ ਸਦਕਾ ਪੰਜਾਬ ਆਇਆ ਸੀ ਤਾਂ ਉਸਨੇ ਕੁਝ ਹੀ ਸਮੇਂ ਵਿਚ ਸਮਾਣਾ, ਸਾਢੌਰਾ, ਕੁੰਜਪੁਰ ਅਤੇ ਸਰਹੰਦ ਦੇ ਇਲਾਕੇ ਜਿਤ ਲਏ। 1710 ਈਸਵੀ ਵਿਚ ਬੰਦਾ ਬਹਾਦਰ ਨੇ ਸਰਹੰਦ ਫਤਿਹ ਕੀਤੀ ਤੇ ਗੁਰ ਦੋਖੀਆਂ ਕੋਲੋਂ ਗਿਣ ਗਿਣ ਬਦਲੇ ਲਏ, ਸਰਹੰਦ ਦੇ ਇਲਾਕੇ ਤੇ ਕਬਜਾ ਕਰਨ ਤੋਂ ਬਾਅਦ ਬੰਦਾ ਬਹਾਦਰ ਨੇ ਖੁਸ਼ੀਆਂ ਮਨਾਈਆਂ। ਠੀਕ ਉਸ ਸਮੇਂ ਤੋਂ ਦੋ ਸਾਲ ਪਹਿਲਾਂ ਦਸਮ ਗੁਰੂ ਜੀ 1708 ਈਸਵੀ ਵਿਚ ਨਾਂਦੇੜ ਵਿਖੇ ਜੋਤੀ ਜੋਤ ਸਮਾਉਣ ਦਾ ਨਾਟਕ ਕਰ ਚੁੱਕੇ ਸਨ ਅਤੇ ਉਹ ਪੰਜਾਬ ਤੇ ਨਾਂਦੇੜ ਦੀ ਧਰਤੀ ਦੇ ਵਿਚਕਾਰਲੇ ਇਲਾਕਿਆਂ ਵਿਚ ਕਿਤੇ ਵਾਸ ਕਰ ਰਹੇ ਸਨ। ਬੰਦਾ ਬਹਾਦਰ ਜੀ ਨੇ ਸਰਹੰਦ ਦੀ ਫਤਿਹ ਦੀ ਖੁਸ਼ੀ ਦੀ ਖਬਰ ਗੁਰੂ



Namdhari Elibrary NamdhariElibrary@gmail.com

ਜੀ ਨੂੰ ਭੇਜੀ ਸੀ। ਕਿਉਂ ਕਿ ਉਹ ਗੁਰੂ ਜੀ ਦੇ ਗੁਪਤ ਵਾਸ ਬਾਰੇ ਅੱਛੀ ਤਰ੍ਹਾਂ ਜਾਣਦਾ ਸੀ ਜਿਸਦਾ ਜ਼ਿਕਰ ਉਸ ਰਾਂਹੀ ਜਾਰੀ ਕੀਤੇ ਹੁਕਮਨਾਮਿਆਂ ਵਿਚ ਆਇਆ ਹੈ। ਇਸ ਬਾਰੇ ਅਸੀਂ ਪਿਛਲੇ ਪੰਨਿਆਂ ਵਿਚ ਜ਼ਿਕਰ ਕਰ ਚੁੱਕੇ ਹਾਂ। ਉਧਰ ਬਾਦਸ਼ਾਹ ਬਹਾਦਰ ਸ਼ਾਹ ਨੇ ਭਾਈ ਨੰਦ ਲਾਲ ਜੀ ਨੂੰ, ਗੁਰੂ ਜੀ ਵਲ ਭੇਜਿਆ ਤਾਂ ਕਿ ਉਹ ਗੁਰੂ ਜੀ ਅਗੇ ਬੇਨਤੀ ਕਰੇ, ਅਤੇ ਬੰਦਾ ਬਹਾਦਰ ਦੇ ਜ਼ੁਲਮਾਂ ਬਾਰੇ ਦੱਸਕੇ ਗੁਰੂ ਜੀ ਨੂੰ ਕਹੇ ਕਿ ਉਹ ਬੰਦਾ ਬਹਾਦਰ ਨੂੰ ਇੰਝ ਕਰਨ ਤੋਂ ਰੋਕਣ। ਇਸਦੀ ਪੁਸ਼ਟੀ ਗਿਆਨੀ ਗਿਆਨ ਸਿੰਘ ਜੀ "ਸ੍ਰੀ ਗੁਰੂ ਪੰਥ ਪ੍ਰਕਾਸ" ਨਿਵਾਸ 40 ਪੰਨਾ 131 ਤੇ ਕਰਦੇ ਹਨ :-

ਤਬ ਸਿਖ ਏਕ ਪੰਜਾਬ ਦਿਸ ਤੇ ਗਯੋ ਗੁਰ ਢਿਗ ਧਾਇ।
ਉਨਜਾਇ ਬੰਦੇ ਕੀ ਸੁਨਾਈ ਕਥਾ ਸਭ ਸੁਖਦਾਇ।
ਜਿਸ ਬਿਧ ਸਮਾਣਾ, ਦਾਮਲਾ, ਕੁੰਜਪੁਰ, ਸਢੌਰ, ਸਰੰਦ।
ਇਹ ਲੂਟਮਾਰ ਵਿਰਾਨ ਕੀਨੇ ਹਤੇ ਤੁਰਕ ਬਲੰਦ।।
ਜਿਸ ਭਾਂਤ ਸਾਹਿਬਜ਼ਾਦਿਓਂ ਕਾ ਬੈਰ ਬੰਦੇ ਲੀਨ।
ਸੁਚਾ ਨੰਦ, ਬਜੀਦ ਖਾਂ ਲੈ ਹਤੇ ਸੋ ਕਹਿ ਈਨ।
ਫਿਰ ਬਾਵਨੀ ਸਿਰਹੰਦ ਕਾ ਜਿਉਂ ਮੁਲਕ ਲੀਨੋ ਮਾਰ।
ਜਿਉਂ ਭਯਾ ਕਠਾ ਸਿੰਘ ਬੰਦੇ ਪਾਸ ਦਸ ਕੁ ਹਜ਼ਾਰ।
ਇਤਿਆਦਿ ਗਾਥਾ ਗੁਰੂ ਜੀ ਸੁਨ ਭਏ ਮੋਦ ਅਪਾਰ।
ਸਭ ਸਿੰਘਨ ਅਤਿ ਖੁਸ਼ ਹੋਇਕੇ ਜੈਕਾਰ ਕੀਨ ਉਚਾਰ।।2।।

ਦੋਹਰਾ।। ਏਸ ਖੁਸ਼ੀ ਵਿਚ ਗੁਰੂ ਜੀ ਕੁਣਕਾ ਬਹੁ ਬਟਵਾਇ।।
ਸ਼ਲਕ ਕਰਾਈ ਦੀਪ ਮਾਲ ਬੰਡਿਓ ਧਨ ਅਧਿਕਾਇ।।3।।
ਖਬਰ ਲਿਆਵਨ ਵਾਰ ਕੋ ਸਬ ਬਿਧ ਕਰਿਓ ਨਿਹਾਲ।।
ਤਬ ਲੈ ਤਹਿ ਹੀ ਗੁਰੂ ਢਿਗ ਪਹੁੰਚਿਓ ਜਾ ਨੰਦ ਲਾਲ।।4।।
ਧਰ ਭੇਟਾ ਕਰ ਜੋਰ ਕੈ ਕੀਨ, ਅਰਜ ਸੁਨਾਇ।
ਰਾਵਰ ਢਿਗ ਕੁਝ ਕਹਨ ਕੋ ਸ਼ਾਹ ਬਹਾਦੁਰ ਆਇ।।

**ਸ੍ਰੀ ਮਾਨ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੇ ਵਿਚਾਰ :-**

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਜੀ, ਸ੍ਰੀ ਦਰਬਾਰ ਸਾਹਿਬ (ਹਰਿਮੰਦਰ ਸਾਹਿਬ) ਦੇ ਹੈਡ ਗਰੰਥੀ ਰਹਿ ਚੁੱਕੇ ਹਨ। ਉਹ ਇਕ ਅੱਛੇ ਸਾਹਿਤਕਾਰ, ਇਤਿਹਾਸਕਾਰ ਤੇ ਉਚ ਕੋਟੀ ਦੇ ਕਵੀ ਸਨ। ਉਹਨਾਂ ਨੇ ਸਿੱਖ ਇਤਿਹਾਸ ਸੰਬੰਧੀ ਪੁਸਤਕਾਂ ਬੰਦਾ ਬਹਾਦੁਰ, ਸਿਦਕ ਖਾਲਸਾ, ਤੇਗ ਖਾਲਸਾ, ਰਾਜ ਖਾਲਸਾ, ਜੀਵਨ ਸੁਧਾਰ, ਬੀਰ ਸਪੁਤਰ, ਖੂਨਿ ਸ਼ਹੀਦਾਂ, ਦਸਮੇਸ਼ ਪ੍ਰਕਾਸ਼, ਅਕਾਲੀ ਜੋਤ ਅਤੇ ਸੁਧਾਰ ਖਾਲਸਾ ਆਦਿ ਦੀ ਰਚਨਾ ਕਰਕੇ ਸਿੱਖ ਜਗਤ ਵਿਚ ਨਾਮਣਾ ਖੱਟਿਆ।[2]

1710 ਈਸਵੀ ਵਿਚ ਸਰਹੰਦ ਦੀ ਫਤਿਹ ਦੀ ਖੁਸ਼ ਖਬਰੀ ਦਸਮ ਗੁਰੂ ਜੀ ਨੂੰ



Namdhari Elibrary NamdhariElibrary@gmail.com

ਸੁਨਾਉਣੀ ਤੇ ਬਾਦਸ਼ਾਹ ਵਲੋਂ ਨੰਦ ਲਾਲ ਦਾ ਗੁਰੂ ਜੀ ਕੋਲ ਆਉਣਾ ਦੀ ਪੁਸ਼ਟੀ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਦੀਆਂ ਲਿਖਤਾਂ 'ਚੋਂ ਹੋ ਜਾਂਦੀ ਹੈ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਪੁਸਤਕ "ਬੰਦਾ ਬਹਾਦਰ" ਦੀ ਛੇਵੀਂ ਐਡੀਸ਼ਨ ਦੇ ਪੰਨਾ 124 ਤੇ ਇਸ ਪ੍ਰਕਾਰ ਲਿਖਦੇ ਹਨ :-

**"ਸਰਹੰਦ ਨੂੰ ਫਤਹ ਕਰਕੇ ਬੰਦੇ ਬਹਾਦਰ ਨੇ ਗੁਰੂ ਜੀ ਨੂੰ ਖੁਸ਼ ਖਬਰੀ ਲਿਖਣੀ"**

ਵੇਹਲਾ ਹੋ ਬੈਠਾ ਕੰਮਾਂ ਸਾਰਿਆਂ ਤੋਂ, ਇਕ ਦੀਵਾਨ ਲਗਾਂਵਦਾ ਏ।
ਬੰਦਾ ਆਪ ਬੈਠਾ ਨਾਲ ਸ਼ਾਨ ਵੱਡੇ, ਹੋਰ ਕੁਲ ਸਰਦਾਰ ਸਦਾਂਵਦਾ ਏ।
ਕਹਿੰਦਾ ਖਾਲਸਾ ਜੀ ਸਾਰੇ ਕੰਮ ਹੋਏ, ਨਾਲ ਖੁਸ਼ੀ ਦੇ ਆਖ ਸੁਣਾਂਵਦਾ ਏ।
ਪਤੇ ਭੇਜੀਏ ਲਿਖ ਕੇ ਗੁਰੂ ਜੀ ਨੂੰ, ਮੇਰੇ ਮਨ ਦੇ ਵਿਚ ਏਹ ਆਂਵਦਾ ਏ।
ਸਿੰਘਾਂ ਆਖਯਾ ਗੱਲ ਏਹ ਬਹੁਤ ਚੰਗੀ, ਕਰੋ ਬਾਬਾ ਜੋ ਤੁਸਾਂ ਨੂੰ ਭਾਂਵਦਾ ਏ।
ਓਸੇ ਵਕਤ ਹੀ ਏਹ ਅਰਦਾਸ ਲਿਖੀ, ਜੋ ਬੀਤਿਆ ਹਾਲ ਲਿਖਾਂਵਦਾ ਏ।

(ਪੰਨਾ 125)

ਸਤਿਗੁਰੂ ਜੀ ਵਿਚ ਦੀਵਾਨ ਬੈਠੇ, ਅਗੇ ਸੰਗਤਾਂ ਸਭ ਬਿਠਾਲੀਆਂ ਨੇ।
ਉਚੀ ਪੜ੍ਹਕੇ ਖਤ ਸੁਣਾ ਦਿੱਤਾ, ਜੋ ਬੰਦੇ ਨੇ ਘਾਲਣਾਂ ਘਾਲੀਆਂ ਨੇ।
ਦੱਸੀ ਜਿਵੇਂ ਵਜ਼ੀਦ ਖਾਂ ਨਾਲ ਹੋਈ, ਜੜ੍ਹਾਂ ਤੁਰਕਾਂ ਦੀਆਂ ਜਿਵੇਂ ਗਾਲੀਆਂ ਨੇ।
ਸੁਣ ਸਿੰਘਾਂ ਤੋਂ ਖੁਸ਼ੀ ਨਾ ਗਈ ਝਲੀ, ਚੜ੍ਹ ਚੇਹਿਆਂ ਤੇ ਗਈਆਂ ਲਾਲੀਆਂ ਨੇ।
ਸਤਿ ਸ੍ਰੀ ਅਕਾਲ ਦੀ ਗੂੰਜ ਪਾਈ, ਉੱਚੀ ਗੱਜ ਕੇ ਸਿੰਘਾਂ ਅਕਾਲੀਆਂ ਨੇ।
ਕੀਤੀ ਸ਼ਲਕ ਮਨਾਇ ਅਕਾਲ ਤਾਈਂ, ਗੜਗਜ ਪਾਈ ਤੋਪਾਂ ਕਾਲੀਆਂ ਨੇ।
ਲਾਇਆ ਇਕ ਹਜ਼ਾਰ ਪ੍ਰਸ਼ਾਦ ਉੱਤੇ, ਰਾਤੀ ਦੀਪ ਮਾਲਾ ਖੂਬ ਬਾਲੀਆਂ ਨੇ।
ਅੱਸਕੇਤ ਦਾ ਖਾਲਸੇ ਸ਼ੁਕਰ ਕੀਤਾ, ਜਿਸ ਦਿੱਤੀਆਂ ਫੇਰ ਖੁਸ਼ਹਾਲੀਆਂ ਨੇ।
ਖੁਸ਼ੀ ਗੁਰੂ ਜੀ ਹੋਏ ਕਰਤਾਰ ਸਿੰਘਾ, ਮੰਗੇ ਵਰ ਪਾ ਲਏ ਸਵਾਲੀਆਂ ਨੇ।

ਪੰਨਾ 128 ‾ ਨੰਦ ਲਾਲ ਜੀ ਨੂੰ ਗੁਰੂ ਜੀ ਪਾਸ ਭੇਜਣ ਬਾਬਤ ਲਿਖਿਆ ਹੈ :-

ਬਿਨਾਂ ਗੁਰਾਂ ਦੇ ਮੋੜਿਆਂ ਨਹੀ ਮੁੜਦਾ, ਬੰਦਾ ਹੈ ਪੰਜਾਬ ਦਾ ਕਾਲ ਆਇਆ।
ਵੈਰ ਗੁਰਾਂ ਦਾ ਲਏਗਾ ਵੈਰੀਆਂ ਤੋਂ, ਉੱਤੇ ਜ਼ਾਲਮਾਂ ਹੈ ਭੁਚਾਲ ਆਇਆ।
ਪਾਸ ਗੁਰਾਂ ਦੇ ਚੱਲਕੇ ਹੱਥ ਜੋੜੋ, ਗੁਰੂ ਬਖਸ਼ਦਾ ਸਦਾ ਦਿਆਲ ਆਇਆ।
ਚੜ੍ਹ ਅਹਿਮਦ ਨਗਰ ਤੋਂ ਸ਼ਾਹ ਟੁਰਿਆ, ਚੰਗਾ ਦਿਲ ਦੇ ਵਿਚ ਖਿਆਲ ਆਇਆ।
ਅਗੋਂ ਭੇਜ ਦਿੱਤਾ ਪਾਸ ਗੁਰੂ ਜੀ ਦੇ, ਖਬਰ ਦੇਵਣੇ ਨੂੰ ਨੰਦ ਲਾਲ ਆਇਆ।

**1716 ਈਸਵੀ ਵਿਚ ਦਸਮ ਗੁਰੂ ਜੀ ਖੰਡੂਰ ਸਾਹਿਬ ਵਿਖੇ ਮੌਜੂਦ ਸਨ :-**

ਸਰਹੰਦ ਦੀ 1710 ਈਸਵੀ ਵਿਚ ਫਤਿਹ ਤੋਂ ਬਾਅਦ ਕੁਝ ਸਮੇਂ ਲਈ ਪੰਜਾਬ ਵਿਚ ਖਾਲਸਾ ਰਾਜ ਕਾਇਮ ਹੋ ਗਿਆ ਸੀ, ਉਸ ਸਮੇਂ ਦਸਮ ਗੁਰੂ ਜੀ ਖੰਡੂਰ ਸਾਹਿਬ



Namdhari Elibrary NamdhariElibrary@gmail.com

ਆ ਗਏ ਸਨ ਅਤੇ ਉਥੇ ਗੁਪਤ ਵਾਸ ਕੀਤਾ, ਫਿਰ ਕਾਫੀ ਕੁਝ ਅਰਸਾ ਰਹਿ ਕੇ ਬੰਦਾ ਬਹਾਦਰ ਦੀ ਅਗਵਾਈ ਕੀਤੀ ਜਿਸਦਾ ਜ਼ਿਕਰ ਉਸ ਦੁਆਰਾ ਜਾਰੀ ਕੀਤੇ ਹੁਕਮਨਾਮਿਆਂ ਵਿਚ ਅਉਂਦਾ ਹੈ, ਉਸ ਬਾਰੇ ਵਿਸਥਾਰ ਸਹਿਤ ਚਰਚਾ ਹੋ ਚੁੱਕੀ ਹੈ। 1716 ਈਸਵੀ (1773 ਬਿਕਰਮੀ) ਨੂੰ ਬੰਦਾ ਬਹਾਦਰ ਨੂੰ ਦਿੱਲੀ ਲਿਜਾ ਕੇ ਮੁਗਲ ਹਕੂਮਤ ਨੇ ਅਤਿਅੰਤ ਤਸੀਹੇ ਦੇ ਕੇ ਸ਼ਹੀਦ ਕੀਤਾ, ਠੀਕ ਉਸ ਸਮੇਂ ਅੰਮ੍ਰਿਤਸਰ ਤੋਂ ਭਾਈ ਮਨੀ ਸਿੰਘ ਜੀ ਮਾਤਾ ਸੁੰਦਰੀ ਜੀ ਨੂੰ ਇਕ ਇਤਿਹਾਸਕ ਪੱਤਰ ਲਿਖਿਆ ਸੀ ਜਿਸ ਨੂੰ, ਸਕਾਲਰ ਭਾਈ ਰਣਧੀਰ ਸਿੰਘ ਅਨੁਸਾਰ ਲਗਭਗ 1716 ਈਸਵੀ ਵਿਚ ਭਾਈ ਮਨੀ ਸਿੰਘ ਜੀ ਨੇ ਲਿਖਿਆ ਸੀ, ਉਸਦਾ ਵੇਰਵਾ ਪਾਠਿਕਾਂ ਨੇ ਪਿਛਲੇ ਪੰਨਿਆਂ ਵਿਚ ਪੜ੍ਹਿਆ ਹੈ, ਜਿਸ ਤੋਂ ਪਤਾ ਲਗਦਾ ਹੈ ਕਿ 1716 ਈਸਵੀ ਵਿਚ ਦਸਮ ਗੁਰੂ ਜੀ ਖੰਡੂਰ ਸਾਹਿਬ ਵਿਚ ਗੁਪਤ ਵਾਸ ਕਰ ਰਹੇ ਸਨ।

**ਭਾਈ ਸੰਤ ਦਾਸ ਛਿੱਬਰ ਦੀ ਗਵਾਹੀ :-**

ਭਾਈ ਸੰਤ ਦਾਸ ਛਿੱਬਰ ਨੇ ਸੰਮਤ 1834 ਬਿਕਰਮੀ (1777 ਈਸਵੀ) ਵਿਚ ਭਾਈ ਬਾਲੇ ਵਾਲੀ ਜਨਮ ਸਾਖੀ ਬਣਾ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਲਿਖਿਆ ਸੀ ਅਤੇ ਅੰਤ ਵਿਚ ਉਸਨੇ ਦਸਮ ਗੁਰੂ ਜੀ ਦੇ 'ਪ੍ਰਤਖ ਦਰਸ਼ਨ' ਦੀ ਸਾਖੀ ਵੀ ਲਿਖੀ ਸੀ ਜੋ 16 ਸਾਲ ਦੇ ਅਰੋੜੇ ਸਿੱਖ ਸੰਤ ਸਿੰਘ ਚਾਵਲਾ ਨੂੰ ਬੇਨਤੀ ਕਰਨ ਪੁਰ ਦਸਮ ਗੁਰੂ ਜੀ ਨੇ ਦਰਸ਼ਨ ਦਿੱਤੇ ਸਨ। ਇਹ ਸਾਖੀ ਕਵਿਤਾ ਰੂਪ ਵਿਚ ਤ੍ਰੈਮਾਸਿਕ ਰਿਸਾਲਾ "ਇਤਿਹਾਸਕ ਪੱਤ੍ਰ" (ਵੈਸਾਖ ਜੇਠ ਹਾੜ 2008 ਬਿ:- 1951 ਈਸਵੀ ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ) ਦੇ ਪੰਨਾ 72 ਤੋਂ 80 ਤਕ ਪ੍ਰਕਾਸ਼ਤ ਹੋਈ ਹੈ। ਸਾਖੀ ਦੇ ਅੰਤ ਵਿਚ ਲਿਖਿਆ ਹੈ ਕਿ ਇਹੋ ਘਟਨਾ 1804 ਬਿਕਰਮੀ (1747 ਈਸਵੀ) ਨੂੰ ਵਾਪਰੀ ਸੀ। ਉਸ ਸਾਖੀ ਦਾ ਕੁਝ ਅੰਸ਼ ਇਸ ਪ੍ਰਕਾਰ ਹੈ:-

ਸੁਭ ਧਰਤੀ ਪੰਜਾਬਿ ਦੇਸੁ, ਲਹੌਰ ਨਿਕਟਿ ਇਕ ਗਾਉਂ।
ਤਹਾਂ ਏਕ ਸਾਧੂ ਬਸੈ, 'ਸੰਤਿ ਸਿੰਘ' ਉਸ ਨਾਉ।।6।।
ਵਰਨ 'ਅਰੋੜਾਂ' ਆਖੀਐ, ਜਾਤਿ 'ਚਾਵਲਾ' ਮੀਤ।
ਸੋਲਹਿ ਵਰਖ ਕਾ ਬਾਲ ਉਹ ਹਰਿ ਸਿਉਂ ਲਾਗੀ ਪ੍ਰੀਤਿ।।7।।
ਚੌਪਈ।। ਏਕ ਸਮੇ ਪ੍ਰਭ ਕੀਨੀ ਦਇਆ। ਪਿਤਾ ਸਾਥਿ 'ਅੰਮ੍ਰਿਤਸਰ' ਗਇਆ।
ਤਹਾਂ ਜਾਇ ਕਰਿ ਦਰਸਨ ਪਾਇਆ। 'ਹਰਿ ਮੰਦਰ' ਜੀ ਸੀਸ ਨਿਵਾਇਆ।।8।।
ਮੱਥਾ ਟੇਕਿਆਂ ਪ੍ਰੀਤਿ ਸਿਉਂ ਪਿਆਰੇ। ਰਸਨਾ ਗੋਬਿੰਦੁ ਨਾਮ ਉਚਾਰੇ।
ਫੁਨਿ ਇਸਨਾਨ ਕੀਓ ਚਿਤ ਲਾਈ। ਜਨਮ ਜਨਮ ਕੀ ਮੈਲ ਗਵਾਈ।।9।।

---

ਕਰ ਪਰਦਖਣਾ ਡੇਰੇ ਆਇ। ਰਸਨਾ ਰਾਮ ਨਾਮ ਗੁਨ ਗਾਏ।



Namdhari Elibrary NamdhariElibrary@gmail.com

ਸਾਤ ਦਿਵਸ ਅੰਮ੍ਰਿਤਸਰਿੰ ਰਹੇ। ਫੁਨਿ ਅਪਨੇ ਗ੍ਰਿਹ ਆਵਤ ਭਏ।।15।।

---

ਸੰਤ ਸਿੰਘ ਕਉ ਪ੍ਰੀਤਿ ਲਗਾਨੀ। ਰਸਨਾ ਬੋਲੈ ਅੰਮ੍ਰਿਤ ਬਾਨੀ।
ਕਬਹੂੰ ਬਾਹਿਰਿ ਨਿਕਸਿ ਸਿਧਾਵੈ। ਬਨ ਮੋ ਜਾਇ ਬਹੇ ਗੁਨ ਗਾਵੈ।।17।।
ਫੁਨਿ ਗ੍ਰਿਹਿ ਆਵੈ ਹਰਿ ਕਾ ਦਾਸ। ਰਿਦੇ ਪ੍ਰੇਮ ਕੀਨੋ ਪ੍ਰਗਾਸ।
ਗ੍ਰਿਹ ਬਨ ਮਮਸਰ ਸਹਜ ਸੁਭਾਇ। ਗੁਨ ਗੋਬਿੰਦ ਗਾਵੈ ਚਿਤੁ ਲਾਇ।।18।।
ਇਹ ਸਰਧਾ ਉਪਜੀ ਪ੍ਰਭ ਸੇਵੋ। ਗੋਬਿੰਦ ਮੁਝ ਕਉ ਦਰਸ਼ਨ ਦੇਵੋ।
ਕਬ ਦੇਖਉਂ ਸੁਖਦਾਤਾ ਸੁਆਮੀ। ਗੋਬਿੰਦ ਸਿੰਘ ਪ੍ਰਭ ਅੰਤਰਜਾਮੀ।।19।।
ਕਲਗੀਵਾਲਾ ਪੁਰਖ ਸੁਜਾਨ। ਗੁਰੂ ਗੋਬਿੰਦ ਸਿੰਘ ਸੋਢੀ ਸੁਲਤਾਨ।।
ਚਾਲਤ ਬੈਸਤ ਸੋਵਤ ਮੀਤ। ਆਠ ਪੈਹਰ ਦਰਸ਼ਨ ਕੀ ਪ੍ਰੀਤਿ।।20।।

---

ਤਬ ਸਤਿਗੁਰੂ ਪ੍ਰਭ ਭਏ ਦਿਆਲ। ਐਸੇ ਰੂਪ ਕੀਉ ਤਤਕਾਲਿ।
ਕੇਸਾਧਾਰੀ ਗੋਬਿੰਦ ਰਾਇ। ਪਾਂਚੋ ਸ਼ਸਤ੍ਰ ਅੰਕ ਬਨਾਇ।।35।।
ਸਿਰਪਰ ਕਲਗੀ ਸੋਹੇ ਹਰੀ। ਹੀਰੇ, ਲਾਲ, ਜਵਾਹਰ ਜੜੀ।
ਚੂਨੀ, ਪੰਨੇ, ਮੋਤੀ ਘਨੇ। ਕਵਨ ਆਹਿ ਜੋ ਕਮਤਿ ਗਨੇ।।36।।
ਜਗ ਮਗ ਜੋਤਿ ਪਰਮ ਉਜਿਆਰਾ। ਕੋਟਿ ਭਾਨੁ ਤਿਸ ਪਾਨੀ ਹਾਰਾ।
ਘੋੜੇ ਊਪਰ ਕਰੀ ਸਵਾਰੀ। ਨੇਜਾ ਹਾਥਿ ਲੀਓ ਬਨਵਾਰੀ।।37।।

(ਇਸੇ ਤਰ੍ਹਾਂ ਘੋੜੇ ਸਵਾਰ ਤੇ ਨੇਜਾ (ਬਰਛਾ) ਕਰ-ਕਮਲਾਂ ਵਿਚ ਧਾਰਿ, ਪਿੰਡ ਨਿਆਜ਼ ਬੇਗ ਦੀ ਵਸਨੀਕ ਵਿਧਵਾ ਮਾਈ ਨੂੰ ਮੀਰ ਮੰਨੂ ਦੇ ਸਮੇਂ ਦਰਸ਼ਨ ਦਿੱਤੇ।
-ਭਾਈ ਰਣਧੀਰ ਸਿੰਘ ਦੁਆਰਾ ਰਚਿਤ ਫੁਟ ਨੋਟ।)

ਅਮਰ ਅਜੋਨਿ ਜੁ ਆਤਮ ਰਾਯਾ। ਸੰਤ ਹੇਤਿ ਇਹੁ ਰੂਪ ਬਨਾਯਾ।।
ਜੈਸੀ ਮਨਸਾ ਕਰਿ ਕੁਈ ਧਯਾਵੈ। ਤੈਸਾ ਫਲੁ ਸਤਿਗੁਰ ਤੇ ਪਾਵੈ।।38।।

ਦੋਹਰਾ।। ਸੰਤ ਸਿੰਘ ਭੀ ਭਾਵਨਾ, ਗੋਬਿੰਦ ਪ੍ਰਗਟੇ ਆਇ।।
ਦਰਸਨ ਦੀਨੋ ਦਾਸ ਕਉ, ਲੀਨੋ ਅੰਕ ਬਨਾਇ।।39।।

ਚੌਪਈ।। ਗੋਬਿੰਦ ਸਿੰਘ ਕ੍ਰਿਪਾ ਕਰਿ ਆਏ। ਰਸਨਾ ਮੀਠੇ ਬਚਨ ਸੁਨਾਏ।
ਸੰਤ ਸਿੰਘ ਤਬ ਦਰਸਨ ਪਾਯਾ। ਚਰਨਾਂ ਊਪਰ ਸੀਸ ਟਿਕਾਯਾ।।40।।

---

ਬਹੁਤ ਖੁਸ਼ੀ ਪ੍ਰਭ ਭਏ ਦਿਆਲ। ਸੰਤ ਸਿੰਘ ਕਉ ਕੀਓ ਨਿਹਾਲ।
ਫੁਨਿ ਪ੍ਰਨੀਕੇ ਬਚਨ ਉਚਾਰੇ। ਜੋ ਇਛੈ ਸੋ ਮਾਂਗ ਪਿਆਰੇ।।42।।
ਸੰਤ ਸਿੰਘ ਤਬ ਬੇਨਤੀ ਕਰੀ। ਹੇ ਸਤਿਗੁਰੂ ਪੂਰਨ ਪ੍ਰਤ ਹਰੀ।।43।।



Namdhari Elibrary NamdhariElibrary@gmail.com

ਕਿਆ ਮੈ ਮਾਂਗਉਂ ਸਤਿਗੁਰ ਮੀਤਿ। ਦਰਸ਼ਨ ਤੁਮਰਾ ਪਰਮ ਪੁਨੀਤ।
ਦਰਸ਼ਨ ਕੀ ਇਛਾ ਮਨ ਮਾਹਿ ! ਅਵਰ ਭਾਵਨਾ ਹਮਰੀ ਨਾਹਿ।।44।।
ਕਰਿ ਕਿਰਪਾ ਪ੍ਰਭ ਦਰਸ਼ਨ ਦੀਆ। ਤਨ ਮਨ ਸੀਤਲ ਰੰਗ ਰੰਗੀਆ।
ਆਸਾ ਮਨਸਾ ਗਈ ਬਿਲਾਇ। ਤਉ ਚਰਨੀ ਮਨ ਰਹਿਆ ਸਮਾਇ।।45।।

---

ਪੜ੍ਹੇ ਸੁਣੇ ਜੋ ਪ੍ਰੀਤ ਲਗਾਇ। ਜੋ ਇਛੈ ਸੋਈ ਫਲੁ ਪਾਇ।
ਸੰਮਤ ਅਠਾਰਾਂ ਸੈ ਅਰੁ ਚਾਰੁ। 'ਨਾਨਕ-ਗੋਬਿੰਦ' ਮਿਲੇ ਕ੍ਰਿਪਾਲ।।63।।
ਸੰਮਤ 1804 (ਬਿ:)
ਵਾਹਿਗੁਰੂ ਜੀ ਕੀ ਫਤੇ ! ਗੁਰਬਰ ਅਕਾਲ !!

**(ਸੰਮਤ 1808-10 ਬਿ:) 1751-1753 ਈਸਵੀ ਵਿਚ ਦਸਮ ਗੁਰ ਦਰਸ਼ਨ :-**

ਇਹ ਸਮਾਂ ਮੀਰ ਮਨੂੰ ਦੀ ਸੂਬੇਦਾਰੀ ਦਾ ਸਮਾਂ ਸੀ ਜਿਸ ਨੂੰ ਸਿੱਖ ਇਤਿਹਾਸ ਵਿਚ ਸਭ ਤੋਂ ਵਧ ਅਤਿਆਚਾਰੀ ਜ਼ਾਲਮ ਹਾਕਮ ਦਾ ਸਮਾਂ ਮੰਨਿਆ ਜਾਂਦਾ ਹੈ। ਉਸਨੇ ਸਿੱਖਾਂ ਤੇ ਅਤਿਅੰਤ ਜ਼ੁਲਮ ਕੀਤੇ, ਸਿੱਖਾਂ ਦਾ ਸ਼ਿਕਾਰ ਕੀਤਾ ਜਾਂਦਾ ਸੀ, ਉਹਨਾਂ ਦੇ ਸਿਰਾਂ ਦਾ ਮੁਲ ਰੱਖਿਆ ਗਿਆ ਸੀ। ਉਸ ਸਮੇਂ ਦੀ ਇਕ ਇਤਿਹਾਸਕ ਘਟਨਾ ਦਾ ਵੇਰਵਾਂ ਮੁਨਸ਼ੀ ਖੁਸਵਕਤ ਰਾਇ ਨੇ ਆਪਣੀ ਰਚੀ ਪੁਸਤਕ "ਤਵਾਰੀਖ ਸਿੱਖਾਂ" (ਫਾਰਸੀ) ਜੋ 1811 ਈਸਵੀ ਵਿਚ ਰਚੀ ਗਈ ਸੀ, ਵਿਚ ਰੀਸਰਚ ਸਕਾਲਰ ਭਾਈ ਰਣਧੀਰ ਸਿੰਘ ਅਨੁਸਾਰ ਇਸ ਪ੍ਰਕਾਰ ਦਿੱਤਾ ਹੈ[3] :-

"ਇਕ ਦਿਨ ਮੀਰ ਮਨੂੰ ਨੂੰ ਖ਼ਬਰ ਮਿਲੀ, ਕਿ 'ਨਿਆਜ਼ ਬੇਗ' ਪਿੰਡ ਵਿਚ ਕੁਝ ਸਿੰਘ ਲੁਕੇ ਹੋਏ ਨੇ। ਉਨ੍ਹਾਂ ਦੀ ਅਲਖ ਮੁਕਾਣ ਲਈ ਆਪਣੇ ਦੋ ਕੁ ਸੌ ਸਵਾਰ ਭੇਜਿਓ ਸੂ। ਉਨ੍ਹਾਂ ਉਸ ਪਿੰਡ ਜਾ ਕੇ ਘਰ ਘਰ ਛਾਣ ਮਾਰਿਆ; ਤੇ ਪਰਜਾ ਦੀ ਹਰ ਸ਼ੈ ਆਪਣੇ ਵਾਸਤੇ ਜਾਇਜ਼ ਮੰਨ ਕੇ ਖੋਹ ਖਿੰਣ ਲਈ। ਇਕ ਗਰੀਬ ਵਿਧਵਾ (ਸਿੰਘਣੀ) ਨੇ ਦੁਖੇ ਦਿਲ ਨਾਲ ਠੰਢੇ ਹਾਉਕੇ ਭਰਦਿਆਂ ਅਰਦਾਸ ਕੀਤੀ :-

'ਹੇ ਦਸਵੇਂ ਪਾਤਸ਼ਾਹ ! ਜੇ ਤੂੰ ਸਾਨੂੰ ਛਡ ਜਾਣਾ ਸੀ; ਤਾਂ ਇਨ੍ਹਾਂ ਲੋਕਾਂ ਨੂੰ ਆਪਣੇ ਸਿੱਖ ਬਣਾਕੇ ਕਿਉਂ ਖਰਾਬ ਕਰਨਾ ਸੀ? ਜੇ ਤੂੰ ਸਾਡਾ ਸੱਚਾ ਸਤਿਗੁਰੂ ਹੈਂ, ਤਾਂ ਇਨ੍ਹਾਂ ਅਜ਼ਾਬਾਂ ਤੋਂ ਸਾਨੂੰ ਛੁਡਾਉ !' .

ਕਹਿੰਦੇ ਨੇ : ਤਤਕਾਲ ਇਕ ਨੀਲੇ ਬਾਣੇ ਵਾਲਾ ਸਵਾਰ, ਹਥ ਵਿਚ ਬਰਛਾ ਫੜਿਆ ਹੋਇਆ, ਇੱਨ ਬਿੱਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਬੜੀ ਫੁਰਤੀ ਤੇ ਚੌਕਸੀ ਨਾਲ ਅਜ ਗ਼ੈਬੋਂ ਪ੍ਰਗਟ ਹੋਇਆ। ਉਸੇ ਸਿੰਘਣੀ ਪਾਸੋਂ ਪੁਛਿਓ ਸੂ :-

'ਤੂੰ ਕੀ ਚਾਂਹਦੀ ਏਂ ?'

ਬੋਲੀ :- "ਗੁਰੂ ਗੋਬਿੰਦ ਸਿੰਘ- ਜਿਸ ਨੇ ਅਸਾਂ ਲੋਕਾਂ ਨੂੰ ਖਰਾਬ ਕੀਤਾ- ਠੀਕ ਹੀ ਮਰ ਗਿਆ। ਜੇ ਜਿਉਂਦਾ ਹੁੰਦਾ; ਤਾਂ ਇਸ ਵੇਲੇ ਇਹ ਅੱਤਿਆਚਾਰ ਸਾਡੇ ਉੱਤੇ ਨਾ



Namdhari Elibrary NamdhariElibrary@gmail.com

ਹੁੰਦੇ ! ਅਸੀਂ ਉਸਦੇ ਸਿੱਖ ਜੁ ਸਾਂ !

(ਉਸ ਅਣੋਖੇ ਸਵਾਰ ਨੇ) ਫਰਮਾਇਆ :-

'ਜੇ ਉਹ ਜਿਉਂਦਾ ਇ, ਤਾਂ ਜਰੂਰ ਬਾਹੁੜੇਗਾ ! ਖਾਤਿਰ ਜੱਮਾ ਰੱਖੁ !'

ਉਸ ਸਵਾਰ ਦੀ ਖਬਰ ਸੁਣ ਕੇ ਨਵਾਬ ਦੇ ਆਦਮੀ, ਉਸਨੂੰ ਫੜਨ ਦੇ ਇਰਾਦੇ ਨਾਲ ਇੱਕਠੇ ਹੋ ਕੇ ਆ ਪਏ। ਭਾਵੇਂ ਉਹ ਸਵਾਰ ਇਕੱਲਾ ਹੀ ਸੀ, ਲੇਕਿੰਨ ਦੁਸ਼ਮਣਾਂ ਦੀਆਂ ਅੱਖੀਆਂ ਨੇ ਉਸਦੇ ਨਾਲ ਹਜ਼ਾਰਾਂ ਸਵਾਰਾਂ ਦੀ ਜੱਮੀਅਤ ਵੇਖੀ। ਥੋੜਾ ਕੁ ਚਿਰ ਲੜਦੇ ਤੇ ਮਾਰਦੇ ਨਵਾਬ ਦੇ ਸਵਾਰ, ਹਾਰਕੇ ਉਠਿ ਨੱਸੇ। ਅਰ ਉਹ ਨੀਲੇ ਦਾ ਸਵਾਰ ਤੇ ਉਸ ਦੇ ਸਾਥੀ ਘੋੜ ਚੜੇ ਭੀ ਤੁਰਤ ਲੋਪ ਹੋ ਗਏ, ਕਿਸੇ ਨੂੰ ਕੁਝ ਪਤਾ ਨਾ ਲਗਾ; ਕਿ ਕਿਧਰੋਂ ਆਏ ਸਨ ਤੇ ਕਿਧਰ ਚਲੇ ਗਏ ! ਸਿੱਖਾਂ ਦਾ ਖਿਆਲ ਹੈ, ਉਹ ਖੁਦ ਗੁਰੂ ਗੋਬਿੰਦ ਸਿੰਘ (ਮਹਾਰਾਜ) ਸਨ; ਤੇ ਜ਼ਾਲਮਾਂ ਦਾ ਨਾਸ ਕਰਨ ਆਏ ਹਨ।"

*(ਪ੍ਰੇਮ ਸੁਮਾਰਗ ਲਿਖਤੀ ਪੋਥੀ-ਪੱਤ੍ਰਾ 51)*

**ਭਾਦਰੇ ਦੇ ਰਾਜੇ ਦੀ ਸਹਾਇਤਾ ਕਰਨੀ :-**

ਭਾਦਰੇ ਦੇ ਰਾਜੇ ਦੀ ਸਹਾਇਤਾ ਦਾ ਇਤਿਹਾਸਕ ਪ੍ਰਸੰਗ ਪਹਿਲੀ ਵਾਰ ਬਾਬਾ ਨਰਾਇਣ ਸਿੰਘ ਵਾਲੀ ਪੋਥੀ ਵਿਚ ਆਇਆ ਤੇ ਫਿਰ ਭਾਈ ਕਾਹਨ ਸਿੰਘ ਦੁਆਰਾ ਲਿਖਤ "ਇਤਿਹਾਸ ਦੇ ਅਣਲਿਖੇ ਪੱਤਰੇ" ਵਿਚ ਆਇਆ ਹੈ ਜੋ 1926 ਈਸਵੀ ਅਤੇ 1927 ਈਸਵੀ ਵਿਚ ਕਰਮਵਾਰ ਪੰਜਾਬੀ ਭੈਣ ਅਤੇ ਫੁਲਵਾੜੀ ਰਿਸਾਲਿਆਂ ਵਿਚ ਪ੍ਰਕਾਸ਼ਤ ਹੋਇਆ ਸੀ, ਉਹਨਾਂ ਬਾਰੇ ਵੇਰਵੇ ਸਹਿਤ ਜ਼ਿਕਰ ਅਸੀਂ ਪਿਛਲੇ ਪੰਨਿਆਂ ਵਿਚ ਕਰ ਆਏ ਹਾਂ। ਭਾਈ ਕਾਹਨ ਸਿੰਘ ਜੀ ਅਨੁਸਾਰ ਦਸਮ ਗੁਰੂ ਜੀ ਦਾ ਉਸ ਸਮੇ ਗੁਪਤ ਨਾਮ ਬਾਬਾ ਅਜਾਪਾਲ ਸਿੰਘ ਸੀ ਪ੍ਰੰਤੂ ਬਾਬਾ ਨਰਾਇਣ ਸਿੰਘ ਵਾਲੀ ਪੋਥੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ "ਗੁਰੂ ਸਿੰਘ" ਨਾਲ ਸੰਬੋਧਨ ਕੀਤਾ ਹੈ। ਭਾਈ ਕਾਹਨ ਸਿੰਘ ਜੀ ਨੇ ਪੁਸਤਕ "ਗੁਰ ਸ਼ਬਦ ਰਤਨਾਕਰ ਮਹਾਨ ਕੋਸ਼" ਦੇ ਪੰਨਾ 913 ਤੇ ਉਸ ਇਤਿਹਾਸਕ ਪ੍ਰਸੰਗ ਨੂੰ ਮੰਨਿਆ ਹੈ :-

"**ਭਾਦਰਾ** :- ਬੀਕਾਨੇਰ ਦੇ ਰਾਜ ਵਿਚ ਰਾਜਗੜ੍ਹ ਨਜਾਮਤ ਦੀ ਇਕ ਤਸੀਲ ਦਾ ਪ੍ਰਸਿਧ ਨਗਰ, ਇਹ ਸਰਸੇ ਤੋਂ ਬਾਰਾਂ ਮੀਲ ਦੱਖਣ ਪੂਰਵ, ਬੀਕਾਨੇਰ ਤੋਂ 136 ਮੀਲ ਉਤਰ ਪੂਰਵ ਅਤੇ ਹਿਸਾਰ ਤੋਂ 35 ਮੀਲ ਪੱਛਮ ਹੈ, ਇਥੇ ਗੁਰੂ ਗੋਬਿੰਦ ਸਿੰਘ ਸਾਹਿਬ ਨਦੇੜ ਨੂੰ ਜਾਂਦੇ ਕੁਝ ਕਾਲ ਠਹਿਰੇ ਸਨ, ਪਰ ਕਿਸੇ ਪ੍ਰੇਮੀ ਨੇ ਹੁਣ ਤੋੜੀ ਗੁਰਦੁਾਰਾ ਨਹੀਂ ਬਣਾਇਆ, ਦੇਖੋ ਅਜਾਪਾਲ ਸਿੰਘ ਬਾਬਾ।"

ਇਤਿਹਾਸ ਗਵਾਹ ਹੈ ਕਿ ਤਲਵੰਡੀ ਸਾਬੋ ਤੇ ਨਾਂਦੇੜ ਵਲ ਜਾਂਦੇ ਸਮੇਂ ਗੁਰੂ ਜੀ ਭਾਦਰੇ ਨਹੀ ਗਏ ਸਨ, ਪ੍ਰੰਤੂ ਜੋਤੀ ਜੋਤ ਸਮਾਉਣ ਵਾਲੇ ਨਰ ਨਾਟਕ ਤੋਂ ਪਿਛੋਂ ਉਹ ਭਾਦਰੇ ਅਵਸ਼ ਆਏ ਸਨ, ਇਥੇ ਜਾਣ ਬੁਝ ਕੇ ਸਿੰਘ ਸਭੀਆਂ ਤੋਂ ਡਰ ਕੇ ਭਾਈ ਕਾਹਨ ਸਿੰਘ ਜੀ ਨੇ ਭਾਦਰੇ ਨਗਰ ਦਾ ਜ਼ਿਕਰ ਨਾਂਦੇੜ ਵਾਲੇ ਕਾਂਡ ਤੋਂ ਪਹਿਲਾਂ



Namdhari Elibrary NamdhariElibrary@gmail.com

ਵਾਪਰਿਆ ਲਿਖ ਦਿੱਤਾ ਹੈ ਪ੍ਰੰਤੂ ਨਾਲ ਹੀ "ਦੇਖੋ ਅਜਾਪਾਲ ਸਿੰਘ ਬਾਬਾ" ਲਿਖ ਕੇ ਦਸਮ ਗੁਰੂ ਜੀ ਦਾ ਨਾਂਦੇੜ ਤੋਂ ਬਾਅਦ ਗੁਪਤ ਵਾਸ ਸਮੇਂ ਨਾਮ "ਅਜਾਪਾਲ ਸਿੰਘ ਬਾਬਾ" ਮੰਨ ਲਿਆ ਹੈ। ਜੇਕਰ ਦਸਮ ਗੁਰੂ ਜੀ ਨੂੰ ਉਹ ਨਾਂਦੇੜ ਵਿਚ ਜੋਤੀ ਜੋਤ ਸਮਾ ਗਏ ਤੱਥ ਨੂੰ ਮੰਨਦੇ ਹੁੰਦੇ ਤਾਂ ਉਹ "ਦੇਖੋ ਅਜਾਪਾਲ ਸਿੰਘ ਬਾਬਾ" ਨਾ ਲਿਖਦੇ। ਇਸ ਤੋਂ ਭਲੀ ਭਾਂਤ ਸਾਬਿਤ ਹੋ ਗਿਆ ਹੈ ਕਿ ਬਾਬਾ ਅਜਾਪਾਲ ਸਿੰਘ ਜੀ ਹੀ ਦਸਮ ਗੁਰੂ ਜੀ ਸਨ ਅਤੇ ਦਸਮ ਗੁਰੂ ਜੀ ਦਾ ਇਹ ਨਾਮ ਨਾਂਦੇੜ ਕਾਂਡ ਤੋਂ ਬਾਅਦ ਉਹਨਾਂ ਨੇ ਧਾਰਨ ਕੀਤਾ ਸੀ ਤਾਂ ਕਿ ਕੋਈ ਗੁਰੂ ਘਰ ਦਾ ਦੋਖੀ ਅਤੇ ਆਮ ਜਨਤਾ ਉਹਨਾਂ ਨੂੰ ਪਹਿਚਾਣ ਨਾ ਲਵੇ।

ਹੁਣ ਅਗੇ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਰਚਿਤ ਭਾਈ ਕਾਹਨ ਸਿੰਘ ਨਾਭਾ ਵਿਚ ਬਾਬਾ ਅਜਾਪਾਲ ਸਿੰਘ ਐਂਟਰੀ, ਸਫਾ 47 ਤੇ ਦੇਖੋ :-

"**ਅਜਾਪਾਲ ਸਿੰਘ ਬਾਬਾ**......... ਇਹ ਮਹਾਂ ਪ੍ਰਤਾਪੀ ਸ਼ਸਤ੍ਰ ਵਿਦਯਾ ਦੇ ਆਚਾਰਯ, ਨਾਮ ਦੇ ਰਸੀਏ ਤਪ ਦੀ ਮੂਰਤੀ ਹੋਏ ਹਨ, ਸੰਮਤ 1812 ਵਿਚ ਰਾਜਪੂਤਾਨੇ ਦੇ ਭਾਦਰਾ ਨਗਰ ਵਿਚ ਕਿਸੇ ਰਾਜਪੂਤ ਰਈਸ ਦੀ ਸਹਾਇਤਾ ਕਰਨੀ ਅਤੇ ਜੀਂਦ ਪਟਿਆਲੇ ਪਾਸ ਜੰਗਲ ਵਿਚ ਨਿਵਾਸ ਕਰਨਾ ਸੁਣਿਆ ਗਿਆ ਹੈ, ਪਰ ਪੂਰੀ ਕਥਾ ਨਹੀ ਮਿਲਦੀ।

ਬਾਬਾ ਜੀ ਨੇ ਸੰਮਤ 1830 ਵਿਚ ਨਾਭੇ ਕੋਲ ਇਕ ਝਿੜੀ ਵਿਚ ਨਿਵਾਸ ਕੀਤਾ, ਜਿਥੇ ਉਹ ਪਰਲੋਕ ਗਮਨ ਤੀਕ ਰਹੇ, ਇਥੇ ਰਹਿ ਕੇ ਆਪ ਨੇ ਸਿੱਖ ਧਰਮ ਅਤੇ ਸ਼ਸਤ੍ਰ ਵਿਦਯਾ ਦਾ ਪੂਰਣ ਪ੍ਰਚਾਰ ਕੀਤਾ, ਬਾਬਾ ਜੀ ਦੇ ਅਦਭੁਤ ਸ਼ਸਤ੍ਰਾਂ ਦਾ ਹੁਣ ਭੀ ਗੁਰਦ੍ਵਾਰੇ ਦਰਸ਼ਨ ਹੁੰਦਾ ਹੈ। ਇਹਨਾਂ ਦੇ ਪਰਮ ਭਗਤ ਬਾਬਾ ਸਰੂਪ ਸਿੰਘ ਜੀ ਜੋ ਮੇਰੇ (ਗ੍ਰੰਥ ਕਰਤਾ ਦੇ) ਬਜ਼ੁਰਗ ਹੋਏ ਹਨ, ਬਾਬਾ ਜੀ ਦੇ ਪਰਲੋਕ ਗਮਨ ਪਿਛੋਂ ਗੁਰਦ੍ਵਾਰੇ ਦੇ ਮਹੰਤ ਥਾਪੇ ਗਏ।

ਦਸਮ ਗੁਰੂ (ਬਾਬਾ ਅਜਾਪਾਲ ਸਿੰਘ) ਜੀ ਨੇ ਭਾਦਰੇ ਦੇ ਰਾਜਾ ਦੀ ਉਪਰੋਕਤ ਪ੍ਰਮਾਣ ਅਨੁਸਾਰ 1812 ਸੰਮਤ (1755 ਈ:) ਵਿਚ ਸਹਾਇਤਾ ਕੀਤੀ ਸੀ। ਭਾਦਰੇ ਦਾ ਰਾਜਾ ਉਹੀ ਲਾਲ ਸਿੰਘ ਸੀ ਜਿਸਨੂੰ ਬਚਪਨ ਵਿਚ ਬੂਲਾ ਕਿਹਾ ਜਾਂਦਾ ਸੀ ਜੋ ਠਾਕੁਰ ਦੋਲਤ ਰਾਮ ਕਾਂਦਲ ਰਾਜਪੂਤ ਸੁਹੇਵੇ ਵਾਲਾ ਦਾ ਪੁਤਰ ਸੀ, ਉਹ ਬਾਅਦ ਵਿਚ ਇਤਿਹਾਸ ਵਿਚ ਬਾਲਾ ਰਾਇ ਨਾਮ ਨਾਲ ਪ੍ਰਸਿਧ ਹੋਇਆ ਸੀ। ਬਾਲਾ ਰਾਇ ਬਾਰੇ ਪਿਛਲੇ ਪੰਨਿਆਂ ਵਿਚ ਕੁਝ ਚਰਚਾ ਕੀਤੀ ਸੀ, ਅਗੇ ਥੋੜੇ ਹੋਰ ਹਾਲ ਲਿਖ ਰਹੇ ਹਾਂ।

ਸਤਾਰੇ ਦੇ ਕਿਲ੍ਹੇ ਵਿਚ ਜਿਹੜੇ ਬਾਲਾ ਰਾਇ ਤੇ ਰੁਸਤਮ ਰਾਇ ਨੂੰ ਦਸਮ ਗੁਰੂ ਜੀ ਨੇ ਨਾਂਦੇੜ ਕਾਂਡ ਤੋਂ ਬਾਅਦ ਘੋੜੇ ਦੀਆਂ ਰਕਾਬਾਂ ਫੜਾ ਕੇ ਅਕਾਸ਼ ਮਾਰਗ ਰਾਹੀ ਆਜ਼ਾਦ ਕਰਵਾਇਆ ਸੀ ਅਤੇ ਫਿਰ ਜਿਥੇ ਉਹ ਅਕਾਸ਼ ਮਾਰਗ ਰਾਹੀਂ ਲਿਆਕੇ ਧਰਤੀ ਤੇ ਆਜ਼ਾਦ ਅਰਥਾਤ ਬੰਦੀ ਮੁਕਤ ਕੀਤੇ, ਉਥੇ ਬਾਅਦ ਵਿੱਚ ਮਨਮਾੜ ਸ਼ਹਿਰ ਵਿਚ



Namdhari Elibrary NamdhariElibrary@gmail.com

ਬਾਬਾ ਨਿਧਾਨ ਸਿੰਘ ਜੀ ਨੇ ਉਸ ਇਤਿਹਾਸਕ ਘਟਨਾ ਨਾਲ ਸੰਬੰਧਿਤ ਗੁਰਦੁਆਰਾ ਗੁਪਤਸਰ ਸਾਹਿਬ ਦੀ ਇਮਾਰਤ ਤਿਆਰ ਕਰਵਾਈ ਸੀ।

ਉਹ ਬਾਲਾ ਰਾਇ ਭਾਦਰੇ ਦਾ ਹਾਕਮ ਸੀ ਅਤੇ ਰੁਸਤਮ ਰਾਇ ਉਸਦਾ ਪੱਗ ਵੱਟ ਭਰਾ ਸੀ। ਦਸਮ ਗੁਰੂ ਜੀ ਨੇ ਜਦੋਂ ਸੁਹੇਵਾ ਸਾਹਿਬ ਚਰਨ ਪਾਏ ਤਾਂ ਠਾਕੁਰ ਦੌਲਤ ਰਾਮ ਕਾਂਦਲ ਰਾਜਪੂਤ ਦੇ ਪੰਜਵੇ ਪੁਤਰ ਲਾਲ ਸਿੰਘ ਨੂੰ ਖੁਸ਼ ਹੋ ਕੇ ਅਨੇਕ ਵਰ ਦਿੱਤੇ ਤਾਂ ਉਹ ਗੁਰੂ ਕਿਰਪਾ ਨਾਲ ਕੁਝ ਸਮੇਂ ਵਿਚ ਹੀ ਇਕ ਸੂਰਬੀਰ ਯੋਧਾ ਬਣ ਨਿਕਲਿਆ। ਉਹ ਸਮਾਂ ਅਰਾਜਕਤਾ ਦਾ ਸਮਾਂ ਸੀ, ਮੁਗਲ ਹੂਕਮਤ ਆਖਰੀ ਸਾਹਾਂ ਤੇ ਸੀ, ਉਸਦੀ ਸਮੁੱਚੀ ਵਾਗਡੋਰ ਢਿੱਲੀ ਹੋ ਗਈ ਸੀ, ਇਸ ਕਾਰਨ ਸਾਰੇ ਦੇਸ਼ ਵਿਚ ਲੁਟ ਮਾਰ ਤੇ ਹਾਹਾਕਾਰ ਮੱਚੀ ਹੋਈ ਸੀ। ਲਾਲ ਸਿੰਘ (ਬਾਲਾ ਰਾਇ) ਨੇ ਸਮੇਂ ਦਾ ਫਾਇਦਾ ਉਠਾਇਆ ਅਤੇ ਸੁਹੇਵਾ ਸਾਹਿਬ ਦਾ ਨਿਵਾਸ ਛੱਡ ਕੇ ਉਹ ਜਗਾਸਰੀ ਆ ਗਿਆ, ਉਸ ਨੇ ਆਪਣੇ ਨਾਲ ਕੁਝ ਨਿਡਰ ਨੌਜੁਆਨ ਸਾਥੀ ਰੱਖਕੇ ਫੌਜ ਬਣਾ ਲਈ ਅਤੇ ਗੁਆਂਢੀ ਇਲਾਕਿਆਂ ਤੇ ਕਬਜਾ ਕਰਕੇ ਹੱਥ ਅਜ਼ਮਾਈ ਕਰਨੀ ਸ਼ੁਰੂ ਕਰ ਦਿੱਤੀ। ਰਾਜਾ ਕਰਨ ਸਿੰਘ ਨੇ ਲਾਲ ਸਿੰਘ ਦੀ ਬਹਾਦਰੀ ਦੇਖ ਕੇ ਠਾਕੁਰ ਦੌਲਤ ਰਾਮ ਕਾਂਦਲ ਨੂੰ ਸੁਹੇਵਾ ਸਾਹਿਬ ਤੋਂ ਬੁਲਾਕੇ ਜਗਾਸਰੀ ਵਿਖੇ ਸਨਮਾਨ ਕੀਤਾ ਸੀ ਅਤੇ ਇਸ ਪ੍ਰਕਾਰ ਲਾਲ ਸਿੰਘ (ਬਾਲਾ ਰਾਇ) ਨਾਲ ਮਿਤੱਰਤਾ ਪੱਕੀ ਕਰ ਲਈ। (ਥੋਰੀ) ਬਨ ਬਸੂ ਲੋਕ ਜੈਸਲਮੇਰ ਤੋਂ ਕਿਸੇ ਕਾਰਨ ਕੱਢ ਦਿੱਤੇ ਗਏ ਸਨ, ਉਹ ਸ਼ਸ਼ਤਰਧਾਰੀ ਲੋਕ ਸਨ ਅਤੇ ਲਾਲ ਸਿੰਘ ਦੀ ਪ੍ਰਸਿਧੀ ਮਸ਼ਹੂਰੀ ਸੁਣਕੇ ਉਸ ਨਾਲ ਰਲ ਗਏ, ਇਸ ਪ੍ਰਕਾਰ ਲਾਲ ਸਿੰਘ ਹੋਰ ਵੀ ਸ਼ਕਤੀਸ਼ਾਲੀ ਹੋ ਗਿਆ।

ਲਾਲ ਸਿੰਘ ਦੇ ਕਾਬਜ਼ ਜਗਾਸਰੀ ਪਰਗਨੇ ਦੇ ਨੇੜੇ ਹੀ ਪਿੰਡ ਬਿਹਾਨੀ ਪਰਗਨੇ ਦਾ ਮਾਲਕ ਚੌਧਰੀ ਮੋਮਨ ਰਾਮ ਸੀ ਜੋ ਲਾਲ ਸਿੰਘ ਦਾ ਦੋਸਤ ਸੀ।[4] ਇਕ ਵਾਰ ਲਾਲ ਸਿੰਘ ਆਪਣੇ ਦੋਸਤ ਕੋਲ ਬਿਹਾਨੀ ਪਿੰਡ ਗਿਆ ਤਾਂ ਚੌਧਰੀ ਮੋਮਨ ਰਾਮ ਨੇ ਉਸਨੂੰ ਇਕ ਚੰਗੀ ਨਸਲ ਦਾ ਘੋੜਾ ਭੇਂਟ ਕੀਤਾ। ਬਾਅਦ ਵਿਚ ਚੌਧਰੀ ਦੇ ਪੁਤਰਾਂ ਨੇ ਕਿਹਾ, ਉਹ ਘੋੜਾ ਲਾਲ ਸਿੰਘ ਨੂੰ ਦੇਣਾ ਨਹੀਂ ਚਾਹੀਦਾ ਸੀ ਤਾਂ ਚੌਧਰੀ ਨੇ ਕਿਹਾ ਕਿ ਤੁਸੀਂ ਦੇਖਣਾ, ਲਾਲ ਸਿੰਘ ਭਵਿਖ ਵਿਚ ਸਾਡੇ ਕੰਮ ਆਵੇਗਾ।

ਕੁਝ ਸਮੇਂ ਬਾਅਦ ਅਚਾਨਕ ਚੌਧਰੀ ਮੋਮਨ ਰਾਮ ਨੂੰ ਬੀਗੜ ਤੇ ਬੜਾਕ ਦੇ ਤੁਰਕ ਚੌਧਰੀਆਂ ਦਾ ਸੁਨੇਹਾ ਆ ਗਿਆ ਕਿ ਜਾਂ ਤੂੰ ਸਾਨੂੰ ਸਾਲਾਨਾ ਕਰ ਭਰਿਆ ਕਰ ਜਾਂ ਫਿਰ ਲੜਨ ਲਈ ਤਿਆਰ ਹੋ ਜਾਂ। ਚੌਧਰੀ ਮੋਮਨ ਰਾਮ ਲੜਾਈ ਕਰਨੀ ਨਹੀਂ ਚਾਹੁੰਦਾ ਸੀ। ਅਤੇ ਨਾਂਹ ਹੀ ਤੁਰਕਾਂ ਦੇ ਅਧੀਨ ਹੋਣਾ ਚਾਹੁੰਦਾ ਸੀ ਪ੍ਰੰਤੂ ਗਲ ਆ ਪਈ ਬਲਾਅ ਵਾਂਗੂੰ ਉਸਨੂੰ ਮਜਬੂਰ ਹੋਕੇ ਤਿਆਰੀ ਕਰਨੀ ਪਈ ਅਤੇ ਫਿਰ ਆਪਣੇ ਦੋਸਤ ਲਾਲ ਸਿੰਘ ਨੂੰ ਵੀ ਸਾਥ ਦੇਣ ਲਈ ਸੁਨੇਹਾ ਭੇਜਿਆ। ਜਿਸ ਰਾਤ ਬੀਗੜ ਤੇ ਬੜਾਕ ਦੇ ਤੁਰਕਾਂ ਨੇ ਬਿਹਾਨੀ ਪਰਗਣੇ ਤੇ ਹਮਲਾ ਕਰਨਾ ਸੀ ਤਾਂ ਲਾਲ ਸਿੰਘ ਆਪਣੇ ਥੋਰੀ ਸਾਥੀਆਂ ਨੂੰ ਲੈਕੇ ਜੰਗਲ ਦੀ ਓਟ ਵਿਚ ਬੈਠ ਗਏ, ਰਾਤ ਦੇ ਹਨੇਰੇ ਵਿਚ ਜਦੋਂ ਬੀਗੜ



Namdhari Elibrary NamdhariElibrary@gmail.com

ਤੇ ਬੜਾਕ ਦੇ ਧਾੜਵੀ, ਉਹਨਾਂ ਕੋਲੋਂ ਜਾਣ ਲਗੇ ਤਾਂ ਲਾਲ ਸਿੰਘ ਦੇ ਇਸ਼ਾਰੇ ਤੇ ਉਹਨਾਂ ਨੇ ਤੁਰਕਾਂ ਤੇ ਹਮਲਾ ਕਰ ਦਿੱਤਾ। ਅਚਾਨਕ ਹਮਲਾ ਹੋਣ ਕਾਰਨ ਤੁਰਕ ਘਬਰਾ ਉਠੇ ਅਤੇ ਸਭ ਕੁਝ ਛੱਡਕੇ ਦੌੜ ਗਏ। ਇਸ ਪ੍ਰਕਾਰ ਰਾਜਾ ਲਾਲ ਸਿੰਘ ਤੇ ਚੌਧਰੀ ਮੋਮਨ ਰਾਮ ਦੀ ਮਿੱਤਰਤਾ ਹੋਰ ਗੂੜ੍ਹੀ ਹੋ ਗਈ।

ਭਾਦਰਾ ਨਗਰ ਦੇ ਬਿਘ੍ਰਾਵਤਾ ਦੇ ਖਾਨਦਾਨ ਵਿਚ ਚੌਧਰੀ ਮੋਮਨ ਰਾਮ ਦੀ ਲੜਕੀ ਵਿਆਹੀ ਹੋਈ ਸੀ ਜੋ ਲੜਕੀ ਦੇ ਸਹੁਰੇ ਘਰ ਵਾਲੇ ਉਸਨੂੰ ਬਹੁਤ ਤੰਗ ਕਰਿਆ ਕਰਦੇ ਸਨ। ਇਹ ਖਬਰ ਲਾਲ ਸਿੰਘ ਤਕ ਵੀ ਪਹੁੰਚ ਗਈ, ਉਸ ਨੇ ਭਾਦਰੇ ਨੂੰ ਆਪਣੇ ਕਬਜ਼ੇ ਵਿਚ ਕਰਨ ਦੀ ਸੋਚ ਸੋਚੀ। ਭਾਦਰੇ ਦਾ ਕਿਲ੍ਹਾ ਬਹੁਤ ਮਜਬੂਤ ਸੀ ਜਿਸ ਦੁਆਲੇ ਨੌ ਹੱਥ ਚੌੜੀ ਤੇ ਨੌ ਹੱਥ ਡੂੰਘੀ ਖਾਈ ਤੇ ਫਿਰ ਕੰਡਿਆਲੀ ਥੋਹਰ ਦੀਵਾਰ ਸੀ। ਲਾਲ ਸਿੰਘ ਨੂੰ ਉਹ ਕਿਲ੍ਹਾ ਅਜਿਤ ਭਾਸ ਰਿਹਾ ਸੀ ਅਤੇ ਸਿੱਧੇ ਹਮਲੇ ਦੁਆਰਾ ਉਸ ਨੂੰ ਜਿੱਤਣਾ ਬਹੁਤ ਔਖਾ ਸੀ।

ਇਸ ਲਈ ਲਾਲ ਸਿੰਘ ਨੇ ਚੌਧਰੀ ਮੋਮਨ ਰਾਮ ਦੀ ਲੜਕੀ ਨਾਲ ਵਿਉਂਤ ਬਣਾਈ ਕਿ ਉਹ ਅੱਧੀ ਰਾਤ ਸਮੇਂ ਕਿਲ੍ਹੇ ਦਾ ਦਰਵਾਜਾ ਖੋਲ੍ਹ ਦੇਵੇ। ਸੋ ਵਿਉਂਤ ਅਨੁਸਾਰ ਅੱਧੀ ਰਾਤ ਸਮੇਂ ਜਦੋਂ ਸਾਰੇ ਲੋਕ ਸੌਂ ਚੁੱਕੇ ਸਨ ਤਾਂ ਮੋਮਨ ਰਾਮ ਦੀ ਲੜਕੀ ਨੇ ਮੱਝਾਂ ਦੇ ਪਾਲੀ ਨੂੰ ਜਗਾ ਕੇ ਕਿਹਾ ਕਿ ਕਿਲ੍ਹੇ ਦਾ ਬੂਹਾ ਖੋਲ੍ਹਕੇ ਮੱਝਾਂ ਨੂੰ ਚਰਾਂਦ ਵਲ ਲੈ ਜਾ ਕਿਉਂ ਕਿ ਮੱਝਾਂ ਭੁੱਖੀਆਂ ਹਨ। ਜਦੋਂ ਮੱਝਾਂ ਦੇ ਪਾਲੀ ਨੇ ਕਿਲ੍ਹੇ ਦਾ ਦਰਵਾਜਾ ਖੋਲ੍ਹਿਆ ਤਾਂ ਲਾਲ ਸਿੰਘ ਪਹਿਲਾਂ ਹੀ ਆਪਣੇ ਸਾਥੀਆਂ ਸਮੇਤ ਉਥੇ ਮੌਜੂਦ ਸੀ, ਦਰਵਾਜਾ ਖੁਲਣ ਸਾਰ ਸਾਰੇ ਅੰਦਰ ਵੜ ਗਏ, ਲਾਲ ਸਿੰਘ ਨੇ ਇਸ ਪ੍ਰਕਾਰ ਭਾਦਰੇ ਤੇ ਕਬਜਾ ਕਰ ਲਿਆ ਤੇ ਉਥੋਂ ਦਾ ਹਾਕਮ ਬਣ ਗਿਆ।

**ਰੁਸਤਮ ਰਾਏ ਕੌਣ ਸੀ** :- ਰੁਸਤਮ ਰਾਏ ਵਣਜਾਰਿਆਂ ਨਾਲ ਸੰਬੰਧਤ ਉਸ ਸਮੇ ਦਾ ਇਕ ਪ੍ਰਸਿਧ ਲੁਟੇਰਾ ਅਤੇ ਬਹਾਦਰ ਰਾਜਪੂਤ ਸੀ ਜੋ ਥੋਰੀਆਂ ਦੇ ਲਾਲ ਸਿੰਘ ਭਾਦਰੇ ਵਾਲੇ ਨਾਲ ਮਿਲਣ ਤੋਂ ਕੁਝ ਸਮਾਂ ਬਾਆਦ ਹੀ ਰਾਜਾ ਲਾਲ ਸਿੰਘ ਨਾਲ ਮਿਲਿਆ ਸੀ ਅਤੇ ਉਸਦਾ ਪੱਗ ਵਟ ਭਰਾ ਬਣਿਆ ਸੀ। ਉਹਨਾਂ ਦੋਹਾਂ ਨੂੰ ਇਤਿਹਾਸ ਵਿਚ ਬਾਲਾ ਰਾਇ ਤੇ ਰੁਸਤਮ ਰਾਇ ਨਾਮ ਨਾਲ ਯਾਦ ਕੀਤਾ ਜਾਂਦਾ ਹੈ, ਉਹਨਾਂ ਦਾ ਕਿਸੇ ਗਲੋਂ ਮਰਹਟੇ ਸਰਦਾਰਾਂ ਨਾਲ ਅਜੋੜ ਹੋਣ ਕਾਰਨ ਮਰਹੱਟਿਆਂ ਨੇ ਉਹਨਾਂ ਦੋਹਾਂ ਨੂੰ ਸਤਾਰੇ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਸੀ, ਜਿਥੋਂ ਦਸਮ ਗੁਰੂ ਜੀ ਨੇ ਉਹਨਾਂ ਦੋਹਾਂ ਨੂੰ ਅਕਾਸ਼ ਮਾਰਗ ਰਾਹੀ ਘੋੜੇ ਦੀਆਂ ਰਕਾਬਾਂ ਪਕੜਾ ਕੇ ਬੰਦੀ ਮੁਕਤ ਕਰਵਾਇਆ ਸੀ।

## ਦਸਮ ਗੁਰੂ ਜੀ ਨੇ 1812 ਬਿ: 1755 ਈ: ਵਿਚ ਭਾਦਰੇ ਦੇ ਰਾਜੇ ਦੀ ਮਦਦ ਕਰਨੀ :-

ਇਕ ਵਾਰ ਰਾਜਾ ਲਾਲ ਸਿੰਘ (ਬਾਲਾ ਰਾਇ) ਕਿਸੇ ਕੰਮ ਕਾਰਨ ਭਾਦਰੇ ਤੋਂ ਬਾਹਰ ਕੁਝ ਦਿਨਾਂ ਲਈ ਗਿਆ ਤਾਂ ਉਸਦੀ ਗੈਰ ਹਾਜ਼ਰੀ ਵਿਚ ਇਕ ਬੈਰਾਗੀਆਂ ਸਾਧਾਂ ਦੀ



Namdhari Elibrary NamdhariElibrary@gmail.com

ਜਮਾਤ ਭਾਦਰੇ ਆ ਨਿਕਲੀ। ਰਾਜਾ ਲਾਲ ਸਿੰਘ (ਬਾਲਾ ਰਾਇ) ਦਾ ਭਰਾ ਉਹਨਾਂ ਦਾ ਸੇਵਕ ਬਣ ਗਿਆ ਅਤੇ ਉਸ ਬੈਰਾਗੀਆਂ ਦੀ ਜਮਾਤ ਦੇ ਮਹੰਤ ਦੀ ਮੁਠੀ ਚਾਪੀ ਕਰਨ ਲਗਾ। ਇਸ ਬਾਰੇ ਬਾਬਾ ਨਰਾਇਣ ਸਿੰਘ ਵਾਲੀ ਪੋਥੀ ਵਿਚ ਵੀ ਜ਼ਿਕਰ ਅਉਂਦਾ ਹੈ, ਸਗੋਂ ਪੋਥੀ ਦਾ ਅਰੰਭ ਹੀ ਇਸ ਸਾਖੀ ਤੋਂ ਹੁੰਦਾਂ ਹੈ ਜੋ ਇਸ ਪ੍ਰਕਾਰ ਹੈ :-

੧ੴ ਸਤਿਗੁਰ ਪ੍ਰਸਾਦਿ।।

"ਸ੍ਰੀ 1105 ਮਾਨ ਬਾਬਾ ਅਜਾਪਾਲ ਸਿੰਘ ਸਾਹਿਬ ਦਾ ਕੁਛ ਜੀਵਨ ਚਰਿਤਰ। ਭਾਦਰੇ ਦਾ ਪ੍ਰਸੰਗ"

ਦੋ : ਸ੍ਰੀ ਗੁਰੂ ਨਾਨਕ ਦੇਵ ਜੀ ਔ ਦਸਮੇਂ ਮਹਾਰਾਜ।

ਹੋਹੁ ਸਹਾਇਕ ਦਾਸ ਕੇ ਸਦਾ ਕਰੋ ਸ਼ੁਭ ਕਾਜ।

ਸ੍ਰੀ ਮਾਨ ਕ੍ਰਿਪਾ ਸਾਗਰ ਬਾਬਾ ਅਜਾਪਾਲ ਸਿੰਘ ਜੀ ਸਾਹਿਬ ਦੱਖਣ ਸੇ ਸੁਆਰ ਹੋ ਕੇ ਭਾਦਰੇ ਸ਼ਹਿਰ ਮੇਂ ਆਨ ਕਰ ਬਿਰਾਜੇ ਇਹ ਸ਼ਹਿਰ ਥਲੀ ਮੇਂ ਹੈ। ਜਦ ਰਹਿੰਦਿਆਂ ਨੂੰ ਕੁਝ ਸਮਾਂ ਹੋਇਆ ਤਾਂ ਬੈਰਾਗੀਆਂ ਦੀ ਜਮਾਤ ਆ ਕੇ ਉਤਰੀ ਪਹਿਲੇ ਬਰਾਗੀ ਸ਼ਸਤਰ ਰੱਖਿਆ ਕਰਦੇ ਸੀ। ਭਾਦਰੇ ਦੇ ਜੋ ਰਾਣੇ ਦਾ ਭਾਈ ਇਹਨਾਂ ਸਾਧੂਆਂ ਦੀ ਸੇਵਾ ਕਰਨ ਲਗ ਪਿਆ।"

ਰਾਜੇ ਲਾਲ ਸਿੰਘ ਦੀ ਗੈਰ ਹਾਜ਼ਰੀ ਵਿਚ ਉਸਦੇ ਭਰਾ ਨੇ ਬੈਰਾਗੀਆਂ ਦੇ ਮਹੰਤ ਨਾਲ ਰਲਕੇ ਭਾਦਰੇ ਤੇ ਕਬਜ਼ਾ ਕਰ ਲਿਆ, ਲਾਲ ਸਿੰਘ ਦੇ ਪ੍ਰਵਾਰ ਨੂੰ ਮਾਰ ਕੁਟ ਕੇ ਭਾਦਰੇ ਤੋਂ ਬਾਹਰ ਕੱਢ ਦਿੱਤਾ। ਰਾਜਾ ਲਾਲ ਸਿੰਘ ਵਾਪਸ ਆਇਆ ਤਾਂ ਭਰਾ ਦੀ ਚਲਾਕੀ ਦੇਖ ਕੇ ਬਹੁਤ ਹੈਰਾਨ ਹੋਇਆ। ਅਖੀਰ ਉਸਨੇ ਦਸਮ ਗੁਰੂ ਜੀ ਨੂੰ ਯਾਦ ਕੀਤਾ ਤੇ ਸਹਾਇਤਾ ਕਰਨ ਲਈ ਸੁਨੇਹਾ ਭੇਜਿਆ। ਬਾਬਾ ਨਰਾਇਣ ਸਿੰਘ ਵਾਲੀ ਪੋਥੀ ਵਿਚ ਲਿਖਿਆ ਹੈ ਕਿ ਦਸਮ ਗੁਰੂ ਜੀ ਨਾਂਦੇੜ ਤੋਂ ਸਿੱਧੇ ਭਾਦਰੇ ਆਏ ਪ੍ਰੰਤੂ ਖੋਜ ਕਰਨ ਤੋਂ ਪਤਾ ਲਗਦਾ ਹੈ ਕਿ ਉਹ ਖਡੂਰ (ਪੰਜਾਬ) ਤੋਂ ਭਾਦਰੇ ਗਏ ਸਨ ਕਿਉਂਕਿ 1812 ਬਿਕਰਮੀ (1755 ਈਸਵੀ) ਤੋਂ ਪਹਿਲਾਂ ਦੇ ਦਸਮ ਗੁਰੂ ਦਰਸ਼ਨ ਦੇ ਪਿਛੇ ਹਵਾਲੇ ਵੇਰਵੇ ਸਹਿਤ ਦਿੱਤੇ ਜਾ ਚੁੱਕੇ ਹਨ।

ਖੈਰ ਦਸਮ ਗੁਰੂ ਜੀ, ਰਾਜਾ ਲਾਲ ਸਿੰਘ ਦੀ ਪੁਕਾਰ ਤੇ ਭਾਦਰੇ ਪਹੁੰਚੇ। ਗੁਰੂ ਕਿਰਪਾ ਨਾਲ ਜਦੋਂ ਰਾਜਾ ਲਾਲ ਸਿੰਘ ਤੇ ਉਸਦੇ ਭਰਾ ਵਿਚ ਲੜਾਈ ਹੋਣ ਵਾਲੀ ਸੀ ਤਾਂ ਭਾਦਰੇ ਦੇ ਕਿਲ੍ਹੇਵਿਚ ਬਾਰੂਦ ਨੂੰ ਅੱਗ ਲਗ ਗਈ ਤੇ ਲਾਲ ਸਿੰਘ ਦੇ ਭਰਾ ਦਾ ਬਹੁਤ ਨੁਕਸਾਨ ਹੋਇਆ। ਲੜਾਈ ਸਮੇਂ ਸਤਿਗੁਰਾਂ ਨੇ ਐਸੇ ਜ਼ੋਰ ਨਾਲ ਗੋਪੀਆ ਚਲਾਇਆ ਕਿ ਵੱਟਾ ਬੈਰਾਗੀਆਂ ਦੇ ਮਹੰਤ ਦੇ ਸਿਰ ਵਿਚ਼ ਐਸਾ ਲਗਾ ਕਿ ਉਸਦਾ ਸਿਰ ਪਾਟ ਗਿਆ, ਮੈਦਾਨ ਰਾਜਾ ਲਾਲ ਸਿੰਘ ਦੇ ਹੱਥ ਰਿਹਾ। ਦਸਮ ਗੁਰੂ ਜੀ ਨੇ ਰਾਜਾ ਲਾਲ ਸਿੰਘ ਨੂੰ ਵਰ ਦਿੱਤਾ ਹੋਇਆ ਸੀ ਕਿ ਉਸ ਦੀਆਂ ਪੰਜ ਪੁਸ਼ਤਾਂ ਰਾਜ ਐਸਵਰਯ ਮਾਨਣਗੀਆਂ ਉਹ ਸੱਚ ਸਾਬਤ ਹੋਇਆ ਸੀ [5] :-

1. ਲਾਲ ਸਿੰਘ ਚੁਰਾਸੀ ਪਿੰਡਾਂ ਦਾ ਮਾਲਕ ਰਿਹਾ 2. ਰਾਮ ਸਿੰਘ ਵੀ ਚੁਰਾਸੀ



Namdhari Elibrary NamdhariElibrary@gmail.com

ਪਿੰਡਾਂ ਦਾ ਮਾਲਕ ਰਿਹਾ ਪ੍ਰੰਤੂ ਫਿਰ ਉਸ ਸੋਲਾਂ ਪਿੰਡ ਰਹਿ ਗਏ। 3. ਪ੍ਰਤਾਪ ਸਿੰਘ ਕੋਲ ਵੀ ਉਹੋ 16 ਪਿੰਡ ਰਹੇ 4. ਪਹਾੜਾ ਸਿੰਘ ਦਾ ਖਾਨਦਾਨ ਜਗਾਸਰੀ ਵਸਦਾ ਹੈ 5. ਬਾਗ ਸਿੰਘ ਭਾਦਰਾ ਗਿਰਦੇ ਹੈਸੀਅਤ ਰਖਦਾ ਵਸਦਾ ਹੈ।

**ਦਸਮ ਗੁਰੂ ਜੀ ਛੇ ਸਾਲ ਜੀਂਦ ਰਹੇ** :- ਭਾਦਰੇ ਵਿਚ ਰਾਜਾ ਲਾਲ ਸਿੰਘ ਦੀ ਮਦਦ ਕਰਕੇ ਉਸ ਨੂੰ ਦੋਬਾਰਾ ਭਾਦਰੇ ਦਾ ਰਾਜ ਦਿਵਾਇਆ ਜੋ ਬਚਨ ਸੁਹੇਵਾ ਸਾਹਿਬ ਠਾਕੁਰ ਦੌਲਤ ਰਾਮ ਕਾਂਦਲ ਰਾਜਪੂਤ ਨਾਲ ਭੇਟ ਵਾਰਤਾ ਸਮੇਂ ਕੀਤਾ ਸੀ ਕਿ ਜਦੋਂ ਤੇ ਰੇ ਪੁਤਰ ਲਾਲ ਸਿੰਘ (ਬਾਲਾ ਰਾਈ) ਨੂੰ ਲੋੜ ਪਵੇ ਅਸੀਂ ਹਾਜ਼ਰ ਹੋਕੇ ਸਹਾਇਤਾ ਕਰਾਂਗੇ. ਉਹ ਬਚਨ ਪੂਰਾ ਕਰਕੇ ਦਸਮ ਗੁਰੂ ਜੀ. ਬਾਬਾ ਨਰਾਇਣ ਸਿੰਘ ਵਾਲੀ ਪੋਥੀ ਅਨੁਸਾਰ ਆਪ ਜੀ 1812 ਬਿਕਰਮੀ (1755 ਈਸਵੀ) ਨੂੰ ਜੀਂਦ ਆ ਗਏ। ਰਾਜਾ ਲਾਲ ਸਿੰਘ ਨੇ ਵਾਰ ਵਾਰ ਬੇਨਤੀ ਕੀਤੀ. ਆਪ ਜੀ ਕੁਝ ਹੋਰ ਸਮਾਂ ਭਾਦਰੇ ਰਹੋ ਪ੍ਰੰਤੂ ਬਾਬਾ ਅਜਾਪਾਲ ਸਿੰਘ (ਦਸਮ ਗੁਰੂ) ਜੀ ਨੇ ਕਿਹਾ ਕਿ ਗੁਰੂ ਸਿੰਘ ਜੀ ਦਾ ਹੁਕਮ ਹੈ. ਭਾਈ ਰਾਮ ਸਿੰਘ ਤੇ ਤਲੋਕ ਸਿੰਘ ਦੇ ਬਾਰ ਮੂਹਰੇ ਬਾਣੇ ਪਾਉ। ਰਾਣੇ ਭਾਦਰੇ ਵਾਲੇ ਸਭ ਭਾਰ ਬਰਦਾਰੀ ਲਈ ਊਠ ਵਗੈਰਾ ਭੇਜੇ। ਨੌਬਤ ਤੇ ਸ਼ਸਤਰ ਸਭ ਲਦਵਾਏ ਆਪ ਅਰਦਾਸ ਸੋਧ ਘੋੜੇ ਪਰ ਸਵਾਰ ਹੋਏ ਜੀਂਦ ਆ ਗਏ ਅਤੇ 1818 ਬਿ: (1761 ਈਸਵੀ) ਤਕ ਜੀਂਦ ਰਹੇ।

**ਗੁਰੂ ਗੋਬਿੰਦ ਸਿੰਘ ਜੀ 1818 ਬਿ: (1761 ਈਸਵੀ) ਨੂੰ ਪਟਿਆਲੇ ਆਏ[6] :-**

ਦਸਮ ਗੁਰੂ ਜੀ (ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ) 1818 ਬਿ: (1761 ਈ:) ਨੂੰ ਜੀਂਦ ਦਾ ਇਲਾਕਾ ਤਿਆਗ ਕੇ ਮੰਜ਼ਲੋ ਮੰਜ਼ਲ ਪਟਿਆਲੇ ਆਇ ਬਿਰਾਜੇ ਜਿਥੇ ਹੁਣ ਮਾਈ ਆਸ ਕੌਰ ਦੀ ਸਰਾਏ ਹੈ। ਤਦੋਂ ਏਥੇ ਰੋਹੀ ਹੁੰਦੀ। ਤੰਬੂ ਲਾਏ ਡੇਰਾ ਲਾਇਆ ਮਾਈ ਆਸ ਕੌਰ ਤੇ ਸਾਹਿਬ ਸਿੰਘ ਸੇਵਾ ਕਰਨ ਲਗੇ। ਹੁਕਮ ਮੂਜਬ ਮਕਾਨ ਤਿਆਰ ਕਰਵਾ ਦਿੱਤਾ। ਮਰਜੀ ਨਾਲ ਕਦੇ ਬਾਹਰ ਆਏ ਦਰਸ਼ਨ ਦੇਂਦੇ।

**ਬੜੀ ਬੰਦੂਕ ਬਨਵਾਈ** :- ਜਦ ਏਥੇ (ਪਟਿਆਲੇ) ਰਹਿੰਦਿਆਂ ਖਾਸਾ ਚਿਰ ਹੋ ਗਿਆ. 500/- ਆਸ ਕੌਰ ਭੇਟਾ ਵਲੋਂ ਭੇਜਿਆ। ਬਹੁਤ ਬੇਨਤੀ ਤੇ ਬਾਬਾ ਜੀ ਕਿਹਾ ਸਾਨੂੰ ਸ਼ਸਤ੍ਰ ਦਾ ਪ੍ਰੇਮ ਹੈ। ਰਿਆਸਤ ਦੇ ਚੰਗੇ ਚੰਗੇ ਕਾਰੀਗਰ ਬੁਲਾਏ। ਉਹਨਾਂ ਸੋਨਾ, ਚਾਂਦੀ, ਤਾਬਾਂ, ਪਿਤਲ, ਲੋਹਾ ਕਾਂਸੀ ਆਦਿ ਕਈ ਧਾਤਾਂ ਮਿਲਾ ਬੰਦੂਕ ਦੀ ਨਾਲ ਕਈ ਮਹੀਨਿਆਂ ਵਿਚ ਬਨਾਈ। ਬਾਬਾ ਜੀ ਦੇਖ ਬਹੁਤ ਪ੍ਰਸੰਨ ਹੋਏ। ਇਸਦੇ ਕੁੰਦੇ ਉਪਰ ਦੰਦ ਦਾ ਕੰਮ ਹੈ ਤੇ ਹੁਣ ਇਹ ਨਾਭੇ ਬਾਬਾ ਜੀ ਦੇ ਸ਼ਸਤ੍ਰਾਂ ਵਿਚ ਹੈ।

**ਪਟਿਆਲੇ ਰਿਹਾਇਸ਼ ਸਮੇਂ ਦੇ ਕੁਝ ਹੋਰ ਪ੍ਰਸੰਗ** :- ਬੁਢਲਾਢੇ ਦੀ ਇਕ ਮਾਈ



Namdhari Elibrary NamdhariElibrary@gmail.com

ਸੇਢਾਂ ਸੀ ਜਿਸਨੂੰ ਕੋਹੜ ਰੋਗ ਹੋ ਗਿਆ ਸੀ, ਉਹ ਪਿੰਡੋਂ ਬਾਹਰ ਇਕ ਕੁਟੀਆ ਬਣਾ ਕੇ ਰਹਿੰਦੀ ਸੀ। ਇਕ ਵਾਰ ਇਕ ਬਿਹੰਗਮ ਗੁਰਮੁਖ, ਬਾਣੀ ਦਾ ਰਸੀਆ ਫੂਲਾ ਸਿੰਘ ਉਧਰ ਆ ਨਿਕਲਿਆ, ਉਸਨੂੰ ਮਾਈ ਸੇਢਾਂ ਦੀ ਹਾਲਤ ਦੇਖ ਕੇ ਤਰਸ ਆ ਗਿਆ। ਉਸਨੇ ਮਾਈ ਸੇਢਾਂ ਨੂੰ ਸਲਾਹ ਦਿੱਤੀ, ਉਹ ਪਟਿਆਲੇ ਮਹਾਂ ਪੁਰਖ ਬਾਬਾ ਅਜਾਪਾਲ ਸਿੰਘ ਜੀ ਦੀ ਹਜੂਰੀ ਵਿਚ ਚਲੀ ਜਾਵੇ, ਉਸਦਾ ਰੋਗ ਹਟ ਜਾਵੇਗਾ। ਮਾਈ ਸੇਢਾਂ ਨੇ ਇਸ ਤਰ੍ਹਾਂ ਹੀ ਕੀਤਾ, ਪਟਿਆਲੇ ਆ ਕੇ ਮੰਗ ਕੇ ਖਾਵੇ ਅਤੇ ਬਾਬਾ ਅਜਾਪਾਲ ਸਿੰਘ ਜੀ ਦੇ ਦਰਸ਼ਨ ਕਰੇ। ਬਾਬਾ ਜੀ (ਦਸਮ ਗੁਰੂ) ਦੇ ਬਚਨਾਂ ਸਦਕਾ ਮਾਈ ਸੇਢਾਂ ਦਾ ਕੋਹੜ ਦਾ ਰੋਗ ਦੂਰ ਹੋ ਗਿਆ। ਹੁਣ ਮਾਈ ਸੇਢਾਂ ਨੇ ਮਰਦਾਨੇ ਬਸਤਰ ਧਾਰਨ ਕਰ ਲਏ ਅਤੇ ਬਾਬਾ ਜੀ ਦੀ ਹਜ਼ੂਰੀ ਵਿਚ ਰਹਿਣ ਲਗੀ।

ਇਸੇ ਤਰ੍ਹਾਂ ਭਾਈ ਸੁਖਾ ਸਿੰਘ ਗੋਤੇ ਪਿੰਡ ਵਾਲਾ, ਪ੍ਰਮੇਸ਼ਰ ਪਉਣ ਲਈ ਸੰਤਾਂ ਦੀ ਸੰਗਤ ਕਰਦਾ ਰਹਿੰਦਾ ਪ੍ਰੰਤੂ ਪੱਲੇ ਕੁਝ ਨਾ ਪੈਂਦਾ ਮਨ ਦੀ ਭਟਕਣਾ ਦੂਰ ਨਾ ਹੁੰਦੀ। ਇਕ ਵਾਰ ਭਾਈ ਸੰਤ ਸਿੰਘ ਪੂਰਨ ਮਹਾਤਮਾ ਪਿੰਡ ਗੋਤੇ ਆਏ ਤਾਂ ਭਾਈ ਸੁਖਾ ਸਿੰਘ ਉਹਨਾਂ ਦੇ ਦਰਸ਼ਨਾਂ ਨੂੰ ਆਇਆ ਤੇ ਆਪਣੀ ਇੱਛਾ ਜ਼ਾਹਰ ਕੀਤੀ। ਭਾਈ ਸੰਤ ਸਿੰਘ ਨੇ ਸਲਾਹ ਦਿੱਤੀ, ਤੁਸੀਂ ਭਾਈ ਸੁਖਾ ਸਿੰਘ, ਪਟਿਆਲੇ ਜਾਓ, ਉਥੇ ਮਹਾਂ ਪੁਰਖ ਬਾਬਾ ਅਜਾਪਾਲ ਸਿੰਘ ਜੀ ਦੇ ਦਰਸ਼ਨ ਕਰੋ, ਤੁਹਾਡੀਆਂ ਮੁਰਾਦਾਂ ਪੂਰੀਆਂ ਹੋਣਗੀਆਂ।

ਭਾਈ ਸੁਖਾ ਸਿੰਘ ਆਪਣੇ ਦੋਹਾਂ ਪੁਤਰਾਂ ਨਾਲ ਪਟਿਆਲੇ ਆ ਗਿਆ ਅਤੇ ਮਾਈ ਸੇਢਾਂ ਦੇ ਬੁੰਗੇ ਆ ਕੇ ਗੁਰੂ ਦਰਸ਼ਨਾਂ ਦੀ ਇੱਛਾ ਪ੍ਰਗਟ ਕੀਤੀ। ਦੂਜੇ ਦਿਨ ਬਾਬਾ ਅਜਾਪਾਲ ਸਿੰਘ ਜੀ ਨੇ ਦਰਸ਼ਨ ਦਿੱਤੇ ਅਤੇ ਭਾਈ ਸੁਖਾ ਸਿੰਘ ਨੂੰ ਪ੍ਰਸ਼ਾਦ ਵਜੋਂ ਪੰਜ ਮਖਾਣੇ ਦਿੱਤੇ। ਭਾਈ ਸੁਖਾ ਸਿੰਘ ਨੇ ਉਹ ਮਖਾਣੇ ਛਕੇ ਤਾਂ ਉਸਦਾ ਮਨ ਟਿਕਾਅ ਵਿਚ ਆ ਗਿਆ। ਬਾਬਾ ਅਜਾਪਾਲ ਸਿੰਘ ਜੀ 12 ਸਾਲ ਪਟਿਆਲੇ ਰਹੇ, ਫਿਰ ਫੁਰਮਾਇਆ ਗੁਰੂ ਸਿੰਘ ਜੀ ਦਾ ਹੁਕਮ ਹੈ, ਨਾਭੇ ਚਲੋ ਤਾਂ ਮਾਈ ਆਸ ਕੌਰ ਅਤੇ ਸਾਹਿਬ ਸਿੰਘ ਰਾਜੇ ਨੇ ਬਾਬਾ ਜੀ ਦਾ ਸਾਰਾ ਸਾਮਾਨ ਨਾਭੇ ਪਹੁੰਚਾ ਦਿੱਤਾ।

**ਦਸਮ ਗੁਰੂ ਜੀ 1830 ਬਿਕਰਮੀ (1773 ਈਸਵੀ) ਨੂੰ ਨਾਭੇ ਆਏ :-**

ਗੁਰੂ ਗੋਬਿੰਦ ਸਿੰਘ ਜੀ, ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ 1830 ਬਿਕਰਮੀ ਨੂੰ ਨਾਭੇ ਆ ਗਏ, ਤੰਬੂ ਵਿਚ ਨੌਬਤ ਅਤੇ ਸ਼ਸਤਰ ਰੱਖੇ। ਸ਼ਾਮ ਨੂੰ ਇਸਨਾਨ ਕਰਕੇ ਸਤਿਗੁਰਾਂ ਨੇ ਰਹਿਰਾਸ ਸਾਹਿਬ ਦੀ ਅਰਦਾਸ ਤੋਂ ਬਾਅਦ ਨੌਬਤ ਵਜਾਉਣੀ ਸ਼ੁਰੂ ਕੀਤੀ ਅਤੇ ਦਿਨ ਚੜ੍ਹੇ ਤਕ ਇਕ ਰਸ ਬਜਾਈ, ਉਸਦਾ ਨਾਭੇ ਦੀ ਲੋਕਾਈ ਵਿਚ ਕੀ ਪ੍ਰਤੀਕਰਮ ਹੋਇਆ, ਬਾਬੇ ਨਰਾਇਣ ਸਿੰਘ ਵਾਲੀ ਪੋਥੀ ਵਿਚੋਂ ਪੜ੍ਹੋ[7]:-

"ਰਾਤ ਐਸੀ ਸੁਰੀਲੀ, ਰਸਦਾਇਕ ਆਵਾਜ਼ ਕਿਥੋਂ ਆਈ ਅਰ ਸਾਰੀ ਰਾਤ ਇਕ ਰਸ ਬਜਾਈ। ਰਾਜਾ ਹਮੀਰ ਸਿੰਘ ਨੇ ਦਰਿਆਫਤ ਕੀਤਾ ਅਰ ਅਹਿਲਕਾਰਾਂ ਨੇ ਅਰਜ ਕੀਤੀ ਕਿ ਜੋ ਮਹਾਤਮਾ ਪਟਿਆਲੇ ਬਿਰਾਜਦੇ ਸੀ, ਉਹ ਮਹਾਤਮਾ ਐਥੇ ਆ ਬਿਰਾਜੇ ਹਨ



Namdhari Elibrary NamdhariElibrary@gmail.com




ਅਕਾਸ਼ ਮਾਰਗ ਰਾਹੀਂ ਦਸਮ ਗੁਰੂ ਜੀ ਦੋਵੇਂ ਰਾਜੇ ਰੁਸਤਮ ਰਾਓ ਤੇ ਬਾਲਾ ਰਾਓ
ਨੂੰ ਸਤਾਰਾ ਦੇ ਕਿਲ੍ਹੇ ਵਿਚੋਂ ਬੰਦੀ ਮੁਕਤ ਕਰਵਾ ਰਹੇ ਹਨ।

Namdhari Elibrary NamdhariElibrary@gmail.com




ਗੁਰਦੁਆਰਾ ਗੁਪਤਸਰ–ਮਨਮਾੜ ਉਹ ਜਗ੍ਹਾ ਹੈ ਜਿਥੇ ਦਸਮ ਗੁਰੂ ਜੀ ਨੇ ਰੁਸਤਮ ਰਾਓ ਤੇ ਬਾਲਾ ਰਾਓ ਨੂੰ ਬੰਦੀ ਮੁਕਤ ਕਰਵਾਇਆ।

Namdhari Elibrary NamdhariElibrary@gmail.com

ਕਈ ਤਾਂ ਦੱਸਦੇ ਹਨ, ਮਹਾਰਾਜ ਦੇ ਸਾਹਿਬਜ਼ਾਦੇ ਹਨ, ਕੋਈ ਮਹਾਰਾਜ ਦਸਵੇਂ ਪਾਤਸ਼ਾਹ ਕਹਿੰਦਾ ਹੈ। ਕੋਈ ਦਸਵੇਂ ਗੁਰੂ ਜੀ ਦੇ ਨਾਲ ਦੇ ਦਸਦਾ ਹੈ, ਪਰ ਹਨ ਪੂਰਨ ਪੁਰਖ। ਰਾਜਾ ਹਮੀਰ ਸਿੰਘ ਬਾਬਾ ਸਾਹਿਬ ਜੀ ਦਾ ਪਤਾ ਲੈਕੇ ਸਵਾਰ ਹੋ ਮਹਾਰਾਜ ਦੇ ਦਰਸ਼ਨਾਂ ਵਾਸਤੇ ਆਇਆ।"

ਚਾਹੇ ਦਸਮ ਗੁਰੂ ਜੀ ਨੇ ਆਪਣੇ ਆਪ ਨੂੰ ਛੁਪਾ ਕੇ ਰੱਖਿਆ ਹੋਇਆ ਸੀ ਪ੍ਰੰਤੂ ਲੋਕਾਈ ਵਿਚ ਇਹ ਗੱਲ ਧੁੰਮ ਗਈ ਸੀ ਕਿ ਉਹ ਦਸਮੇਸ਼ ਗੁਰੂ ਜੀ ਹੀ ਹਨ ਜੋ ਨਾਂਦੇੜ ਤੋਂ ਜੋਤੀ ਜੋਤ ਸਮਾਉਣ ਦਾ ਨਾਟਕ ਕਰਕੇ ਦੋਬਾਰਾ ਪੰਜਾਬ ਆ ਗਏ ਹਨ। ਫਿਰ ਉਹਨਾਂ ਦਾ ਨਿਤ ਨੇਮ ਵੀ ਐਸਾ ਸੀ ਕਿ ਉਸ ਤੋਂ ਗੁਰੂ ਜੀ ਦੀ ਪ੍ਰਤਿਭਾ ਦੀ ਝਲਕ ਪੈ ਹੀ ਜਾਂਦੀ ਸੀ। ਪੋਥੀ ਵਿਚੋਂ ਇਬਾਰਤ ਪੜ੍ਹੋ[8] :-

**ਮਹਾਰਾਜ ਦਾ ਨਿਤ ਕਰਮ :-**

"ਬਾਬਾ ਸਾਹਿਬ ਜੀ ਦਾ ਨਿਤ ਕਰਮ ਇਹ ਸੀ। ਸਵਾ ਪਹਿਰ ਦੇ ਅੰਮ੍ਰਿਤ ਵੇਲੇ ਉਠ ਕੇ ਦਾਤਣ ਕੁਰਲਾ ਕਰਦੇ। ਫੇਰ ਇਸ਼ਨਾਨ ਕਰਦੇ। ਚਾਰ ਘੜੇ ਜਲਦੇ ਹਰ ਵਕਤ ਉਪਰ ਭਰੇ ਰਹਿੰਦੇ। ਜਦ ਇਕ ਘੜਾ ਖਾਲੀ ਹੁੰਦਾ, ਉਦੋਂ ਹੀ ਹੁਕਮ ਹੁੰਦਾ। ਭਰ ਕੇ ਧਰ ਦਿੰਦੇ। ਇਸ਼ਨਾਨ ਕਰਕੇ ਕੰਠ ਤੋਂ ਬਾਣੀ ਪੜ੍ਹਦੇ, ਕੰਘਾ ਕਰਕੇ ਦਸਤਾਰਾ ਸਜੌਂਦੇ। ਦਿਨ ਚੜ੍ਹਦੇ ਨਾਲ ਸੁਨਹਿਰਾ ਜਲ ਦਾ ਭਰ ਪਰਕਰਮਾ ਕਰੀ ਜਾਂਦੇ ਤੇ ਨਾਲੇ ੧ਓ ਸਤਿਨਾਮ ਵਾਹਿਗੁਰੂ ਪਾਠ ਕਰਦੇ। ਪੈਹਰ ਸਵਾ ਪਹਿਰ ਤਕ ਪਰਕਰਮਾ ਤੇ ਪਾਠ ਕਰੀ ਜਾਂਦੇ ਅਰ ਇਹ ਜਾਪ ਤਾਂ ਹਰ ਵਕਤ ਕਰਦੇ ਅਰ ਜੋ ਸੇਢਾਂ ਪੰਜਵੇਂ ਦਿਨ ਫੁਲਕੇ ਸਜਾ ਕੇ ਦਿੰਦੀ ਓਸ ਨਾਲੋਂ ਚਾਰ ਉਗਲਾਂ ਲੰਮਾਂ ਤੇ ਚਾਰ ਉਗਲਾਂ ਚੌੜਾ ਤੋੜਕੇ ਛਕਦੇ। ਜਿੰਨੇ ਦਿਨ ਪ੍ਰਸ਼ਾਦਾ ਨਾ ਮੁੱਕਦਾ ਓਹ ਛਕਦੇ। ਜਲ ਛਕਦੇ। ਓਹੀ ਜਾਪ ਕਰਦੇ ਜਦ ਮਨਸ਼ਾ ਹੁੰਦੀ, ਹੇਠ ਆ ਕੇ ਦਰਸ਼ਨ ਦਿੰਦੇ। ਆਥਣੇ ਰਹਿਰਾਸ ਦਾ ਪਾਠ ਕਰਦੇ। ਬਿਰਾਜਣ ਲਗੇ ਕੀਰਤਨ ਸੋਹਲੇ ਦਾ ਪਾਠ ਕਰਦੇ। ਕਦੇ ਕਦੇ ਅਨਦ ਵਿਚ ਉਚੀ ਆਵਾਜ਼ ਨਾਲ ਬੈਰਾਗ ਦੇ ਸ਼ਬਦ ਪੜ੍ਹਦੇ (ਤੂੰ ਸੁਣ ਹਰਣਾ ਕਾਲਿਆ ਕੀ ਵਾੜੀ ਹੈ ਰਾਤਾ ਰਾਮ) ਪਹਿਰ ਡੇਢ ਪਹਿਰ ਰਾਤ ਜਾਂਦੀ ਤਕ ਪੜ੍ਹਦੇ ਬੜੇ ਹੀ ਬੈਰਾਗ ਦੇ ਸ਼ਬਦ ਪੜ੍ਹਦੇ, ਕਦੇ ਕਦੇ ਜਿਸ ਦਿਨ ਮਨਸ਼ਾ ਹੁੰਦੀ ਨੌਬਤ ਸਾਹਿਬ ਵਜੌਂਦੇ। ਰਹਿਰਾਸ ਦਾ ਪਾਠ ਕਰਕੇ ਬਜੌਣ ਲਗਦੇ। ਸੂਰਜ ਨਿਕਲਦੇ ਤਕ ਬਜੌਂਦੇ। ਜਿਸ ਦਿਨ ਪ੍ਰਸ਼ਾਦਾ ਵਧ ਜਾਂਦਾ ਤਾਂ ਹੁਕਮ ਹੁੰਦਾ, 'ਰੀ ਸੇਢਾਂ ਫੁਲਕੇ ਤਿਆਰ ਕਰੋ, ਮਾਈ ਨੇ ਸਤ ਬਚਨ ਕਹਿਕੇ ਦੋ ਡੇਢ ਸੇਰ ਆਟਾ ਲੈਣਾ, ਵਿਚ ਘੀ ਦਾ ਮੋਣ ਪਾਕੇ ਪ੍ਰੇਮ ਨਾਲ ਗੁੰਧਣਾ। ਫੇਰ ਪ੍ਰਸ਼ਾਦਾ ਸਜੌਣਾ। ਕੋਲਿਆਂ ਉਪਰ ਹੌਲੀ ਹੌਲੀ ਰਾੜ੍ਹਨਾ। ਜਦ ਤਿਆਰ ਹੋ ਜਾਣਾ, ਮਾਈ ਨੇ ਆਵਾਜ਼ ਮਾਰਨੀ, 'ਮਹਾਰਾਜ ਜੀ ! ਫੁਲਕਾ ਤਿਆਰ ਹੈ।' ਬਾਬਾ ਸਾਹਿਬ ਜੀ ਨੇ ਆਪ ਆਕੇ ਮਿਟੀ ਦੇ ਬਰਤਨਾਂ ਵਿਚ ਰਖਕੇ ਉਪਰ ਲੈ ਜਾਣਾ। ਉਹੀ ਛਕਣਾ ! ਕੋਈ ਦਾਲ ਜਾਂ ਭਾਜੀ ਕਦੇ ਨਹੀ ਬਣਵਾਈ। ਸਤ ਅੱਠ ਦਿਨ ਉਹੀ ਫੁਲਕੇ ਛਕਣਾ।"



Namdhari Elibrary NamdhariElibrary@gmail.com

ਚਾਹੇ ਸਤਿਗੁਰੂ ਜੀ ਆਪਣੇ ਆਪ ਨੂੰ ਲੁਕਾ ਕੇ ਰੱਖ ਰਹੇ ਸਨ ਅਤੇ ਹਰ ਸਮੇਂ ਆਪਣੇ ਚੇਹਰੇ ਤੇ ਕਪੜਾ ਬੰਨ ਕੇ ਰਖਦੇ ਸਨ ਕਿ ਕਿਸੇ ਨੂੰ ਮਾਲੂਮ ਨਾ ਹੋਵੇ ਪ੍ਰੰਤੂ ਫਿਰ ਉਹਨਾਂ ਦੇ ਹਜ਼ੂਰੀ ਸਿੱਖਾਂ ਨੂੰ ਸ਼ੱਕ ਹੋ ਗਿਆ ਸੀ ਕਿ ਉਹ ਦਸਮ ਗੁਰੂ ਜੀ ਹੀ, ਗੁਪਤ ਰੂਪ ਵਿਚ ਵਿਚਰ ਰਹੇ ਸਨ। ਭਾਈ ਕਾਹਨ ਸਿੰਘ ਨਾਭਾ ਦਾ ਦਾਦਾ ਭਾਈ ਸਰੂਪ ਸਿੰਘ, ਉਸ ਸਮੇਂ ਬਾਬਾ ਅਜਾਪਾਲ ਸਿੰਘ (ਦਸਮ ਗੁਰੂ) ਜੀ ਦਾ ਹਜ਼ੂਰੀ ਸੇਵਕ ਸੀ। ਉਸਦੇ ਮਨ ਵਿਚ ਸ਼ੰਕਾ ਉਤਪੰਨ ਹੋਈ ਕਿ ਬਾਬਾ ਜੀ, ਦਸਮ ਗੁਰੂ ਜੀ ਹਨ, ਇਸ ਬਾਰੇ ਪਤਾ ਕਰਨਾ ਚਾਹੀਦਾ ਹੈ। ਉਧਰ ਅੰਤਰਜਾਮੀ ਬਾਬਾ ਜੀ ਨੇ ਸਰੂਪ ਸਿੰਘ ਨੂੰ ਆਵਾਜ ਮਾਰੀ, ਫਿਰ ਕੀ ਹੋਇਆ ? ਬਾਬਾ ਨਰਾਇਣ ਸਿੰਘ ਵਾਲੀ ਪੋਥੀ ਵਿਚੋਂ ਦੇਖੋ [9]:-

**ਬਾਬਾ ਜੀ ਨੂੰ ਸੰਕਲਪ ਤੇ ਪੂਰਨ ਨਿਸਚਾ ਹੋਣਾ :-**

ਬਾਬਾ ਸਰੂਪ ਸਿੰਘ ਜੀ ਡੇਰੇ ਦੀ ਬੜੀ ਪ੍ਰੇਮ ਨਾਲ ਸੇਵਾ ਕਰਦੇ। ਸਵਾ ਪਹਿਰ ਦੇ ਅੰਮ੍ਰਿਤ ਵੇਲੇ ਉਠ ਕੇ ਸਾਰੇ ਝਾੜੂ ਦੇਣਾ। ਘੋੜਿਆਂ ਦੀ ਮਾਲਸ਼ ਕਰਨਾ। ਟਿੱਬਿਆਂ ਤੋਂ ਰੋਜ਼ ਰੇਤੇ ਦੀ ਪੰਡ ਰਾਕੀਆਂ ਦੇ ਹੇਠ ਵਿਛਾਉਣ ਵਾਸਤੇ, ਬੀੜ ਤੇ ਰਾਕੀਆਂ ਵਾਸਤੇ ਤਕੜੀ ਪੰਡ ਖੱਬਲ ਦੀ ਲਿਆਉਂਦੇ। ਹੋਰ ਜੋ ਸੇਵਾ ਹੁੰਦੀ ਪ੍ਰੇਮ ਨਾਲ ਕਰਦੇ। ਇਕ ਦਿਨ ਬਾਬਾ ਸਾਹਿਬ ਸਰੂਪ ਸਿੰਘ ਜੀ ਦੇ ਚਿਤ ਵਿਚ ਫੁਰਨਾ ਫੁਰਿਆ ਕਿ ਬਾਬਾ ਸਾਹਿਬ ਜੀ ਦਸਮ ਗੁਰੂ ਹਨ ਜਾਂ ਸਾਹਿਬਜ਼ਾਦੇ ਹਨ, ਅਰਜ਼ ਕਰੀਏ ਪਰ ਸੰਗਦੇ ਪੁੱਛ ਨਾ ਸਕਣ। ਏਸ ਤਰ੍ਹਾਂ ਦਾ ਫੁਰਨਾ ਕਈ ਵਾਰ ਫੁਰਿਆ ਸੀ। ਪਰ ਉਸ ਦਿਨ ਬੜਾ ਤੀਬਰ ਫੁਰਿਆ। ਉੱਤੋਂ ਬਾਬਾ ਜੀ ਨੇ ਚੁਬਾਰੇ ਮੇਂ ਹਾਕ ਮਾਰੀ। ਮਾਈ ਸਰੂਪ ਸਿੰਘ ਜੀ ਨੂੰ ਉਪਰ ਸਾਡੇ ਪਾਸ ਭੇਜ ਦਿਉ। ਮਾਈ ਸੇਵਾਂ ਨੇ ਬਾਬਾ ਸਰੂਪ ਸਿੰਘ ਜੀ ਨੂੰ ਕਹਿਆ, ਮਹਾਰਾਜ ਆਪ ਨੂੰ ਉਪਰ ਚੁਬਾਰੇ ਪਰ ਬੁਲੌਂਦੇ ਹਨ। ਬਾਬਾ ਸਰੂਪ ਸਿੰਘ ਜੀ ਉਪਰ ਗਏ, ਜਾ ਕੇ ਬਾਬਾ ਸਾਹਿਬ ਦੇ ਚਰਨਾਂ ਮੇਂ ਮੱਥਾ ਟੇਕਿਆ। ਉਸ ਵਕਤ ਬਾਬਾ ਸਾਹਿਬ ਜੀ ਪਲੰਘ ਪਰ ਬਿਰਾਜ ਰਹੇ ਸੀ। ਬਾਬਾ ਸਰੂਪ ਸਿੰਘ ਜੀ ਮੱਥਾ ਟੇਕ ਕੇ ਦੋਨੋਂ ਹੱਥ ਜੋੜਕੇ ਖੜੇ ਹੋ ਗਏ ਅਤੇ ਅਰਜ਼ ਕੀਤੀ ਮਹਾਰਾਜ ਜੀ ਦਾਸ ਨੂੰ ਕੀ ਹੁਕਮ ਹੈ। ਬਾਬਾ ਸਾਹਿਬ ਜੀ ਫੁਰਮਾਇਆ, ਸਾਡੇ ਖੁਰਕ ਹੁੰਦੀ ਹੈ, ਆਪ ਦੇਖੋ ਕੋਈ ਜੀਅ ਨਾ ਹੋਵੇ। ਬਾਬਾ ਸਰੂਪ ਸਿੰਘ ਜੀ ਪਲੰਘ ਦੇ ਕੋਲ ਬੈਠ ਕੇ ਦੇਖਣ ਲਗੇ। ਬਾਬਾ ਸਾਹਿਬ ਜੀ ਦੇ ਸਰੀਰ ਬੜੇ ਕੇਸ ਸਨ। ਜੀਅ ਤਾਂ ਕੋਈ ਮਿਲੇਆ ਨਹੀ ਪਰ ਬੱਖੀ ਪਰ ਬੜਾ ਭਾਰੀ ਘਾਓ ਦੇਖੇਆ ਬੜਾ ਸ਼ਸਤ੍ਰ ਦਾ ਘਾਉ ਲਗੇਆ ਵ ਜਖਮ ਮਿਲੇਆ ਵ ਘਾਓ ਨੂੰ ਦੇਖ ਕੇ ਬਾਬਾ ਸਰੂਪ ਸਿੰਘ ਜੀ ਨੇ ਅਰਜ਼ ਕੀਤੀ, "ਮਹਾਰਾਜ ਜੀ ਏਹ ਘਾਓ ਕਿਥੇ ਲਗੇਆ ਹੈ" ਸੁਨ ਕੇ ਬਾਬਾ ਸਾਹਿਬ ਜੀ ਨੇ ਫੁਰਮਾਇਆ ਏਹ ਓਹੀ ਘਾਓ ਹੈ ਜੋ ਦਖਣ ਮੇਂ ਪਠਾਣ ਨੇ ਮਾਰੇ ਆ ਸੀ। ਇਹ ਸੁਣ ਕੇ ਬਾਬਾ ਸਾਹਿਬ (ਸਰੂਪ ਸਿੰਘ) ਜੀ ਨੂੰ ਨਿਸਚਾ ਹੋ ਗਿਆ ਕਿ ਕਲਗੀਧਰ, ਪੰਥ ਦੇ ਵਾਲੀ ਦਸਵੇਂ ਪਾਤਸ਼ਾਹ ਹਨ। ਫੇਰ ਕਦੇ ਮਨ ਨਹੀ ਡੋਲਿਆ। ਚਰਨਾਂ ਵਿਚ ਮੱਥਾ ਟੇਕ ਕੇ ਹੇਠਾਂ ਉਤਰ ਆਏ।"



Namdhari Elibrary NamdhariElibrary@gmail.com

ਉਪਰੋਕਤ ਹਵਾਲੇ ਤੋਂ ਪ੍ਰਤੱਖ ਜ਼ਾਹਿਰ ਹੋ ਜਾਂਦਾ ਹੈ, ਉਹ ਗੁਪਤ ਵਿਚਰ ਰਹੇ ਬਾਬਾ ਜੀ ਹੋਰ ਕੋਈ ਨਹੀ ਸਨ, ਦਸਮ ਗੁਰੂ ਜੀ ਹੀ ਸਨ। ਨਾਭੇ ਦਾ ਮਹਾਰਾਜਾ ਹਮੀਰ ਸਿੰਘ ਆਪ ਜੀ ਦਾ ਪ੍ਰਮ ਸੇਵਕ ਸੀ, ਉਸਨੇ ਦਸਮ ਗੁਰੂ ਜੀ ਦੇ ਰਹਿਣ ਲਈ ਡਿਉਢੀ, ਉਪਰ ਗੁਰੂ ਜੀ ਦੇ ਨਿਵਾਸ ਲਈ ਚੁਬਾਰਾ ਅਤੇ ਨੌਬਤ ਸਜਾਉਣ ਲਈ ਚੁਬਾਰਾ ਬਣਾਏ ਸਨ। ਉਪੋਬ ਹਵਾਲੇ ਵਿਚ ਜੋ ਵੱਖੀ ਦੇ ਘਾਉ ਦਾ ਜ਼ਿਕਰ ਆਇਆ ਸੀ, ਇਹ ਉਹੋ ਹੀ ਘਾਓ ਸੀ ਜੋ ਪਠਾਣ ਦੇ ਛੁਰਾ ਵੱਜਣ ਕਾਰਨ ਹੋਇਆ ਸੀ ਅਤੇ ਉਸ ਜ਼ਖਮ ਦੀ ਆੜ ਹੇਠ ਦਸਮ ਗੁਰੂ ਜੀ ਨੇ ਸਾਰੀ ਸੰਗਤ ਨੂੰ ਕਿਹਾ ਸੀ ਕਿ ਸਾਡਾ ਅੰਤਲਾ ਸਮਾਂ ਨੇੜੇ ਆ ਗਿਆ ਹੈ ਅਤੇ ਆਪ ਜੀ ਕਨਾਤਾਂ ਦੇ ਵਿਚ ਤਿਆਰ ਕੀਤੀ ਚਿਤਾ ਵਲ ਆਪ ਹੀ ਗਏ ਸਨ, ਇਹ ਸਾਰਾ ਕੌਤਕ ਰਾਤ ਸਮੇਂ ਕੀਤਾ ਸੀ ਅਤੇ ਆਪ ਜੀ ਨਰ ਨਾਟਕ ਕਰਕੇ ਪੰਜਾਬ ਵਲ ਆ ਗਏ ਸਨ। ਚਾਹੇ ਆਪ ਜੀ "ਗੁਰੂ ਸਿੰਘ" ਜਾਂ ਬਾਬਾ ਅਜਾਪਾਲ ਸਿੰਘ ਨਾਮ ਹੇਠ ਗੁਪਤ ਵਿਚਰ ਰਹੇ ਸਨ ਪ੍ਰੰਤੂ ਆਪ ਜੀ ਦਾ ਓਹੀ ਸ਼ਾਹਾਨਾ ਠਾਠ ਤੇ ਸ਼ਾਨ ਸੀ ਜੋ ਕਦੇ ਅਨੰਦਪੁਰ ਸਾਹਿਬ ਰਹਿਣ ਸਮੇਂ ਹੋਇਆ ਕਰਦਾ ਸੀ।

ਆਪ ਜੀ ਦਾ ਉਸ ਸਮੇਂ ਦੀ ਰਾਜਨੀਤੀ ਨਾਲ ਵੀ ਕੋਈ ਗੁਪਤ ਸੰਬੰਧ ਸੀ ਅਤੇ ਆਪ ਜੀ ਦੀ ਸਵਾਰੀ ਨਿਰਾਲੀ ਸ਼ਾਨ ਵਿਚ ਲੁਧਿਆਣੇ ਵਲ ਸਮੇਂ ਸਮੇਂ ਜਾਇਆ ਕਰਦੀ ਸੀ, ਜਿਵੇ ਕਿ ਬਾਬਾ ਨਰਾਇਣ ਸਿੰਘ ਵਾਲੀ ਪੋਥੀ ਤੋਂ ਜ਼ਾਹਿਰ ਹੁੰਦਾ ਹੈ[10] :-

**ਮਹਾਰਾਜ ਦੀ ਸਵਾਰੀ ਲੁਧਿਆਣੇ ਗਈ :-**

ਇਕ ਦਿਨ ਭਾਈ ਕਾ ਬਾਘ ਸਿੰਘ ਖੜਾ ਕੰਘਾ ਕਰ ਰਿਹਾ ਸੀ। ਜਿਥੇ ਹੁਣ ਨਿੰਮ ਹੈ, ਏਥੇ ਖੜਾ ਸੀ। ਕੂਈ ਦੀ ਤਰਫੋਂ ਚਾਰ ਕੋਤਲ ਜਿਨਾਂ ਪਰ ਸੋਨੇ ਦਾ ਬਹੁਤ ਵਧੀਆਂ ਸਾਜ ਪਿਆ ਹੋਇਆ ਸੀ। ਮੂਹਰੇ ਸਾਈਸਾਂ ਦੇ ਫੜੇ ਹੋਏ ਸੀ। ਛਮ ਛਮ ਕਰਦੇ ਅੰਦਰ ਨੂੰ ਚਲੇ ਗਏ ਔਰ ਪੰਜ ਨਗੌਰੀ ਬੈਲ ਜਿਨਾਂ ਪਰ ਸੁਨੈਹਰੀ ਝੁਲ ਸਿੰਗਾਂ ਪਰ ਸੁਨੈਹਰੀ ਚੜ੍ਹੇਵੇ ਜਗ ਮਗ ਜਗ ਮਗ ਕਰਦੇ ਅੰਦਰ ਚਲੇ ਗਏ ਔਰ ਪੰਜ ਛੀ ਸਿੰਘ ਅੜਦਲ ਦੇ ਸਵਾਰ ਸਭ ਦੇ ਬਹੁਤ ਉਮਦਾ ਸਾਜ ਪਾਇਆ ਵੀ ਅੰਦਰ ਨੂੰ ਚਲੇ ਗਏ ਸੂਰਜ ਜੈਸੀ ਚਮਕ ਇਨਾਂ ਸਭ ਤੋਂ ਬਾਦ ਇਕ ਹੋਰ ਸਿੰਘ ਆਇਆ ਉਸਨੇ ਆ ਕੇ ਕਹਿਆ ਭਾਈ ਸਿੰਘ "ਗੁਰੂ ਸਿੰਘ" ਜੀ ਦੀ ਸਵਾਰੀ ਅੰਦਰ ਨੂੰ ਗਈ ਹੈ ਤੈ ਨੇ ਦੇਖੀ ਹੈ ਬਾਘ ਸਿੰਘ ਜੀ ਨੇ ਹੈਰਾਨ ਹੋ ਕੇ ਕਹਿਆ ਖਾਲਸਾ ਜੀ "ਗੁਰੂ ਸਿੰਘ" ਜੀ ਕੀ ਸਵਾਰੀ ਕਹਾਂ ਕੋ ਚਲੀ ਹੈ ਉਸ ਸਿੰਘ ਨੇ ਕਹਿਆ ਦੋ ਘੜੀ ਅੰਦਰ ਠਹਿਰ ਕੇ "ਗੁਰੂ ਸਿੰਘ ਜੀ" ਦੀ ਸਵਾਰੀ ਲੁਧਿਆਣੇ ਕੋ ਜਾਉਗੀ। ਅੰਗਰੇਜ਼ਾਂ ਨੂੰ ਕਹਿਣ ਵਾਸਤੇ ਕਿ ਤੁਮ ਲੁਧਿਆਣੇ ਹੀ ਠਹਿਰੋਂ ਅਗੇ ਹਾਲ ਨਹੀ ਜਾਣਾ ਇਹ ਕਹਿਕੇ ਉਹ ਸਿੰਘ ਭੀ ਆਂਦਰ ਹੀ ਚਲੇ ਗਿਆ। ਯੇਹ ਬਾਤ ਸੁਣ ਕੇ ਬਾਘ ਸਿੰਘ ਹੈਰਾਨ ਹੋ ਗਿਆ। ਕੰਘਾ ਕਰਨਾ ਹੀ ਭੁਲ ਗਿਆ ਔਰ ਯੇਹ ਵਿਚਾਰਦਾ ਹੈ ਜਬ "ਗੁਰੂ ਸਿੰਘ" ਜੀ ਦੀ ਸਵਾਰੀ ਬਾਹਰ ਨੂੰ ਜਾਵੇਗੀ ਤਬ ਦੇਖੂੰਗਾ ਦੋ ਘੜੀ ਬਾਅਦ ਬਾਬਾ ਸਾਹਿਬ ਜੀ ਉਪਰ ਸੇ ਉਤਰ ਕੇ ਬਾਹਰ ਨੂੰ ਆਏ



Namdhari Elibrary NamdhariElibrary@gmail.com

ਉਸ ਵਕਤ ਮਹਾਰਾਜ ਜੀ ਦਾ ਤੇਜ ਸੂਰਜ ਜੈਸਾ ਬਾਘ ਸਿੰਘ ਸਾਹਮਣੇ ਦੇਖ ਨਹੀ ਸਕਿਆ ਬਾਬਾ ਸਾਹਿਬ ਜੀ ਬਾਘ ਸਿੰਘ ਸੇ ਪਿਛੋਂ ਦੀ ਹੋ ਕੇ ਦੂਈ ਤਰਫ ਨੂੰ ਤਸ਼ਰੀਫ ਲੈ ਗਏ ਜਾਂਦੀ ਵਾਰ ਫੁਰਮਾਇਆ ਬਾਘ ਸਿੰਘ ਸੋਚ ਨਹੀ ਕਰੀਦੀ ਇਹ ਕਹਿਕੇ ਗਾਹਾਂ ਨੂੰ ਤਸ਼ਰੀਫ਼ ਲੈ ਗਏ ਦੋ ਘੜੀ ਬਾਦ ਜਬ ਵਾਪਸ ਆਏ ਤਾਂ ਵੈਸਾ ਦਰਸ਼ਨ ਹੂਆ ਜੈਸਾ ਦਰਸ਼ਨ ਅਗੇ ਹੁੰਦਾ ਸੀ ਮਹਾਰਾਜ ਅੰਦਰ ਨੂੰ ਤਸ਼ਰੀਫ਼ ਲੈ ਗਏ।"

ਉਪਰੋਕਤ ਵਾਰਤਾ ਤੋਂ ਸਾਫ਼ ਸਾਬਿਤ ਹੁੰਦਾ ਹੈ ਕਿ ਦਸਮ ਗੁਰੂ ਜੀ ਦਾ ਉਸ ਸਮੇ ਦੀ ਰਾਜਨੀਤਕ ਸਥਿਤੀ ਨਾਲ ਘਨੇਰਾ ਸੰਬੰਧ ਸੀ ਅਤੇ ਗੁਪਤ ਤੌਰ ਤੇ ਸਭਨਾਂ ਨੂੰ ਮਿਲਕੇ ਪੰਥਕ ਉਨਤੀ ਬਾਰੇ ਸੋਚਿਆ ਕਰਦੇ ਸਨ। ਆਪ ਜੀ ਨਾਭੇ ਵਿਖੇ ਜੋਤੀ ਜੋਤ ਸਮਾਉਣ ਤਕ ਰਹੇ। ਉਥੋਂ ਹੀ ਆਪ ਜੀ ਕਾਬਲ ਤਕ ਗਏ ਸਨ।

**ਬਸੋਹਲੀ ਦੇ ਇਲਾਕੇ ਵਿਚ ਦਸਮ ਗੁਰੂ ਜੀ ਨੇ ਜਾਣਾਂ :-**

ਜੰਮੂ ਰਿਆਸਤ ਦੇ ਬਸੋਹਲੀ ਦੇ ਇਲਾਕੇ ਵਿਚ ਦਸਮ ਗੁਰੂ ਜੀ 1708 ਈਸਵੀ ਦੇ ਨਰ ਨਾਟਕ ਤੋਂ ਬਾਅਦ ਗਏ ਸਨ। ਇਸ ਬਾਰੇ ਭਾਈ ਕਾਹਨ ਸਿੰਘ ਨਾਭਾ ਪੁਸਤਕ "ਗੁਰ ਸ਼ਬਦ ਰਤਨਾਕਰ ਮਹਾਨ ਕੋਸ਼" ਦੇ ਪੰਨਾ 618 (ਦੂਜੀ ਐਡੀਸ਼ਨ) ਵਿਚ ਲਿਖਦੇ ਹਨ :-

"ਬਸੋਹਲੀ-ਜੰਮੂ ਦੀ ਜਸਰੋਟਾ ਤਸੀਲ ਵਿਚ ਰਾਵੀ ਦੇ ਸੱਜੇ ਕਿਨਾਰੇ ਇਕ ਨਗਰ, ਜੋ ਪੁਰਾਣੀ ਪਹਾੜੀ ਰਿਆਸਤ ਸੀ ਇਥੋਂ ਦਾ ਰਾਜਾ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਾਦਿਕ ਸੀ, ਇਕ ਵਾਰ ਕਲਗੀਧਰ ਜੀ ਬਸੋਹਲੀ ਭੀ ਪਧਾਰੇ ਹਨ, ਸੰਨ 1835 ਵਿਚ ਬਸੋਹਲੀ ਦਾ ਰਾਜਾ ਸੰਤਾਨ ਬਿਨਾਂ ਮਰ ਗਿਆ, ਇਸ ਲਈ ਇਹ ਰਿਆਸਤ ਜੰਮੂ ਵਿਚ ਮਿਲ ਗਈ।"

ਇਹ ਇਕ ਪ੍ਰਤਖ ਪ੍ਰਮਾਣ ਹੈ ਦਸਮ ਗੁਰੂ ਜੀ ਦੇ ਗੁਪਤ ਵਾਸ ਦੀ ਇਕ ਘਟਨਾ ਬਾਰੇ। ਬਸੋਹਲੀ ਦਾ ਰਾਜਾ ਸੰਨ 1835 ਈਸਵੀ ਵਿਚ ਮਰਦਾ ਹੈ, ਇਹ ਸਮਾਂ ਮਹਾਰਾਜਾ ਰਣਜੀਤ ਸਿੰਘ ਦਾ ਸਮਾਂ ਹੈ। ਭਾਈ ਕਾਹਨ ਸਿੰਘ ਨਾਭਾ ਨੇ ਰਾਜੇ ਦਾ ਜਨਮ ਸੰਮਤ ਬਾਰੇ ਕੋਈ ਜਾਣਕਾਰੀ ਨਹੀਂ ਦਿੱਤੀ ਜੇ ਕਰ ਅਸੀਂ ਰਾਜੇ ਦੀ ਉਮਰ ਲਗ-ਭਗ 100 ਸਾਲ ਮੰਨੀਏ ਤਾਂ ਉਸਦਾ ਜਨਮ ਸੰਨ 1735 ਈਸਵੀ ਮੰਨਿਆ ਜਾ ਸਕਦਾ ਹੈ। ਉਸ ਸਮੇਂ ਦਸਮ ਗੁਰੂ ਜੀ ਦੇ ਨਾਂਦੇੜ ਕੌਤਕ ਨੂੰ ਕੀਤਿਆਂ 27 ਸਾਲ ਗੁਜ਼ਰ ਗਏ ਮੰਨੇ ਜਾਂਦੇ ਹਨ। ਸਾਡਾ ਲਿਖਣ ਤੋਂ ਭਾਵ ਇਹ ਹੈ ਕਿ ਬਸੋਹਲੀ ਦੇ ਰਾਜੇ ਦਾ ਜਨਮ ਨਾਂਦੇੜ ਕੌਤਕ (1708 ਈਸਵੀ-1765 ਬਿ:) ਤੋਂ ਹਰ ਹਾਲਤ ਵਿਚ ਬਾਅਦ ਵਿਚ ਹੋਇਆ ਹੈ ਅਤੇ ਉਸਨੇ 1735 ਈਸਵੀ ਤੋਂ 1812 ਈਸਵੀ ਦੇ ਵਿਚਕਾਰ ਦਸਮ ਗੁਰੂ ਜੀ ਦੇ ਦਰਸ਼ਨ ਕਿਸੇ ਸਮੇਂ ਕੀਤੇ ਸਨ ਅਤੇ ਸਤਿਗੁਰੂ ਜੀ ਬਸੋਹਲੀ ਨਗਰ ਨੂੰ ਚਰਨ ਛੋਹ ਬਖ਼ਸ਼ਣ ਗਏ ਸਨ। ਇਹ ਵੀ ਨਾਂਦੇੜ ਵਾਲੇ ਨਰ ਨਾਟਕ ਤੋਂ ਬਾਅਦ ਦਸਮ ਗੁਰੂ ਜੀ ਦਾ ਪੰਜ ਭੂਤਕ ਸ੍ਰੀਰ ਵਿਚ ਹੋਣ ਦਾ ਇਕ ਸਬੂਤ ਹੈ।



Namdhari Elibrary NamdhariElibrary@gmail.com

**ਸਿਆਲਕੋਟ ਵਿਚ ਨੱਥਾ ਸਿੰਘ ਤੇ ਦਿਆਲ ਸਿੰਘ ਨੂੰ ਗੁਰੂ ਜੀ ਨੇ ਦਰਸ਼ਨ ਦੇਣੇ :-**

ਇਹ ਉਹ ਸਮਾਂ ਸੀ ਜਦ ਅਹਿਮਦ ਸ਼ਾਹ ਅਬਦਾਲੀ ਵਾਰ ਵਾਰ ਪੰਜਾਬ ਤੇ ਹਮਲੇ ਕਰ ਰਿਹਾ ਸੀ ਅਤੇ ਸਿੱਖਾਂ ਦਾ ਪੰਜਾਬ ਵਿਚ ਰਹਿਣਾ ਔਖਾ ਹੋ ਗਿਆ ਸੀ। ਸੂਬਾ ਕਾਬਲੀ ਮੱਲ ਨੇ 1832 ਬਿਕਰਮੀ (1775 ਈਸਵੀ) ਨੂੰ ਤਹਿਮੂਰ ਨੂੰ ਬੁਲਾ ਲਿਆ। ਗਿਆਨੀ ਗਿਆਨ ਸਿੰਘ ਜੀ ਪੁਸਤਕ "ਪੰਥ ਪ੍ਰਕਾਸ" ਵਿਚ ਲਿਖਦੇ ਹਨ :-

ਹੁਤੋ ਕਾਬਲੀ ਮਲ ਜੋ ਸੂਬਾ। ਬੀਚ ਲਾਹੌਰ ਤੰਗ ਕੀਯੋ ਖ਼ੂਬਾ।
ਤਿਨ ਤਿਹ ਸਾਹਿ ਤਹਿਮੂਰ ਬੁਲਾਯੋ। ਸੋ ਚਢ ਪੰਜਾਬ ਦਿਸ ਆਯੋ।
ਸੱਤ੍ਰ ਹਜ਼ਾਰ ਸੰਗ ਅਸਵਾਰੇ। ਲਿਆਯੋ ਬੀਰ ਲੜਾਕੇ ਭਾਰੇ।
ਅਨਾਰਾਂ ਸੋ ਬੱਤੀ ਮਾਹੈਂ। ਅਟਕ ਝਟਕ ਜੋ ਲਖਯੋ ਵਾਹੈਂ।
ਤਰਥਲ ਪਰਿਉ ਮੁਲਕ ਮੰਝਾਰੈਂ। ਪਰੀ ਭਾਜੜੇ ਫੇਰ ਅਪਾਰੈਂ।

ਗਿਆਨੀ ਗਿਆਨ ਸਿੰਘ ਨੇ ਇਹ ਇਤਿਹਾਸਕ ਘਟਨਾ ਨੂੰ ਸਫਾ 704 ਤੋਂ 716 ਤਕ ਬੜੇ ਵੇਰਵੇ ਸਹਿਤ ਬਿਆਨ ਕੀਤਾ ਹੈ ਪ੍ਰੰਤੂ ਅਸੀਂ ਲੇਖ ਦੇ ਅਕਾਰ ਵਧ ਜਾਣ ਦੇ ਭੈਅ ਕਾਰਨ ਸੰਖੇਪ ਮਾਤਰ ਹੀ ਜ਼ਿਕਰ ਕਰਨਾ ਹੈ। ਅਟਕ ਪਾਰ ਕਰਕੇ ਤਹਿਮੂਰ ਸਿਆਲਕੋਟ ਵਲ ਵਧਿਆ ਅਤੇ ਉਥੇ ਨੱਥਾ ਸਿੰਘ ਤੇ ਦਿਆਲ ਸਿੰਘ ਆਦਿਕ ਚਾਰ ਹਜ਼ਾਰ ਸਿੰਘਾਂ ਨਾਲ ਉਸਦਾ ਟਾਕਰਾ ਹੋਇਆ। ਸਿੰਘਾਂ ਨੇ ਬੜੇ ਘਮਸਾਨ ਦਾ ਯੁਧ ਕੀਤਾ ਅਤੇ ਥੋੜੇ ਸਮੇਂ ਵਿਚ ਹੀ ਅਤਾ ਮੁਹੰਮਦ ਅਤੇ ਅਤਾਉਲਾ ਖਾਂ ਜਰਨੈਲ ਮਾਰ ਦਿੱਤੇ। ਇਹ ਦੇਖਕੇ ਸਿੰਘਾਂ ਦੇ ਪੈਰ ਉਖੇੜਨ ਲਈ ਸਰ ਬੁਲੰਦ ਖਾਂ ਆਪ ਆਪਣੇ ਸੈਨਿਕਾਂ ਨੂੰ ਵੰਗਾਰਨ ਲਗਾ ਤਾਂ ਉਹ ਅਗੇ ਹੋਕੇ ਸਿੰਘਾਂ ਨਾਲ ਲੜਨ ਲਗੇ। ਅਗੋਂ ਦਿਆਲ ਸਿੰਘ, ਨੱਥਾ ਸਿੰਘ ਭੀ ਸਿੰਘਾਂ ਦੀਆਂ ਫੌਜਾਂ ਲੈਕੇ ਅਗੇ ਹੋ ਕੇ ਲੜਨ ਲਗੇ। ਰਣ ਤੱਤੇ ਵਿਚ ਅਚਾਨਕ ਹੀ ਦੁਸ਼ਮਣ ਦੀ ਗੋਲੀ ਦਿਆਲ ਸਿੰਘ ਦੇ ਸੀਸ ਵਿਚ ਲਗੀ ਅਤੇ ਜ਼ਖਮੀ ਕਰਕੇ ਪਾਰ ਲੰਘ ਗਈ। ਨੱਥਾ ਸਿੰਘ ਨੇ ਦਿਆਲ ਸਿੰਘ ਨੂੰ ਉਠਾਇਆ ਅਤੇ ਕਿਲ੍ਹੇ ਵਿਚ ਭੇਜ ਦਿੱਤਾ।

ਦਿਆਲ ਸਿੰਘ ਦੇ ਜਖਮੀ ਹੋਣ ਨਾਲ ਨੱਥਾ ਸਿੰਘ ਡੋਲ ਗਿਆ, ਉਸਨੂੰ ਸਿੰਘਾਂ ਦੀ ਹਾਰ ਦਿਖਾਈ ਦੇਣ ਲਗੀ, ਤਾਂ ਉਸ ਸਮੇਂ ਉਸਨੇ ਪੰਜ ਸਿੰਘ ਇਕੱਠੇ ਕਰਕੇ ਦਸਮ ਪਾਤਸ਼ਾਹ ਜੀ ਨੂੰ ਅਰਦਾਸ ਕੀਤੀ ਕਿ ਆਪ ਪ੍ਰਤਖ ਰੂਪ ਵਿਚ ਦਰਸ਼ਨ ਦੇ ਕੇ ਸਾਡੀ ਰੱਖਿਆ ਕਰੋ, ਫਿਰ ਕੀ ਹੋਇਆ, ਗਿਆਨੀ ਗਿਆਨ ਸਿੰਘ ਜੀ ਦੀ ਲਿਖਤ ਪੜ੍ਹੋ :-

ਦੀਨ ਦਿਆਲ ਬਿਰਦ ਸੰਭਾਲ, ਹਵੈ ਦਿਆਲ ਝਟ ਫੌਜ ਲੈ ਬਿਸਾਲ ਸੰਗ ਗੁਪਤੋਂ ਕੀ ਆਏ ਹੈਂ।

ਨਥਾ ਸਿੰਘ ਆਦ ਕੈ ਸਿਦਕ ਵਾਰੇ ਸਿੰਘਨ ਕੋ, ਦੀਓ ਹੈ ਦੀਦਾਰ ਗੁਰ ਧੀਰਜ ਧਰਾਏ ਹੈਂ।

ਤਾਂਹੀ ਸਮੇਂ ਤੁਮਕੇ ਸ਼ਹੀਦਨ ਗਿਰਾਏ ਮਾਰਿ, ਗਿਲਜੇ ਲੁਠਾਏ ਪਰ ਲੋਟਤ ਮਹਾਏ ਹੈਂ।

ਦੌਰ ਗਏ ਸਤਰੂ ਅਵਤਰੂ ਅਗਤਰੂ ਹਵੈ, ਭਿਆਨਕ ਸਰੂਪ ਜੋ ਸ਼ਹੀਦਨ ਦਿਖਾਏ



Namdhari Elibrary NamdhariElibrary@gmail.com

ਹੈ।

ਉਪਰੋਕਤ ਹਵਾਲੇ ਅਨੁਸਾਰ ਦੀਨ ਦਿਆਲ ਦਸਮ ਗੁਰੂ ਜੀ ਗੁਪਤ ਰੂਪ ਵਿਚ ਸ਼ਹੀਦ ਸਿੰਘਾਂ ਦੀ ਅਪਾਰ ਫੌਜ ਲੈ ਕੇ ਮੈਦਾਨਿ ਜੰਗ ਵਿਚ ਆ ਗਏ। ਉਨ੍ਹਾਂ ਨੇ ਘੜੀ ਪਲ ਵਿਚ ਹੀ ਪਠਾਣਾਂ ਦੇ ਦਲ ਮੁਕਾ ਦਿੱਤੇ ਅਤੇ ਸਿੰਘਾਂ ਨੂੰ ਜਿਤ ਦਿਵਾ ਕੇ ਅਲੋਪ ਹੋ ਗਏ।

**ਸ਼ਹੀਦ ਬਾਬਾ ਰਾਮ ਸਿੰਘ ਬੇਦੀ ਕੋਟਲੀ ਵਾਲੇ ਨੂੰ ਗੁਰੂ ਜੀ ਨੇ ਦਰਸ਼ਨ ਦੇਣੇ :-**

ਇਹ ਘਟਨਾ ਵੀ ਸਿਆਲ ਕੋਟ ਵਾਲੀ ਘਟਨਾ ਨਾਲ ਮੇਲ ਖਾਂਦੀ ਹੈ। 1833 ਬਿ: (1776 ਈਸਵੀ) ਵਿਚ ਬਾਬਾ ਰਾਮ ਸਿੰਘ ਜੀ ਬੇਦੀ ਦੀ ਕਮਾਨ ਹੇਠ ਸਿੱਖਾਂ ਦਾ ਯੁਧ ਸਹਾਂਚੀ ਖਾਨ ਨਾਲ ਹੋਇਆ। ਸਾਰਾ ਦਿਨ ਯੁਧ ਹੁੰਦਾ ਰਿਹਾ, ਭੇੜ ਅਸਾਵਾਂ ਸੀ, ਪਠਾਣ ਅਗੇ ਹੀ ਅਗੇ ਵਧਦੇ ਆ ਰਹੇ ਸਨ। ਜੱਸਾ ਸਿੰਘ ਆਹਲੂਵਾਲੀਆਂ ਜਿਹੇ ਸਰਦਾਰ ਚਿੰਤਾਤੁਰ ਹੋ ਗਏ ਕਿ ਉਸ ਮੋਰਚੇ ਦਾ ਕੀ ਬਣੇਗਾ? ਜੇਕਰ ਸਿੰਘ ਹਾਰ ਗਏ ਤਾਂ ਉਹ ਬਚਕੇ ਨਹੀ ਜਾ ਸਕਦੇ। ਗਿਆਨੀ ਗਿਆਨ ਸਿੰਘ ਜੀ "ਪੰਥ ਪ੍ਰਕਾਸ" ਵਿਚ ਲਿਖਦੇ ਹਨ :-

**ਚੌਪਈ।।** ਜਸਾ ਸਿੰਘ ਆਦਿਕ ਸਰਦਾਰੈ। ਅਸਵ ਦੁੜਾਏ ਦੁੜਾਏ ਅਪਾਰੈ।
ਹਾਥ ਜੋੜ ਕਰ ਪੰਥ ਅਗਾਰੀ। ਬਾਰ ਬਾਰ ਇਮ ਕਹੇ ਉਚਾਰੀ।
ਅਹੋ ਖਾਲਸਾ ਜੇ ਅਬ ਦੌਰੇ। ਛੋਡੈਗੇ ਨਹੀ ਕਿਸੀ ਠੌਰੇ।
ਮੁਲਕ ਸੰਭਾਲ ਸਤ੍ਰ ਸਭ ਲੈ ਹੈ। ਤੁਮੈ ਸਹਿੰਦੈ ਤੁਰਕ ਬਨੈ ਹੈ।
ਪਾਰੋ ਸਿੰਘ ਨਾਮ ਕੀ ਲਾਜੈ। ਸਮਰਯੋ ਨਾਹਿ ਬਗਾਰੋ ਕਾਜੈ।
ਜੀਤੀ ਬਾਜੀ ਅਬ ਨਾਹਿ ਹਾਰੋ। ਸ੍ਰੀ ਕਲਗੀਧਰ ਤਈ ਚਿਤਾਰੋ।

ਪਠਾਣਾਂ ਦੀ ਚੜ੍ਹਤ ਨੂੰ ਵੇਖਕੇ ਸਿੰਘ ਡਾਵਾਂ ਡੋਲ ਹੋ ਗਏ ਸਨ, ਉਨ੍ਹਾਂ ਦੀ ਗਿਣਤੀ ਪਠਾਣਾਂ ਦੇ ਮੁਕਾਬਲੇ ਬਹੁਤ ਘਟ ਸੀ। ਉਸ ਸਮੇਂ ਸਿੰਘਾਂ ਦਾ ਧਿਆਨ ਸ੍ਰੀ ਕਲਗੀਧਰ ਦਸਮ ਗੁਰੂ ਜੀ ਵਲ ਗਿਆ ਤਾਂ ਅਰਦਾਸ ਕੀਤੀ। ਸਿੰਘਾਂ ਦੀ ਪੁਕਾਰ ਸੁਣ ਕੇ ਦਸਮ ਪਾਤਸ਼ਾਹ ਜੀ ਅਪਾਰ ਫੌਜਾਂ ਲੈ ਕੇ ਗੁਪਤ ਰੂਪ ਵਿਚ ਸਿੰਘਾਂ ਵਲ ਆ ਗਏ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :-

ਦੇਖ ਦੀਨਤਾ ਸਿੰਘਨ ਕੇਰੀ। ਕਲਗੀਧਰ ਨਭ ਬਾਨੀ ਟੇਰੀ।
ਅਹੋ ਖਾਲਸਾ ਤੁਮ ਜੈ ਪਾਵੋ। ਸੰਮੁਖ ਸ਼ਤਰੂ ਹ੍ਵੈ ਜੰਗ ਮਚਾਵੋ।- - -
ਕੇ ਚਿਤ ਸਿਦਕੀ ਸਿੰਘਨ ਤਾਏ। ਦਰਸਨ ਦਸਮ ਗੁਰੂ ਕੇ ਥਾਏ।
ਗੁਪਤ ਸ਼ਹੀਦਨ ਫੌਜ ਅਪਾਰੀ। ਨਿਰਖੀ ਨਾਭ ਮੈ ਗੁਰੂ ਪਛਾਰੀ।

ਦਸਮ ਗੁਰੂ ਜੀ ਨੇ ਦਰਸ਼ਨ ਦੇ ਕੇ ਅਤੇ ਅਜ਼ਮਤ ਦਿਖਾ ਕੇ ਬਦਲ ਵਾਂਗ ਗਰਜ ਰਹੇ ਪਠਾਣਾਂ ਦੇ ਦਲਾਂ ਦੀ ਅਲਖ ਮੁਕਾ ਦਿੱਤੀ ਅਤੇ ਸਿੱਖਾਂ ਨੂੰ ਜਿਤ ਦਿਵਾਈ।



Namdhari Elibrary NamdhariElibrary@gmail.com

**ਪਿਸ਼ਾਵਰ ਵਿਚ ਇਕ ਪ੍ਰੇਮੀ ਨੂੰ ਦਸਮ ਗੁਰੂ ਦੇ ਦਰਸ਼ਨ ਹੋਣੇ ਤੇ ਭੇਟਾ ਸਵੀਕਾਰ ਕਰਨੀ:-**

ਮਹੰਤ ਸੁਮੇਰ ਸਿੰਘ (ਸਾਬਕਾ ਜਥੇਦਾਰ ਤਖਤ ਸ੍ਰੀ ਪਟਨਾ ਸਾਹਿਬ) ਨੇ ਇਕ ਗ੍ਰੰਥ "ਸ੍ਰੀ ਗੁਰੂ ਪ੍ਰੇਮ ਪਦ ਪ੍ਰਕਾਸ" ਲਿਖਿਆ ਸੀ, ਜਿਸਦਾ ਨਾਮ ਸ੍ਰੀ ਗੁਰ ਬਿਲਾਸ ਪਾਤਸ਼ਾਹੀ ਦਸਵੀਂ ਵੀ ਆਖਿਆ ਜਾਂਦਾ ਹੈ, ਉਸਨੂੰ 1882 ਈਸਵੀ ਵਿਚ ਲਾਹੌਰ ਤੋਂ ਪ੍ਰਕਾਸ਼ਤ ਕਰਵਾਇਆ ਸੀ। ਮਹੰਤ ਸੁਮੇਰ ਸਿੰਘ ਜੀ ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਸਨ। ਉਹਨਾਂ ਨੇ ਉਪਰੋਕਤ ਗਰੰਥ ਵਿਚ ਦਸਮ ਗੁਰੂ ਦਰਸ਼ਨ ਦੀ ਇਕ ਸਾਖੀ ਲਿਖੀ ਹੈ ਕਿ ਗੁਰੂ ਜੀ ਨੇ ਪਿਸ਼ਾਵਰ ਪਹੁੰਚ ਕੇ ਇਕ ਪ੍ਰੇਮੀ ਨੂੰ ਦਰਸ਼ਨ ਦਿੱਤੇ ਅਤੇ ਉਸਦੀ ਭੇਟਾ ਇਕ ਪੋਸ਼ਾਕਾ ਸਵੀਕਾਰ ਕੀਤਾ ਸੀ। ਮਹੰਤ ਜੀ ਲਿਖਦੇ ਹਨ :-

ਨਗਰ ਬਿਰਾਟ ਪਿਸ਼ੌਰ ਮਧ ਇਕ ਭਗਤ ਭਗੌਤੀ ਪ੍ਰੇਮੀ।
ਸ੍ਰੀ ਗੁਰੂ ਗੋਬਿੰਦ ਸਿੰਘ ਚਰਨਨ ਰਤਿ ਚਾਹਿਤ ਦਰਸਨ ਨੇਮੀ।
ਏਕ ਬੇਰ ਗੁਰੂ ਦਰਸਨ ਕੋ ਅਧਿਕ ਗਿਆਨ ਤਿਨ ਕੀਨੋ।
ਪ੍ਰਗਟ ਗੋਬਿੰਦ ਸਿੰਘ ਸਤਿਗੁਰ ਨੇ ਤਾਂ ਕੋ ਦਰਸਨ ਦੀਨੋ।
ਪਹਿਰਾਈ ਪੁਸ਼ਾਕ ਭਗੌਤੀ ਸ੍ਰੀ ਗੁਰੂ ਅਧਿਕ ਰੀਝਾਏ।
ਚਰਨ ਧੋਇ ਚਰਨਾਮ੍ਰਿਤ ਲੀਨੋ ਭੋਜਨ ਭਲੋ ਛਕਾਇ।
ਤਹਾਂ ਬਨਿਓ ਗੁਰਦੁਵਾਰਾ ਪੂਜਤ ਪੁਰ ਨਰ ਨਾਰੀ।
ਹਤੇ ਉਠ ਕਾਬਲ ਆਗੇ ਅਸਟ ਕੋਸ ਪਰ ਭਾਰੀ।

ਮਹੰਤ ਸ਼ੁਮੇਰ ਸਿੰਘ ਜੀ ਦੀ ਲਿਖਤ ਅਨੁਸਾਰ ਪਿਸ਼ੌਰ ਵਿਚ ਗੁਰੂ ਜੀ ਦਾ ਇਕ ਪ੍ਰੇਮੀ ਗੁਰ ਸਿੱਖ ਰਹਿੰਦਾ ਸੀ, ਜਿਸਨੂੰ ਗੁਰੂ ਜੀ ਦੇ ਦਰਸ਼ਨਾਂ ਦੀ ਬਹੁਤ ਲਾਲਸਾ ਸੀ। ਇਕ ਦਿਨ ਉਹ ਦਰਸ਼ਨਾਂ ਲਈ ਬਿਹਬਲ ਹੋ ਉਠਿਆ। ਅੰਤਰਜਾਮੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਪਿਸ਼ਾਵਰ ਜਾ ਕੇ ਗੁਰ ਸਿੱਖ ਨੂੰ ਦਰਸ਼ਨ ਦਿੱਤੇ ਅਤੇ ਉਸਦਾ ਜਨਮ ਸਫਲਾ ਕੀਤਾ। ਉਸ ਗੁਰ ਸਿੱਖ ਨੇ ਗੁਰੂ ਜੀ ਦੇ ਚਰਨ ਧੋਤੇ ਅਤੇ ਚਰਨਾਮ੍ਰਿਤ ਅੰਗੀਕਾਰ ਕੀਤਾ। ਗੁਰੂ ਜੀ ਨੂੰ ਭੋਜਨ ਛਕਾਇਆ ਅਤੇ ਪੋਸ਼ਾਕਾ ਭੇਟ ਕੀਤਾ। ਬਾਅਦ ਵਿਚ ਉਸ ਜਗ੍ਹਾ ਗੁਰੂ ਜੀ ਦੀ ਯਾਦ ਵਿਚ ਗੁਰਦੁਆਰਾ ਉਸਾਰਿਆ ਗਿਆ, ਪਿਸ਼ਾਵਰ ਤੋਂ ਦਸਮ ਗੁਰੂ ਜੀ ਕਾਬਲ ਵਲ ਚਲੇ ਗਏ।

**ਕਾਬਲ ਦੀ ਧਰਤੀ ਤੇ ਦਸਮ ਗੁਰੂ ਜੀ ਨੇ ਚਰਨ ਪਾਉਣੇ :-**

ਦਸਮ ਗੁਰੂ ਜੀ ਪਿਸ਼ਾਵਰ ਦੀ ਧਰਤੀ ਨੂੰ ਚਰਨ ਛੋਹ ਬਖਸ਼ਦੇ ਹੋਏ ਅਗੇ ਕਾਬਲ ਦੀ ਧਰਤੀ ਵਲ ਚਲੇ ਗਏ ਅਤੇ ਲੰਡਾ ਦਰਿਆ (ਇਸੇ ਦਾ ਨਾਮ ਕਾਬੁਲ, ਇਸੇ ਦਾ ਨਾਮ ਅਟਕ ਅਤੇ ਇਸੇ ਦਾ ਨਾਮ ਸਿੰਧ ਹੈ) ਦੇ ਕਿਨਾਰੇ ਤੇ ਦੀਵਾਨ ਲਗਾਇਆ ਅਤੇ ਸਿੰਘਾਂ ਨੂੰ ਕਿਹਾ ਕਿ ਤੁਸੀ ਦਰਿਆ ਵਿਚ ਪੱਥਰ ਮਾਰੋ, ਸਿੰਘਾਂ ਨੇ ਅਜਿਹਾ ਕੀਤਾ। ਬਾਅਦ ਵਿਚ ਸਿੰਘਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਸਤਿਗੁਰੂ ਜੀ ਐਸਾ ਕਿਉਂ ਕਰਵਾਇਆ ਹੈ? ਗੁਰੂ ਜੀ ਨੇ ਉੱਤਰ ਦਿੱਤਾ, ਤੁਰਕ ਸ਼ਹੀਦ ਲੜਨ ਲਈ ਆਏ ਸਨ,



Namdhari Elibrary NamdhariElibrary@gmail.com

ਉਹ ਮਾਰ ਭਜਾਏ ਹਨ। ਬਾਅਦ ਵਿਚ ਉਸ ਜਗ੍ਹਾਂ ਗੁਰਦੁਆਰਾ ਉਸਾਰਿਆ ਗਿਆ ਸੀ ਅਤੇ ਉਸ ਦਾ ਨਾਮ ਗੁਰਦੁਆਰਾ ਕੋਠਾ ਸਾਹਿਬ ਪ੍ਰਸਿਧ ਹੋਇਆ ਸੀ, ਜਿਥੇ ਹਰ ਐਤਵਾਰ ਗੁਰੂ ਜੀ ਦੀ ਇਤਿਹਾਸਕ ਯਾਦ ਵਿਚ ਮੇਲਾ ਲਗਿਆ ਕਰਦਾ ਸੀ। ਮਹੰਤ ਸੁਮੇਰ ਸਿੰਘ ਜੀ ਲਿਖਦੇ ਹਨ :-

ਲਾਏ ਦੀਵਾਨ ਕਹੀ ਸਿੰਘਨ ਸੋ ਲੰਡਾ ਤਹਿ ਦਰਿਆਵਾ।
ਮਾਰਹੁ ਪਾਥਰ ਯਾ ਸਰਤਾ ਮੈ ਮਾਰਿਉ ਬਚਨ ਪ੍ਰਭਾਵਾ।
ਤਬ ਪੁਛੀ ਯਾ ਕਰ ਕਾ ਕਾਰਨ ਸ੍ਰੀ ਗੁਰੂ ਸਭਨ ਸੁਨਾਈ।
ਤੁਰਕ ਸ਼ਹੀਦ ਲਰਨ ਹਿਤ ਆਏ ਦੀਏ ਸੋ ਮਾਰ ਹਟਾਈ।
ਪ੍ਰਤਿ ਰਵਿਵਾਰ ਹੋਤ ਤਹਾਂ ਮੇਲਾ ਸ੍ਰੀ ਸਤਿਗੁਰ ਬਰ ਆਵੈ।
ਘੋਰਨ ਕੀ ਅਵਾਜ ਸੁਣ ਪਰੇ ਦਰਸ ਨ ਕਾਹੂ ਦਖਾਵੈ।
ਕੋਠਾ ਸਾਹਿਬ ਬਿਦਿਤ ਬਿਸਵ ਮੈ ਜਾਹਰ ਕਲਾ ਪ੍ਰਤਾਪਾ।
ਹਿੰਦੂ ਅਹਿੰਦੂ ਦੋਊ ਤਹਿ ਪੂਜਤ ਪੂਰਤ ਕਾਮ ਅਮਾਪਾ।
(ਸ੍ਰੀ ਗੁਰ ਪਦ ਪ੍ਰੇਮ ਪ੍ਰਕਾਸ, ਸਾਖੀ 55 ਉਤਰਾਰਧ, ਪੰਨਾ 713)

**ਪਿਸ਼ਾਵਰ ਦੀ ਧਰਤੀ ਤੇ ਬੀਬੀ ਦਇਆ ਕੌਰ ਨੂੰ ਦਸਮ ਗੁਰੂ ਜੀ ਦੇ ਦਰਸ਼ਨ ਹੋਣੇ :-**

ਬੀਬੀ ਦਇਆ ਕੌਰ ਪਿਸ਼ਾਵਰ ਵਿਖੇ ਵਿਆਹੀ ਹੋਈ ਸੀ ਤਾਂ ਇਕ ਵਾਰ ਉਸਨੂੰ ਉਸਦੀ ਮਾਤਾ ਦਾ ਸੁਨੇਹਾ ਮਿਲਿਆ ਕਿ ਤੇਰੇ ਵੀਰ ਦੇ ਵਿਆਹ ਦੀ ਤਾਰੀਖ ਰੱਖ ਦਿੱਤੀ ਹੈ, ਤੁਸੀ ਆਪਣੇ ਪਤੀ ਸਮੇਤ ਘਰ ਆਵੋ। ਕਵੀ ਅਨੂਪ ਸਿੰਘ ਲਿਖਦਾ ਹੈ :-[11]

**ਦੋਹਰਾ।।** ਸਤਿਗੁਰ ਸੱਚੇ ਪਾਤਸ਼ਾਹ ਪੂਰੀ ਕਰੋ ਉਮੰਗ।
ਲਿਖਕੇ ਕਹੇ ਅਨੂਪ ਸਿੰਘ ਦਇਆ ਕੌਰ ਪ੍ਰਸੰਗ।

**ਕੋਰੜਾ ਛੰਦ।।** ਬੀਬੀ ਦਇਆ ਕੌਰ ਵਸਦੀ ਪਿਸ਼ੌਰ ਜੀ। ਸੁਣੋ ਬੁਧੀਵਾਨ ਜ਼ਰਾ ਕਰ ਗੌਰ ਜੀ।
ਗੁਰੂ ਘਰ ਨਾਲ ਰਖਦੀ ਪ੍ਰੇਮ ਜੀ। ਪੜ੍ਹੇ ਗੁਰਬਾਣੀ ਮੁਖੋਂ ਨਿਤਨੇਮ ਜੀ।
ਕਰਦੀ ਸੀ ਸੇਵਾ ਸਿੱਖ ਸਾਧ ਸੰਤ ਦੀ। ਰਖਦੀ 'ਅਨੂਪ' ਓਟ ਭਗਵੰਤ ਦੀ।
ਸੇਵਕ ਸੀ ਪੂਰੀ ਗੁਰੂ ਦਸਮੇਸ਼ ਦੀ। ਲਿਖਾਂ ਗੱਲ ਸਾਰੀ ਏਸ ਦੇ ਕਲੇਸ਼ ਦੀ।

**ਦੋਹਰਾ।।** ਪਤੀ ਬਿਅੰਤ ਸਿੰਘ ਏਸਦਾ ਸਤਿਗੁਰ ਦਾ ਸੀ ਸਿੱਖ।
ਸਾਰਾ ਹਾਲ ਅਨੂਪ ਸਿੰਘ ਕਵੀ ਸੁਣਾਵੇ ਲਿਖ।

**ਬੈਂਤ।** ਤੇਰੇ ਵੀਰ ਦਾ ਹੋਣ ਵਿਆਹ ਲੱਗਾ, ਲਿਖ ਘੱਲਿਆ ਉਸ ਦੀ ਮਾਈ ਉਸਨੂੰ।
ਖਤ ਸੁਣਦਿਆਂ ਸਾਰ ਹੀ ਆਵਣਾ ਜੇ, ਘੱਲੀ ਚਿੱਠੀ ਤੇ ਲਿਖ ਵਧਾਈ ਉਸਨੂੰ।...



Namdhari Elibrary NamdhariElibrary@gmail.com

ਇਹ ਸਾਰੀ ਸਾਖੀ ਕਵਿਤਾ ਵਿਚ ਬਹੁਤ ਲੰਬੀ ਹੈ ਪਰ ਅਸੀ ਇਸਨੂੰ ਕੁਝ ਸ਼ਬਦਾਂ ਵਿਚ ਹੀ ਮੁਕਾ ਦੇਣੀ ਚਾਹੁੰਦੇ ਹਾਂ। ਦਇਆ ਕੌਰ ਅਤੇ ਉਸਦੇ ਪਤੀ ਨੇ ਇਕ ਪਠਾਣ ਤੇ ਉਸਦਾ ਘੋੜਾ ਕਿਰਾਏ ਤੇ ਕਰ ਲਏ ਅਤੇ ਵਿਆਹ ਵਿਚ ਸ਼ਾਮਲ ਹੋਣ ਲਈ ਚਲ ਪਏ। ਇਸ ਤੋਂ ਪਹਿਲਾਂ ਬੀਬੀ ਦਇਆ ਕੌਰ ਨੇ ਆਪਣੇ ਪਤੀ ਬੇਅੰਤ ਸਿੰਘ ਨਾਲ ਵਿਚਾਰ ਕੀਤੀ ਸੀ ਕਿ ਪਠਾਣ ਤੇ ਕਦੇ ਵੀ ਇਤਬਾਰ ਨਹੀ ਕਰਨਾ ਚਾਹੀਦਾ, ਹੋ ਸਕਦਾ ਹੈ ਉਹ ਸਾਡੇ ਨਾਲ ਧੋਖਾ ਕਰੇ। ਇਸ ਲਈ ਕੋਈ ਹੋਰ ਘੋੜੇ ਵਾਲੇ ਨੂੰ ਕਿਰਾਏ ਤੇ ਲੈ ਲੈਣਾ ਚਾਹੀਦਾ ਹੈ ਪਰੰਤੂ ਪਠਾਣ ਦੇ ਕਸਮਾਂ ਖਾਣ ਤੇ ਉਹ ਉਸ ਨਾਲ ਜਾਣ ਨੂੰ ਤਿਆਰ ਹੋ ਗਏ। ਕਵੀ ਅਨੂਪ ਸਿੰਘ ਲਿਖਦਾ ਹੈ :-

ਕਹਿੰਦਾ ਬੋਲ ਪਠਾਣ ਬੇਅੰਤ ਸਿੰਘ ਨੂੰ, ਸਾਡਾ ਜਾਮਨ ਹੈ ਗੁਰ ਦਸਮੇਸ਼ ਸਿੱਖਾ।
ਕਰਾਂ ਬੇਈਮਾਨੀ ਦੋਜ਼ਕ ਵਿਚ ਜਾਵਾਂ, ਜੇ ਕਰ ਦਿਆਂ ਕੋਈ ਦੁਖ ਕਲੇਸ਼ ਸਿੱਖਾ।...
ਕੋਈ ਕਰੋ ਨਾ ਤੁਸੀ ਵਿਚਾਰ ਦਿਲ ਵਿਚ, ਜਿਥੇ ਕਹੋਗੇ ਉਥੇ ਪਹੁੰਚਾ ਦਿਆਂਗਾ।
ਖ਼ਾਵਾਂ ਕਸਮ ਕੁਰਾਨ ਦੀ ਸੱਚ ਜਾਣੋ, ਰਸਤੇ ਵਿਚ ਨਾਹੀਂ ਮੂਲੋਂ ਦਗਾ ਦਿਆਂਗਾ।...

ਬੀਬੀ ਦਇਆ ਕੌਰ ਤੇ ਬੇਅੰਤ ਸਿੰਘ ਉਸ ਤੇ ਯਕੀਨ ਕਰਕੇ ਤੁਰ ਪਏ ਅਤੇ ਰਸਤੇ ਵਿਚ ਦੁਪਹਿਰ ਕੱਟਣ ਲਈ ਜੰਗਲ ਵਿਚ ਇਕ ਨਿਵੇਕਲੀ ਜਗ੍ਹਾ ਦੇਖ ਕੇ ਸੌਂ ਗਏ। ਉਹਨਾਂ ਕੋਲ ਗਹਿਣੇ ਅਤੇ ਹੋਰ ਕੀਮਤੀ ਮਾਲ ਅਸਬਾਬ ਦੇਖਕੇ ਪਠਾਣ ਦਾ ਦਿਲ ਬੇਈਮਾਨ ਹੋ ਗਿਆ, ਉਸਨੇ ਛੁਰਾ ਮਾਰ ਕੇ ਸੁਤੇ ਪਏ ਬੇਅੰਤ ਸਿੰਘ ਨੂੰ ਮਾਰ ਦਿੱਤਾ ਅਤੇ ਉਹਨਾਂ ਦੇ ਸਾਰੇ ਮਾਲ ਅਸਬਾਬ ਨੂੰ ਸਾਂਭ ਕੇ ਬੀਬੀ ਦਇਆ ਕੌਰ ਦੀ ਬਾਂਹ ਫੜਕੇ ਸੁਤੀ ਨੂੰ ਉਠਾ ਲੀਤਾ ਅਤੇ ਕਿਹਾ ਚਲ ਤੈਨੂੰ ਮੈਂ ਆਪਣੀ ਬੇਗਮ ਬਣਾ ਲਵਾਂਗਾ। ਬੀਬੀ ਦਇਆ ਕੌਰ ਆਪਣੇ ਮੋਏ ਪਤੀ ਵਲ ਦੇਖ ਕੇ ਜਾਰ ਜਾਰ ਵਿਰਲਾਪ ਕਰਨ ਲਗੀ। ਕਵੀ ਅਨੂਪ ਸਿੰਘ ਲਿਖਦਾ ਹੈ :-

ਵੇਖ ਉਠ ਕੇ ਮਰ ਗਿਆ ਖੌਂਦ ਤੇਰਾ, ਹੋ ਜਾ ਘੋੜੇ ਦੇ ਉਤੇ ਅਸਵਾਰ ਛੇਤੀ।
ਤੈਨੂੰ ਬੇਗਮ ਬਣਾਵਾਂਗਾ ਆਪਣੀ ਮੈਂ, ਕੋਈ ਖੌਫ ਨਾ ਦਿਲ ਵਿਚ ਧਾਰ ਛੇਤੀ।
ਨਹੀ ਤਾਂ ਤੈਨੂੰ ਵੀ ਮਾਰ ਮੁਕਾ ਦਿਆਂਗਾ, ਹੁਕਮ ਮੰਨ ਕੇ ਹੋ ਜਾ ਤਿਆਰ ਛੇਤੀ।
ਦਇਆ ਕੌਰ ਨੇ ਆਖਿਆ ਬੇਈਮਾਨਾ, ਛੁਰਾ ਮੇਰੇ ਵੀ ਢਿਡ ਵਿਚ ਮਾਰ ਛੇਤੀ।

ਬੀਬੀ ਦਇਆ ਕੌਰ ਵਿਰਲਾਪ ਕਰ ਰਹੀ ਸੀ ਅਤੇ ਨਾਲ ਹੀ ਆਲੇ ਦੁਆਲੇ ਵੇਖ ਰਹੀ ਸੀ ਕਿ ਸ਼ਾਇਦ ਉਸਨੂੰ ਕੋਈ ਮੁਸਾਫ਼ਰ ਮਦਦਗੀਰ ਮਿਲ ਜਾਵੇ, ਦੁਪਹਿਰ ਦਾ ਸਮਾਂ ਸੀ, ਕੋਈ ਵੀ ਉਸਨੂੰ ਮੁਸਾਫਰ ਨਜ਼ਰ ਨਹੀ ਸੀ ਆ ਰਿਹਾ। ਉਧਰ ਪਠਾਣ ਬੇਖੌਫ ਹੋਕੇ ਬੀਬੀ ਵਲ ਲਲਚਾਂਈ ਨਜ਼ਰਾਂ ਨਾਲ ਵੇਖ ਰਿਹਾ ਸੀ। ਅਖੀਰ ਉਸਨੇ ਦਸਮ ਗੁਰੂ ਜੀ ਨੂੰ ਅਰਾਧਣਾ ਸ਼ੁਰੂ ਕੀਤਾ :-

**ਪ੍ਰਸ਼ਨੋਤਰੀ ਕਬਿਤ।** ਵੇਖ ਪਤੀ ਮੋਇਆ ਅਤੀ ਦੁਖੀ ਹੋਈ ਦਇਆ ਕੌਰ,
ਰੋਈ ਭੁਬਾਂ ਮਾਰ ਲਿਖੀ ਵਰਤ ਗਈ ਹੈ ਲੇਖ ਦੀ



Namdhari Elibrary NamdhariElibrary@gmail.com

ਪੁਛਦਾ ਪਠਾਣ ਦਸ ਚੁਕ ਚੁਕ ਅਡੀਆਂ ਤੂੰ,
ਦਿਸਦਾ ਨਹੀਂ ਕੋਈ ਦਸ ਕਿਸਨੂੰ ਤੂੰ ਵੇਖਦੀ।
ਤੇਰਾ ਤੁਰਕ ਅਸਲਾ ਤੇ ਸਾਡਾ ਸਿੱਖੀ ਸਿਦਕ ਹੈ ਜੋ,
ਕਸਰ ਨਹੀਂ ਕਿਸੇ ਵਿਚ ਰਹੀ ਮੀਨ ਮੇਖ ਦੀ।
ਜਾਮਨ ਜੋ ਸਾਡਾ ਹੁਣ ਆਣ ਗੁਰੂ ਦਸਮਾਂ ਜੋ,
ਬਹੁੜਦਾ ਵੀ ਹੈ ਪਾਲ ਲਾਜ ਨਾਮ ਭੇਖ ਦੀ।

ਦਸਮ ਗੁਰੂ ਜੀ ਜੋ ਉਸ ਸਮੇਂ ਪੰਜ ਭੂਤਕ ਸਰੀਰ ਵਿਚ ਪੇਸ਼ਾਵਰ ਦੇ ਇਲਾਕੇ ਨੂੰ ਚਰਨ ਛੋਹ ਬਖਸ਼ ਰਹੇ ਸਨ, ਉਹਨਾਂ ਨੇ ਅੰਤਰ ਆਤਮੇ ਉਸ ਬੀਬੀ ਦੀ ਅਰਦਾਸ ਪੁਕਾਰ ਸੁਣ ਲਈ ਫਿਰ ਕੀ ਹੋਇਆ?

**ਦੋਹਰਾ।** ਉਥੇ ਸਤਿਗੁਰ ਬੇਲੀ ਹੋਵੇ ਗੁਰੂ ਵਾਕ ਅਨੁਸਾਰ।
ਬਹੁੜੇ ਦਸਮੇਂ ਸਤਿਗੁਰੂ ਬੀਬੀ ਕਰੇ ਦੀਦਾਰ।

**ਬੈਂਤ।** ਦਇਆ ਕੌਰ ਨੇ ਵੇਖਿਆ ਔਦਿਆ ਨੂੰ, ਡਿੱਗੀ ਚਰਨੀ ਕਹੇ ਪੁਕਾਰ ਜਲਦੀ।
ਕਿਹਾ ਗੁਰਾਂ ਨੇ ਦੱਸ ਓਏ ਬੇਈਮਾਨਾ, ਖਾ ਕੇ ਕਸਮ ਕਿਉਂ ਗਿਆ ਏਂ ਹਾਰ ਜਲਦੀ।
ਖੰਡਾ ਖਿਚ ਪਠਾਣ ਦਾ ਸਿਰ ਲਾਇਆ, ਬਿਅੰਤ ਸਿੰਘ ਨੂੰ ਤੁਰਤ ਜੀਵਾਇਆ ਏ
ਫੇਰ ਗੁਰੂ ਦਸਮੇਸ਼ ਅਲੋਪ ਹੋ ਗਏ, ਆ ਕੇ ਬੀਬੀ ਨੇ ਹਾਲ ਸੁਣਾਇਆ ਏ।
ਜਾ ਕੇ ਵੇਖਿਆ ਵਿਆਹ ਭਰਾ ਵਾਲਾ, ਸੱਚੇ ਰੱਬ ਦਾ ਸ਼ੁਕਰ ਮਨਾਇਆ ਏ।
ਖੁਸ਼ੀ ਵੇਖਕੇ ਹੋਇਆ ਪ੍ਰਵਾਰ ਸਾਰਾ, ਭੋਗ ਕਵੀ ਪ੍ਰਸੰਗ ਦਾ ਪਾਇਆ ਏ।

ਅਨੂਪ ਸਿੰਘ ਰੇਡੀਊ ਸਿੰਗਰ
ਕੋਟ ਹਰਨਾਮ ਦਾਸ (ਜ਼ਿਲਾ ਅੰਮ੍ਰਿਤਸਰ)

ਦਸਮ ਗੁਰੂ ਜੀ ਨੇ ਦਇਆ ਕੌਰ ਨੂੰ ਬਹੁੜੇ ਅਤੇ ਖੰਡੇ ਨਾਲ ਦੁਸ਼ਟ ਪਠਾਣ ਦਾ ਸਿਰ ਧੜ ਨਾਲੋਂ ਅੱਡ ਕਰਕੇ ਉਸ ਪਾਪੀ ਨੂੰ ਉਸਦੀ ਕਰਨੀ ਦਾ ਫਲ ਭੁਗਤਾਇਆ। ਸਤਿਗੁਰਾਂ ਨੇ ਮੋਏ ਪਏ ਬੇਅੰਤ ਸਿੰਘ ਨੂੰ ਮੁੜ ਜੀਵਤ ਕਰ ਦਿੱਤਾ। ਦੋਵੇਂ ਪਤੀ ਪਤਨੀ ਗੁਰੂ ਜਸ ਗਾਇਨ ਕਰਦੇ ਹੋਏ ਆਪਣੇ ਮੁਕਾਮ ਤੇ ਪਹੁੰਚ ਗਏ, ਭਰਾ ਦਾ ਵਿਆਹ ਦੇਖਿਆ ਤੇ ਖੁਸ਼ੀਆਂ ਮਨਾਈਆਂ।

ਉਸੇ ਸਮੇਂ ਦਸਮ ਗੁਰੂ ਜੀ ਪਿਸ਼ੌਰ ਤੋਂ ਕਾਬਲ ਜਾਂਦੇ ਹੋਏ ਹਰੋ ਨਦੀ ਦੇ ਕਿਨਾਰੇ ਦਸਮ ਗੁਰੂ ਜੀ ਦੇ ਦਰਸ਼ਨਾਂ ਦੀ ਤਾਂਘ ਵਿਚ ਬੈਠੇ ਸਤਿਗੁਰੂ ਬਾਲਕ ਸਿੰਘ ਜੀ ਨੂੰ 1812 ਈਸਵੀ (1869 ਬਿਕਰਮੀ) ਵਿਚ ਮਿਲੇ ਸਨ, ਉਹਨਾਂ ਦਰਸ਼ਨ ਦੇਕੇ ਨਿਹਾਲ ਕੀਤਾ ਅਤੇ ਗੁਰਿਆਈ ਬਖਸ਼ੀ ਸੀ, ਇਸ ਨੂੰ ਵੇਰਵੇ ਸਹਿਤ ਅਗਲੇ ਪੰਨਿਆਂ ਵਿਚ ਲਿਖਾਂਗੇ।



Namdhari Elibrary NamdhariElibrary@gmail.com

ਮਹਾਰਾਜਾ ਰਣਜੀਤ ਸਿੰਘ ਕਾਲ ਤਕ ਸਿੱਖ ਪੰਥ ਦਸਮ ਗੁਰੂ ਜੀ ਦੇ ਦਰਸ਼ਨ ਮੰਗਦਾ ਰਿਹਾ:-

ਕੋਈ ਮੰਨੇ ਚਾਹੇ ਨਾ ਮੰਨੇ ਪ੍ਰੰਤੂ ਇਹ ਇਕ ਸਚਾਈ ਹੈ ਕਿ ਸਿੱਖ ਪੰਥ ਮਹਾਰਾਜਾ ਰਣਜੀਤ ਸਿੰਘ ਕਾਲ ਤਕ ਦਸਮ ਗੁਰੂ ਜੀ ਦੇ ਦਰਸ਼ਨਾ ਦੀ ਮੰਗ ਅਤੇ ਚਰਨਾ ਕੰਵਲਾਂ ਦੀ ਮੰਗ ਕਰਦਾ ਰਿਹਾ ਅਤੇ ਉਸ ਸਮੇਂ (1812 ਈਸਵੀ-1869 ਬਿਕਰਮੀ) ਤਕ ਸਿੱਖਾਂ ਨੂੰ ਅਨੇਕ ਵਾਰ ਦਸਮ ਗੁਰੂ ਜੀ ਦੇ ਪੰਜ ਭੂਤਕ ਸਰੀਰ ਵਿਚ ਦਰਸ਼ਨ ਹੁੰਦੇ ਰਹੇ। ਇਤਿਹਾਸ ਗਵਾਹ ਹੈ ਕਿ ਉਸ ਸਮੇਂ 1708 ਈਸਵੀ (1765 ਬਿਕਰਮੀ) ਤੋਂ 1812 ਈਸਵੀ (1869 ਬਿਕਰਮੀ) ਤਕ ਸਿੱਖਾਂ ਦੀ ਅਰਦਾਸ ਇਹੋ ਸੀ ਕਿ ਕਲਗੀਧਰ ਪਾਤਸ਼ਾਹ ਜੀ ਦੇ ਸਾਨੂੰ ਦਰਸ਼ਨ ਹੋਣ, ਹਾਲਾਂ ਕਿ ਪਹਿਲੇ ਨੌ ਗੁਰੂ ਸਾਹਿਬਾਨ ਵੀ ਦਸਮ ਗੁਰੂ ਜੀ ਜਿਹੇ ਸਨ ਪ੍ਰੰਤੂ ਕਿਸੇ ਸਿੱਖ ਨੇ ਉਹਨਾਂ ਦੇ ਦਰਸ਼ਨਾਂ ਦੀ ਮੰਗ ਨਹੀਂ ਕੀਤੀ, ਸਿਰਫ ਦਸਮ ਗੁਰੂ ਜੀ ਦੇ ਦਰਸ਼ਨਾਂ ਦੀ ਮੰਗ ਹੀ ਅਰਦਾਸ ਵਿਚ ਸ਼ਾਮਲ ਹੁੰਦੀ ਸੀ ਅਤੇ ਚਰਨ ਕੰਵਲਾਂ ਦਾ ਆਸਰਾ ਲਿਆ ਜਾਂਦਾ ਸੀ, ਜਿਵੇਂ ਕਿ ਨਾਮਧਾਰੀ ਪੰਥ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਜਾਂਚਨਾ ਕਰਦਾ ਹੋਇਆ ਕਹਿੰਦਾ ਹੈ -

"......ਦੀਨਾ ਬੰਧੂ ਸਤਿਗੁਰੂ ਸੱਚੇ ਪਾਤਸ਼ਾਹ ਆਪ ਦੀ ਕ੍ਰਿਪਾ ਨਾਲ ਆਪ ਦੀਆਂ ਪਿਆਰੀਆਂ ਸੰਗਤਾਂ ਨੇ ਇਕੱਤਰ ਹੋ ਕੇ ਆਪ ਦੇ ਪਵਿੱਤਰ ਨਾ ਦਾ ਸਿਮਰਨ ਕੀਤਾ ਹੈ ਆਪ ਦੇ ਦਰਸ਼ਨ ਨਮਿਤ ਦਰ ਪਰਵਾਨ ਹੋਵੇ। ਦਰਸ਼ਨਾਂ ਦੀ ਦਾਤ ਬਖਸ਼ਣੀ।....... ਨ ਵਿਸਰੀਂ ਨ ਵਿਸਾਰੀ ਰਖ ਲੈ ਬਖਸ਼ ਲੈ ਦੇਹਿ ਕਰਕੇ ਦਿਹੁ ਦਿਦਾਰ। ਸ੍ਰੀ ਸਤਿਗੁਰੂ ਰਾਮ ਸਿੰਘ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ। ਜੋ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ।

(ਨਾਮਧਾਰੀ ਨਿਤਨੇਮ, ਸੰਮਤ 2050, ਚੌਧਵੀਂ ਵਾਰ ਪ੍ਰਕਾਸ਼ਨ ਪੰਨਾ 867)

ਨਾਮਧਾਰੀ ਪੰਥ ਨੂੰ ਯਕੀਨ ਹੈ ਕਿ 1872 ਈਸਵੀ ਵਿਚ ਰੰਗੂਨ ਵਲ ਜਲਾਵਤਨ ਕੀਤੇ ਗਏ ਸਤਿਗੁਰੂ ਰਾਮ ਸਿੰਘ ਮੁੜ ਪੰਜ ਭੂਤਕ ਸਰੀਰ ਵਿਚ ਹੀ ਸੰਗਤਾਂ ਨੂੰ ਦਰਸ਼ਨ ਦੇਣਗੇ ਅਤੇ ਪੰਥ ਦੀ ਅਗਵਾਈ ਕਰਨਗੇ। ਸਤਿਗੁਰਾਂ ਦੇ ਦਰਸ਼ਨਾਂ ਨਮਿਤ ਹਰ ਸਾਲ ਸ੍ਰੀ ਆਦਿ ਗਰੰਥ ਸਾਹਿਬ ਦੇ ਅਨੇਕ ਅਖੰਡ ਪਾਠਾਂ ਦੇ ਭੋਗ ਪਾਏ ਜਾਂਦੇ ਹਨ। ਅੰਗਰੇਜ਼ ਸਰਕਾਰ ਨੇ ਇਹ ਖਬਰ ਪ੍ਰਸਿਧ ਕਰ ਦਿੱਤੀ ਸੀ ਕਿ 1885 ਈਸਵੀ ਵਿਚ ਮਰਗੋਈ ਵਿਖੇ ਸਤਿਗੁਰੂ ਰਾਮ ਸਿੰਘ ਜੀ ਚੜ੍ਹਾਈ ਕਰ ਗਏ ਸਨ, ਪ੍ਰੰਤੂ ਉਸੇ ਸਮੇਂ ਹੀ ਸਤਿਗੁਰੂ ਹਰੀ ਸਿੰਘ ਜੀ ਨੇ ਸਰਕਾਰ ਦੀ ਉਸ ਖਬਰ ਨੂੰ ਪੂਰੀ ਤਰ੍ਹਾਂ ਝੁਠਲਾ ਦਿੱਤਾ ਸੀ। ਨਾਮਧਾਰੀ ਸੰਗਤ ਅੱਜ ਵੀ ਸਤਿਗੁਰੂ ਰਾਮ ਸਿੰਘ ਦੇ ਦਰਸ਼ਨਾਂ ਦੀ ਆਸ ਰੱਖਦੀ ਹੈ।

ਠੀਕ ਏਸੇ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਕਾਲ ਤਕ ਸਿੱਖ ਪੰਥ ਨੂੰ ਆਸ ਸੀ ਕਿ ਦਸਮ ਗੁਰੂ ਜੀ ਮੁੜ ਗੁਪਤ ਜੀਵਨ ਤਿਆਗ ਕੇ ਸੰਗਤਾਂ ਨੂੰ ਦਰਸ਼ਨ ਦੇਣਗੇ ਅਤੇ ਪੰਥ ਦੀ ਅਗਵਾਈ ਕਰਨਗੇ ਕਿਉਂ ਕਿ ਮਹਾਰਾਜਾ ਰਣਜੀਤ ਸਿੰਘ ਕਾਲ ਤਕ ਸਿੱਖਾਂ ਨੂੰ



Namdhari Elibrary NamdhariElibrary@gmail.com

ਨਿਸ਼ਚਾ ਬਲੰ ਕਿ ਅਟਲ ਵਿਸ਼ਵਾਸ ਸੀ ਦਸਮ ਗੁਰੂ ਜੀ ਨਾਂਦੇੜ ਵਿਚ ਜੋਤੀ ਜੋਤ ਨਹੀ ਸਮਾਏ, ਇਸ ਬਾਰੇ ਪਿੱਛੇ ਅਸੀ ਜਰਮਨ ਯਾਤਰੀ ਬੈਰਨ ਚਾਰਲਿਸ ਹਿਊਗਲ ਦੀ ਲਿਖਤ ਦੀ ਗਵਾਹੀ ਦੇ ਆਏ ਹਾਂ, ਉਸਦਾ ਦੂਹਰਾ ਨਹੀਂ ਕਰਨਾ ਚਾਹੁੰਦੇ, ਪਾਠਿਕ ਪਿੱਛੋਂ ਇਕ ਵਾਰ ਫਿਰ ਪੜ੍ਹ ਲੈਣ। ਇਸ ਕਾਰਨ ਸਾਰਾ ਪੰਥ ਦਸਮ ਗੁਰੂ ਜੀ ਦੇ ਦਰਸ਼ਨਾਂ ਨਮਿਤ ਨਿਤ ਅਰਦਾਸ ਕਰਿਆ ਕਰਦਾ ਸੀ। ਉਸ ਸਮੇਂ ਸਿੱਖ ਪੰਥ ਜੋ ਅਰਦਾਸ ਕਰਿਆ ਕਰਦਾ ਸੀ, ਉਹ ਇਸ ਪ੍ਰਕਾਰ ਸੀ :-

ੴ ਵਾਹਿਗੁਰੂ ਜੀ ਕੀ ਫਤੇ।।

ਸ੍ਰੀ ਭਗਉਤੀ ਜੀ ਸਹਾਇ।।

(ਵਾਰ ਸ੍ਰੀ ਭਗਉਤੀ ਜੀ ਕੀ।। ਪਾਤਸ਼ਾਹੀ 10)

ਪ੍ਰਿਥਮੈ ਭਗਉਤੀ ਸਿਮਰਕੈ ਗੁਰ ਨਾਨਕ ਲਈ ਧਿਆਇ। ਫਿਰਿ ਅੰਗਦ ਗੁਰੁ ਤੇ ਅਮਰਦਾਰਸ; ਰਾਮਦਾਸੈ ਹੋਈ ਸਹਾਇ। ਅਰਜਨ, ਹਰਿਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ। ਸ੍ਰੀ ਹਰਿ ਕ੍ਰਿਸ਼ਨ ਧਿਆਈਐ, ਜਿਸੁ ਡਿਠੇ ਸਭ ਦੁਖ ਜਾਇ। ਤੇਗ ਬਹਾਦਰ ਸਿਮਰੀਐ, ਘਰਿ ਨਉ ਨਿਧਿ ਆਵੈ ਧਾਇ। ਸਭ ਥਾਈ ਹੋਇ ਸਹਾਇ।।1।।

ਸਤਿ ਸ੍ਰੀ ਅਕਾਲ ਪੁਰਖੁ ਜੀ ਕਾ ਖਾਲਸਾ ਜੀ ਸਾਹਿਬ ਬੋਲੋ ਜੀ ਵਾਹਗੁਰੂ !

ਖਾਲਸੇ ਜੀ ਕੋ ਨਾਮ-ਦਾਨ, ਸੀਲ-ਦਾਨ, ਸੰਤੋਖ ਦਾਨ, ਬੁਧਿ ਦਾਨ, ਬਿਬੇਕ ਦਾਨ, ਕੇਸਾਂ, ਸਾਸਾਂ ਕਾ ਸਹਾਈ ਵਾਹਗੁਰੂ ! ਖਾਲਸੇ ਜੀ ਕੀ ਦੇਗ ਤੇਗ ਫਤਿਹ, ਚਉਕੀਆਂ, ਬੁੰਗੈ ਜੁਗੋ ਜੁਗ ਅਟਲ ! ਧਰਮ ਕਾ ਜੈਕਾਰ; ਜਹਾਂ ਜਹਾਂ ਖਾਲਸਾ ਜੀ ਸਾਹਿਬੁ, ਤਹਾਂ ਤਹਾਂ ਰੱਛਿਆ ਰਿਆਇਤ; ਪੰਥ ਕੀ ਜੀਤ; ਸ੍ਰੀ ਸਹਿਬੁ ਜੀ ਸਹਾਇ ! ਖਾਲਸੇ ਜੀ ਦਾ ਬੋਲ ਬਾਲਾ !!

ਪ੍ਰਿਥਮੈ ਸਮੂਹ ਖਾਲਸੇ ਜੀ ਕੀ ਅਰਦਾਸਿ-ਸਮੂਹ ਖਾਲਸੇ ਜੀ ਕੋ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਕੇ ਇਸ਼ਨਾਨ, ਨਨਕਾਣੇ, ਡੇਹਰੇ ਸਾਹਿਬ ਜੀ ਕੇ ਦੀਦਾਰ, ਤਰਨ ਤਾਰਨ, ਖਡੂਰ ਸਾਹਿਬ, ਬਾਵਲੀ ਜੀ ਕੇ ਇਸ਼ਨਾਨ, ਕੀਰਤ ਪੁਰ, ਕੇਸਗੜ੍ਹਿ ਸ੍ਰੀ ਅਨੰਦਪੁਰ ਸਾਹਿਬ ਜੀ ਕੇ ਦੀਦਾਰ, ਪਟਣੇ, ਪਾਉਂਟੇ ਸਾਹਿਬ ਜੀ ਕੇ ਦੀਦਾਰ, ਮੁਕਤਿਸਰ, ਦਮਦਮੇ ਸਾਹਿਬ ਜੀ ਕੇ ਦੀਦਾਰ, ਇਸ਼ਨਾਨ, ਸਮੂਹ ਖਾਲਸੇ ਜੀ ਕੋ ਨਿਗਾਰਿਆਂ ਨਿਸ਼ਾਨਾਂ ਜੀ ਕੀ ਤਾਬਿਆ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ ਜੀ ਕੇ ਦੀਦਾਰ, ਸ਼ਹੀਦਾਂ, ਮੁਰੀਦਾਂ, ਹਠੀਆਂ, ਤਪੀਆਂ, ਸੰਤਾਂ, ਭਗਤਾਂ, ਸਿਦਕਵਾਨਾਂ ਕੀ ਕਮਾਈ ਕਾ ਸਦਕਾ, ਸਤਿ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਜੀ ਸਾਹਿਬ ! ਬੋਲੋ ਜੀ ਵਾਹਗੁਰੂ।

ਜੀ ਗੁਰੂ ਗਰੰਥ ਨਿਵਾਜ ! ਸ਼ਬਦ- ਚਉਕੀ, ਸੋਦਰ ਰਹਰਾਸਿ ਜੀ ਕੀ ਅਰਦਾਸਿ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਚਰਨ ਕਵਲਾਂ ਪਾਸਿ, ਸਿੱਖ ਪੜ੍ਹਦੇ, ਸੁਣਦੇ, ਸਮੂਹ ਕੇ ਕਾਰਜ ਰਾਸਿ। (ਦੌਰੇ ਕੀ ਪੋਥੀ ਵਿਚੋਂ) [12]

ਵਰਤਮਾਨ ਸਮੇਂ ਵਿਚ ਜੋ ਪੰਥ ਵਲੋਂ ਅਰਦਾਸ ਕੀਤੀ ਜਾਂਦੀ ਹੈ, ਉਸ ਨਾਲੋਂ ਇਹ ਅਰਦਾਸ ਵਿਚ ਕਾਫ਼ੀ ਭਿੰਨਤਾ ਹੈ। ਦੌਰੇ ਦੀ ਪੋਥੀ ਦੇ ਕੁਝ ਨੁਸਖਿਆ ਵਿਚ ਇਹ



Namdhari Elibrary NamdhariElibrary@gmail.com

ਅਰਦਾਸ ਨਹੀ ਹੈ, ਐਸਾ ਹੋਰ ਪੁਸਤਕਾਂ ਦੇ ਉਤਾਰਿਆਂ ਵਿਚ ਹੁੰਦਾ ਰਿਹਾ ਹੈ। ਉਦਾਹਰਣ ਵਜੋਂ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਹੱਥ ਲਿਖਤ ਸਰੂਪ ਲਾਏਬਰੇਰੀਆਂ ਵਿਚ ਦੇਖੀਏ ਤਾਂ ਹੈਰਾਨੀ ਹੁੰਦੀ ਹੈ ਕਿ ਇਕ ਨੁਸਖਾ ਦੂਜੇ ਨਾਲ ਨਹੀ ਮਿਲਦਾ, ਦੂਜਾ ਤੀਜੇ ਨਾਲ ਨਹੀ ਮਿਲਦਾ, ਸਾਖੀਆਂ ਦੀ ਭਿੰਨਤਾ ਅਤੇ ਸਾਖੀਆਂ ਦੀ ਗਿਣਤੀ ਵਿਚ ਢੇਰ ਸਾਰਾ ਅੰਤਰ ਦਿਖਾਈ ਦੇਂਦਾ ਹੈ। ਵਰਤਮਾਨ ਸਮੇਂ ਕੀਤੀ ਜਾ ਰਹੀ ਅਰਦਾਸ ਵਿਚ ਅਸੀਂ ਦਸਾਂ ਗੁਰੂਆਂ ਤੋਂ ਬਾਅਦ ਚਾਰ ਸਾਹਿਬਜ਼ਾਦੇ, ਪੰਜ ਪਿਆਰੇ, ਚਾਲੀ ਮੁਕਤਿਆਂ ਦਾ ਵੀ ਧਿਆਨ ਧਰਦੇ ਹਾਂ ਪ੍ਰੰਤੂ ਪ੍ਰਾਚੀਨ ਅਰਦਾਸ ਵਿਚ ਇਹਨਾਂ ਦਾ ਅਭਾਵ ਹੈ। ਵਰਤਮਾਨ ਅਰਦਾਸ ਦੀ ਹੋਂਦ ਕਦੋਂ ਬਣੀ? ਇਹ ਵਿਸ਼ਾ ਬਹੁਤ ਗੰਭੀਰ ਹੈ, ਇਸ ਬਾਰੇ ਕਿਸੇ ਵਖਰੇ ਲੇਖ ਵਿਚ ਵਿਚਾਰ ਕਰਾਂਗੇ। ਇਸ ਅਰਦਾਸ ਵਿਚ ਗੁਰੂ ਜੀ ਦੇ ਦਰਸ਼ਨ ਅਰਥਾਤ ਚਰਨ ਕੰਵਲਾਂ ਦਾ ਧਿਆਨ ਧਰਿਆ ਹੈ। ਚਰਨ ਕੰਵਲ ਦੇਹਧਾਰੀ ਗੁਰੂ ਦੇ ਹੀ ਹੁੰਦੇ ਹਨ। ਇਸ ਤੋਂ ਸਿਧ ਹੁੰਦਾ ਹੈ ਕਿ ਉਸ ਸਮੇਂ ਸਿੱਖ ਪੰਥ ਵਿਚ ਪਰੰਪਰਾ ਸੀ ਕਿ ਗੁਰੂ ਜੀ ਨਾਂਦੇੜ ਵਿਚ ਜੋਤੀ ਜੋਤ ਨਹੀਂ ਸਮਾਏ ਦੇਹ ਕਰਕੇ ਮੌਜੂਦ ਸਨ।

**ਬਿਸ਼ਨ ਪਦੇ ਰਚਿਤ ਖੁਸ਼ਹਾਲ ਰਾਏ ਵਿਚ ਦਸਮ ਗੁਰੂ ਦਰਸ਼ਨ ਦੀ ਲਾਲਸਾ :-**

ਕਵੀ ਖੁਸ਼ਹਾਲ ਰਾਏ ਆਪਣੇ ਸਮੇਂ ਦਾ ਪ੍ਰਸਿਧ ਕਵੀ ਸੀ, ਉਸਦੇ ਰਚਿਤ ਬਿਸ਼ਨ ਪਦਿਆਂ ਵਿਚੋਂ ਬੁਲ੍ਹੇ ਸ਼ਾਹ, ਸ਼ਾਹ ਹੁਸੈਨ ਵਾਲੀ ਸੂਫੀ ਕਾਵਿਧਾਰਾ ਦੀ ਝਲਕ ਪੈਂਦੀ ਹੈ, ਉਸ ਉਪਰ ਸਿੱਖ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਦਾ ਵੀ ਬਹੁਤ ਪ੍ਰਭਾਵ ਸੀ ਜਿਸਦਾ ਜ਼ਿਕਰ ਵਾਰ ਵਾਰ ਉਸਦੇ ਬਿਸ਼ਨ ਪਦਿਆਂ ਵਿਚ ਆਉਂਦਾ ਹੈ। ਉਹ ਆਪਣੀ ਰਚਨਾ ਵਿਚ ਦਸ ਗੁਰੂ ਸਾਹਿਬਾਨ ਨੂੰ ਸਿਮਰਦਾ ਹੈ, ਫਿਰ ਸਿਰਫ਼ ਦਸਮ ਗੁਰੂ ਜੀ ਦੇ ਦਰਸ਼ਨਾਂ ਦੀ ਲਾਲਸਾ ਕਰਦਾ ਹੈ, ਹੋਰ ਕਿਸੇ ਗੁਰੂ ਸਾਹਿਬ ਦੇ ਦਰਸ਼ਨਾਂ ਦੀ ਲਾਲਸਾ ਨਹੀਂ ਰਖਦਾ ਜਿਸਤੋਂ ਸਾਬਿਤ ਹੁੰਦਾ ਹੈ ਕਿ ਦਸਮ ਗੁਰੂ ਜੀ ਉਸ ਸਮੇਂ ਤਕ ਪੰਜ ਭੂਤਕ ਸਰੀਰ ਵਿਚ ਵਿਚਰ ਰਹੇ ਸਨ।

ਕਵੀ ਖੁਸ਼ਹਾਲ ਰਾਏ ਅਨੰਦ ਰਾਮ ਕਾਇਸਥ ਦਾ ਪੋਤਰਾ ਅਤੇ ਜੀਵਨ ਰਾਮ ਦਾ ਪੁਤਰ ਸੀ। ਜੀਵਨ ਰਾਮ, ਬਾਦਸ਼ਾਹ ਔਰੰਗਜ਼ੇਬ ਅਤੇ ਬਹਾਦਰ ਸ਼ਾਹ ਦੇ ਸਮੇਂ ਕਈ ਅਹੁਦਿਆਂ ਤੇ ਮੁਕਰਰ ਰਿਹਾ, ਬਾਅਦ ਵਿਚ 'ਬਖਸ਼ੀ' ਦੀ ਪਦਵੀ ਤੇ ਵੀ ਰਿਹਾ। ਉਸਨੂੰ 150 ਸਵਾਰਾਂ ਦਾ ਸਰਦਾਰ ਥਾਪਿਆ ਗਿਆ ਸੀ। ਜੀਵਨ ਰਾਮ ਦੇ ਭੀ ਕਵੀ ਹੋਣ ਦਾ ਪਤਾ ਲਗਦਾ ਹੈ। ਆਖਿਆਂ ਜਾਂਦ ਹੈ ਕਿ ਜੀਵਨ ਰਾਮ ਦੀ ਇਕ ਪੁਸਤਕ ਤੋਂ ਖੁਸ਼ ਹੋਕੇ ਔਰੰਗਜ਼ੇਬ ਵਲੋਂ 200 ਰੁਪੈ ਇਨਾਮ ਮਿਲਿਆ ਸੀ।[14]

ਜੀਵਨ ਰਾਮ ਦੇ ਗੁਜਰ ਜਾਣ ਤੋਂ ਬਾਅਦ ਦਿੱਲੀ ਦੇ ਦੀਵਾਨੀ ਮਹਿਕਮੇਂ ਵਿਚ ਉਸਦੇ ਵੱਡੇ ਪੁਤਰ ਖੂਬ ਚੰਦ ਨੂੰ ਜੀਵਨ ਰਾਮ ਵਾਲੀ ਪਦਵੀ ਦਿੱਤੀ ਗਈ ਅਤੇ ਛੋਟੇ ਪੁਤਰ ਖੁਸ਼ਾਲ ਚੰਦ ਨੂੰ ਦੀਵਾਨੀ ਦੇ ਮਹਿਕਮੇ ਵਿਚ ਨੌਕਰੀ ਤੇ ਲਗਾਇਆ ਗਿਆ ਸੀ। ਉਸ ਨੂੰ ਸਾਹਿਤ ਵਿਚ ਰਾਜਾ ਖੁਸ਼ਾਲ ਚੰਦ ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ।



Namdhari Elibrary NamdhariElibrary@gmail.com

ਉਸਨੇ ਆਪਣੀ ਅੱਖਾਂ ਨਾਲ ਦਿੱਲੀ ਸ਼ਹਿਰ ਵਿਚ 1739 ਈਸਵੀ (1796 ਬਿਕਰਮੀ) ਦੀ ਨਾਦਰ ਸ਼ਾਹ ਦੀ ਲੁਟ ਨੂੰ ਦੇਖਿਆ ਸੀ ਅਤੇ ਫਿਰ ਮੁਹੰਮਦ ਸ਼ਾਹ ਰੰਗੀਲਾ ਦੇ ਸਮੇ ਨੂੰ ਵੀ ਤੱਕਿਆ ਸੀ। ਸਮਸ਼ੇਰ ਸਿੰਘ ਅਸ਼ੋਕ ਅਨੁਸਾਰ ਇਹ ਕਵੀ ਸਹਿਜਧਾਰੀ ਸਿੱਖ ਸੀ ਅਤੇ ਮੁਹੰਮਦ ਸ਼ਾਹ ਰੰਗੀਲੇ ਦਾ ਦਰਬਾਰੀ ਸੀ।[15]

ਰਾਜਾ ਖੁਸ਼ਹਾਲ ਰਾਏ ਦਸਾਂ ਗੁਰਾਂ ਨੂੰ ਧਿਆਉਂਦਾ ਹੈ ਅਤੇ ਅਰਦਾਸ ਕਰਦਾ ਹੈ, ਉਸਦੀ ਝਲਕ ਉਸਦੇ ਬਿਸ਼ਨ ਪਦਿਆਂ ਵਿਚੋਂ ਦੇਖੀ ਜਾ ਸਕਦੀ ਹੈ, ਉਹ ਬੜਾ ਆਜ਼ਜ਼ ਹੋਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਯਾਦ ਕਰਦਾ ਹੈ ਪ੍ਰੰਤੂ ਉਹਨਾਂ ਤੋਂ ਬਾਅਦ ਉਹ ਨਾਂ ਤਾਂ ਆਦਿ ਗਰੰਥ ਸਾਹਿਬ ਨਾ ਪੰਜ ਪਿਆਰੇ ਨਾ ਚਾਰ ਸਾਹਿਬਜ਼ਾਦੇ ਜਾਂ ਚਾਲੀ ਮੁਕਤਿਆਂ ਕਿਸੇ ਨੂੰ ਵੀ ਯਾਦ ਨਹੀ ਕਰਦਾ। ਇਹ ਪੁਸਤਕ ਬਿਸ਼ਨ ਪਦੇ ਨੂੰ ਵਿਦਵਾਨ ਐਸ.ਐਸ. ਅਮੋਲ ਜੀ ਨੇ ਸੰਪਾਦਿਤ ਕੀਤਾ ਤੇ ਭਾਸ਼ਾ ਵਿਭਾਗ ਪੰਜਾਬ ਨੇ 1959 ਈਸਵੀ ਵਿਚ ਪ੍ਰਕਾਸ਼ਤ ਕੀਤਾ ਸੀ। ਉਸਦੇ ਪਦਿਆਂ ਵਿਚੋਂ ਦਸ ਗੁਰੂ ਸਾਹਿਬਾਨ ਦੀ ਅਰਦਾਸ ਦੀ ਝਲਕ ਦੇਖੋ :-[16] ।।ਤਾਲ ਹੋਲੀ।।

ਹੋਰੀ ਖੇਲਤ ਹਰਿ ਸੰਤਨ ਸੰਗ, ਮਨ ਤਨ ਭੀਨੇ ਹਰਿ ਕੇ ਰੰਗ।ਰਹਾਉ।
ਸੱਤ ਸੱਤ ਸ੍ਰੀ ਬਾਬਾ ਨਾਨਕ, ਨੀਕੀ ਛਬ ਅਰੁ ਅਦਭੁਤ ਬਾਨਕ।1।
ਬਹੁਰ ਭਏ ਸ੍ਰੀ ਬਾਬਾ ਅੰਗਦ, ਦੀਓ ਜਗਤ ਕੋ ਦਾਨ ਅਭੈ ਪਦ।2।
ਅਮਰ ਦਾਸ ਪੁਨ ਕੀਓ ਪ੍ਰਗਾਸ, ਪੂਰੀ ਸਗਲ ਸੰਤਨ ਕੀ ਆਸ।3।
ਰਾਮ ਦਾਸ ਭਏ ਤਿਹ ਪਾਛੈਂ, ਪ੍ਰੇਮ ਬਢਾਇਓ ਹਰਿ ਸੋ ਆਛੈਂ।4।
ਸ੍ਰੀ ਗੁਰੂ ਅਰਜਨ ਸਭ ਜਗ ਜਾਤੇ, ਰਿੱਧ ਸਿੱਧ ਮੁਕਤ ਕੇ ਦਾਤੇ।5।
ਹਰਿ ਗੋਬਿੰਦ ਜਗਤ ਕੇ ਤਾਰਨ, ਭਗਤ ਬਛਲ, ਅਰੁ ਪਤਿਤ ਉਧਾਰਨ।6।
ਤਿਹੰ ਪਾਛੈਂ ਹਰਿ ਰਾਇ ਭਏ ਹੈਂ, ਨਾਮ ਲੈਤ ਸਭ ਦੁਖ ਗਏ ਹੈਂ।7।
ਸ੍ਰੀ ਹਰਿ ਕਿਸਨ ਗੁਰੂ ਹੈ ਬਾਲਾ, ਜੀਅ ਜੰਤ ਕੀ ਕਰਤ ਪ੍ਰਤਪਾਲਾ।8।
ਤੇਗ ਬਹਾਦਰ ਬੇਪਰਵਾਹ, ਆਪੇ ਸ਼ਾਹ ਆਪੇ ਪਾਤਸ਼ਾਹ।9।
ਸ੍ਰੀ ਗੁਰੂ ਗੋਬਿੰਦ ਸਿੰਘ ਰੰਗੀਲੇ, ਜੋਤ ਸਰੂਪੀ ਅਤ ਹੀ ਛਬੀਲੇ।10।
ਖੁਸ਼ਵਕਤ ਚੰਦ ਤੇਰੋ ਹੈ ਸੰਤ, ਰਾਖ ਲੇਹੁ ਪੂਰਨ ਭਗਵੰਤ।11।
ਖੁਸ਼ਾਲ ਚੰਦ ਤੇਰੇ ਪਗ ਕੀ ਧੂਰ, ਕਰ ਕਿਰਪਾ ਹਰਿ ਲੋਚਾ ਪੂਰ।12।
ਮਾਂਗੇ ਪ੍ਰੇਮ ਭਗਤ ਤੁਮ ਪਾਸ, ਮਾਨ ਲੀਜੀਐ ਇਹ ਅਰਦਾਸ।13।
ਸਰਨ ਚਰਨ ਕੀ ਪਰਿਓ ਖੁਸ਼ਾਲ, ਦੀਨ ਦੁਨੀ ਮੈਂ ਕਰੋ ਨਿਹਾਲ।14।

ਸਫਾ 121 ਤੇ ਉਹ ਦਸਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸੂਫੀ ਕਵੀਆਂ ਵਾਂਗ ਯਾਦ ਕਰਦਾ ਤੇ ਅਰਦਾਸ ਕਰਦਾ ਹੈ :-

ੴ ਸਤਿਗੁਰ ਪ੍ਰਸਾਦਿ
ਰਾਗ ਲਾਚਾਰੀ ।।ਤਾਲ ਹੋਲੀ।।
ਸਾਨੂੰ ਰਖ ਲੈ ਵੇ ਗੋਬਿੰਦ ਪਿਆਰਿਆ।1। ਰਹਾਉ।



Namdhari Elibrary NamdhariElibrary@gmail.com

ਭਗਤ ਉਬਾਰਨ, ਸੰਤਾਂ ਤਾਰਨ, ਕਾਜ ਸਵਾਰਨ ਹਾਰਿਆ।
ਤੂੰ ਮੇਰਾ ਪ੍ਰੀਤਮ, ਤੂੰ ਮੇਰਾ ਪਿਆਰਾ, ਤੂੰ ਮੇਰਾ ਸਜਣ ਸੁਹੇਲਾ।
ਆਪੇ ਅਨੇਕ ਹੋਵੈ ਜਗ ਅੰਤਰ, ਆਪੇ ਰਹੈ ਅਕੇਲਾ।
ਆਪੇ ਸੁਘਰ ਸਰੂਪ ਬਿਲਛਣ ਆਪੇ ਗੁਨੀ ਗਹੇਲਾ।
ਆਪੇ ਮਾਤ ਪਿਤਾ ਸੁਤ ਆਪੇ, ਆਪ ਗੁਰੂ ਆਪੇ ਚੇਲਾ।2।
ਪੰਨਾ 157 ਤੇ ਗੁਰੂ ਦਰਸ਼ਨ ਦੀ ਆਸ ਇਸ ਪ੍ਰਕਾਰ ਕੀਤੀ ਹੈ:-
।।ਤਿਤਾਲਾ।। ਰਾਗ ਮੁਲਤਾਨੀ ਧਨਾਸਰੀ।।
ਕੋਊ ਮੋਹਿ ਆਨ ਮਿਲਾਵੈ ਪੀ।1।ਰਹਾਉ।
ਪ੍ਰੀਤਮ ਪਿਆਰੇ ਕੋ ਨੈਕ ਨ ਛਾਡੂੰ ਜਬ ਲਗ ਤਨ ਮੈ ਜੀ।1।
ਬਿਰਹ ਕੀ ਆਂਚ, ਅਗਨ ਤੇਂ ਤਾਤੀ, ਸੋਭੀ ਅੰਗ ਸਹੀ।
ਲੋਕ ਲਾਜ, ਕੁਲ ਕਾਲ ਸਖੀ ਰੀ, ਹੋਇ ਖੁਸ਼ਾਲ ਤਜੀ।2।

ਇਹ ਕੁਝ ਕੁ ਬਿਸ਼ਨ ਪਦਿਆਂ ਦੀਆਂ ਮਿਸਾਲਾਂ ਅੰਕਿਤ ਕੀਤੀਆਂ ਹਨ, ਉਸ ਸਮੇ ਸ੍ਰੀ ਆਦਿ ਗਰੰਥ ਸਾਹਿਬ ਨੂੰ ਗੁਰੂ ਮੰਨਣ ਦੀ ਪਰੰਪਰਾ ਚਾਲੂ ਨਹੀ ਸੀ ਹੋਈ ਜੇਕਰ ਪ੍ਰਚਲਤ ਹੋਈ ਹੁੰਦੀ ਤਾਂ ਉਹ ਗ੍ਰੰਥ ਗੁਰੂ ਦੇ ਸਿਧਾਂਤ ਦਾ ਅਵਸ਼ ਜ਼ਿਕਰ ਕਰਦਾ। ਉਸ ਸਮੇਂ ਸਿੱਖਾਂ ਨੂੰ ਵਿਸ਼ਵਾਸ ਸੀ ਕਿ ਦਸਮ ਗੁਰੂ ਜੀ ਨਾਂਦੇੜ ਤੋਂ ਵਾਪਸ ਆ ਕੇ ਜ਼ਾਹਰਾ ਤੌਰ ਤੇ ਪੰਥ ਦੀ ਅਗਵਾਈ ਕਰਨਗੇ ਪ੍ਰੰਤੂ ਸਤਿਗੁਰੂ ਜੀ ਗੁਪਤ ਰੂਪ ਵਿਚ ਹੀ ਪੰਜਾਬ ਦੀ ਧਰਤੀ ਤੇ ਵਿਚਰਦੇ ਰਹੇ।

**ਭਾਈ ਵੀਰ ਸਿੰਘ ਤੇ ਭਾਈ ਸੇਵਾ ਸਿੰਘ ਦੇ ਵਿਚਾਰ :-**

ਡਾ. ਭਾਈ ਵੀਰ ਸਿੰਘ ਸੰਚਾਲਕ ਖਾਲਸਾ ਸਮਾਚਾਰ ਅਖਬਾਰ ਅਤੇ ਭਾਈ ਸੇਵਾ ਸਿੰਘ ਸੰਪਾਦਕ ਨੂੰ ਆਮ ਤੌਰ ਤੇ ਮੰਨਿਆ ਹੈ ਕਿ ਉਹ ਗ੍ਰੰਥ ਗੁਰੂ ਦੇ ਸਿਧਾਂਤ ਦੇ ਹਾਮੀ ਸਨ ਅਤੇ ਖਾਲਸਾ ਸਮਾਚਾਰ ਵਿਚ ਉਹਨਾਂ ਨੇ ਸਮੇਂ ਸਮੇਂ ਨਾਂਦੇੜ ਵਿਚ ਦਸਮ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਅਤੇ ਗਰੰਥ ਸਾਹਿਬ ਨੂੰ ਗੁਰੂ ਮੰਨਣ ਬਾਰੇ ਅਨੇਕ ਲੇਖ ਲਿਖੇ ਪ੍ਰੰਤੂ ਉਂਝ ਉਹ ਉਸ ਸਿਧਾਂਤ ਦੇ ਉਲਟ ਵਿਚਾਰ ਰਖਦੇ ਸਨ। ਉਹ ਵੀ ਨਾਂਦੇੜ ਵਿਚ ਦਸਮ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ ਘਟਨਾ ਨੂੰ ਮੰਨਣ ਤੋਂ ਇਨਕਾਰੀ ਸਨ। ਭਾਈ ਵੀਰ ਸਿੰਘ ਦੀਆਂ ਕਈ ਐਸੀਆਂ ਕਵਿਤਾਵਾਂ ਹਨ ਜਿਹਨਾਂ ਵਿਚੋਂ ਇਸ ਸਿਧਾਂਤ ਦੀ ਝਲਕ ਪੈਂਦੀ ਹੈ ਅਤੇ ਉਹ ਆਪਣੇ ਆਪ ਨੂੰ ਪੁੱਛਦੇ ਹਨ ਕਿ ਅੱਗ ਨੇ ਉਹਨਾ ਨੂੰ ਜਲਾਇਆ ਨਹੀ, ਪਾਣੀ (ਗੋਦਾਵਰੀ ਦੇ) ਨੇ ਉਹਨਾਂ ਨੂੰ ਡੋਬਿਆ ਨਹੀ, ਧਰਤੀ ਨੇ ਉਹਨਾਂ ਨੂੰ ਆਪਣੇ ਵਿਚ ਸਮੋਇਆ ਨਹੀ, ਫਿਰ ਉਹ ਆਪ ਹੀ ਕਹਿੰਦੇ ਹਨ ਕਿ ਗੁਰੂ ਜੀ ਨਾਂਦੇੜ ਦੀ ਧਰਤੀ ਤੋਂ ਕਿਧਰ ਚਲੇ ਗਏ? ਉਹਨਾਂ ਦੀ ਉਹ ਕਵਿਤਾ ਇਥੇ ਹਾਜ਼ਰ ਹੈ:-



Namdhari Elibrary NamdhariElibrary@gmail.com

## ਗੁਰ ਜਯੋਤਿ - ਕਲਗੀਧਰ ਮਹਾਰਾਜ-ਕਿਥੇ ਗਏ? [17]

'ਜਗਤ-ਜਾਤਰਾ' ਕਲਗੀਧਰ ਦੀ ਜਦ ਮੁਕੀ ਸੀ ਪਯਾਰੀ,
ਕੁਦਰ ਨੇ ਤੱਤਾਂ ਤੋਂ ਪੁਛਿਆ ਹੈ ਵਜੂਦ ਇਹ ਭਾਰੀ।
ਕੌਣ ਤੁਸਾਂ ਚੋਂ ਕਰੇ ਸੰਭਾਲਨ ਪੈਗੰਬਰ ਤੇ ਜੋਧਾ।
ਕਵੀ ਸ਼ਿਰੋਮਣਿ, ਰਸਿਕ ਰਸਾਂ ਦਾ ਗੁਣ ਸੰਪਨ ਉਪਕਾਰੀ?
ਹੱਥ ਧਰੇ ਕੰਨਾਂ ਤੇ ਧਰਤੀ-ਮੈਂ ਭਾਰੀ ਤੇ ਮੈਲੀ,
ਏ ਨਾਪਾ ਵਲਵਲਿਆਂ ਵਾਲਾ, ਮੈਂ ਨਾ ਸਕਾਂ ਸੰਭਾਰੀ।
ਅੱਗ ਕਹੇ ਮੈਂ ਧੂੰਏ ਵਾਲੀ, ਤੱਤੀ ਸਾੜਨਹਾਰੀ,
ਝਰਨਾਟਾ ਦੇ 'ਜਯੋਤ ਮੰਡਲ' ਨੂੰ ਛੂਹ ਨਾ ਸਕਾਂ ਨਿਕਾਰੀ।
ਨੀਰ ਕਹੇ :- ਮੈਂ ਠੰਢਾ ਤੱਤਾ, ਛਿਨ ਸੁਥਰਾ ਛਿਨ ਭਰਿਆ,
ਨੂਰ ਇਲਾਹੀ ਦਾ ਏ ਬੁੱਕਾ, ਮੈਂ ਸਾਂਭਣ ਤੋਂ ਆਰੀ।
ਪੌਣ ਕਹੇ-ਮੈਂ ਖੇਡਾਂ ਘੱਟੇ, ਟਿਕਣ ਨ ਕਿਧਰੇ ਵਾਲੀ,
ਰਸ ਕਿਰਨਾਂ ਦਾ ਏਹ ਅਲਾਂਬਾ ਕਿੱਥੇ ਧਰਾਂ ਲੁਕਾਂ ਰੀ।
ਕਹੇ ਅਕਾਸ਼-ਸੁੰਨ ਮੈਂ ਸਾਰਾ ਇਹ ਹੈ ਹੋਂਦ ਇਲਾਹੀ,
ਰੂਪ ਅਰੂਪ ਰਸਾਲ, ਵਿਰਾਗੀ, ਮੈਂ ਨਾ ਸਕਾਂ ਸਮਾਂਰੀ।
ਤਦੋਂ ਬ੍ਰਹਮ ਤੋਂ ਨਾਦ ਉਤਰਿਆ, ਉਸਨੇ ਸਿਰ ਤੇ ਚਾਯਾ,
ਬ੍ਰਹਮ ਰੂਪ ਹੈ ਹਸਤੀ ਤੇਰੀ, ਚਲ ਅਪਣੇ ਘਰ ਵਾਰੀ।

ਉਪਰੋਕਤ ਕਵਿਤਾ ਦੀਆਂ ਅਖੀਰਲੀਆਂ ਲਾਈਨਾਂ ਵਿਚ ਦਸਿਆ ਹੈ ਕਿ ਬ੍ਰਹਮ ਤੋਂ ਨਾਦ ਉਤਰਿਆ ਤੇ ਉਸਨੇ ਸਤਿਗੁਰੂ ਨੂੰ ਆਪਣੇ ਸਿਰ ਤੇ ਚਾ ਲਿਆ ਅਤੇ ਫਿਰ ਕਿਹਾ "ਚਲ ਆਪਣੇ ਘਰ ਵਾਰੀਂ ਭਾਵ 'ਘਰ ਤੋਂ ਇਸ਼ਾਰਾ ਪੰਜਾਬ ਦੇਸ਼ ਵਲ ਸੀ ਕਿ ਤੁਸੀ ਵਾਪਸ ਪੰਜਾਬ ਵਲ ਚਲੇ ਜਾਓ। ਇਕ ਹੋਰ ਭਾਈ ਵੀਰ ਸਿੰਘ ਜੀ ਦੀ ਕਵਿਤਾ ਦੇਖੋ ਜੋ 1933 ਈਸਵੀ ਵਿਚ "ਕੰਬਦੀ ਕਲਾਈ' ਕਾਵਿ ਸੰਗ੍ਰਹਿ ਵਿਚ ਛਪੀ ਸੀ :-

## ਦੇਹ ਦਾਰੂ ਦੀਦਾਰ

ਟੇਕ- ਕਰ ਕਲਗੀ ਪ੍ਰਕਾਸ਼ ਕਿ ਅਣੀਆਂ ਮਾਰ ਗਏ ਹੋ।1।
ਦਿਓ ਦਾਰੂ ਦੀਦਾਰ ਕਿ ਕਰ ਬੀਮਾਰ ਗਏ ਹੋ।2।
ਕਲਗੀ ਵਾਲੇ ਮੀਤ ਨਿਰਾਲੇ, ਮੋਹਿਤ ਕਰ ਮਦਹੋਸ਼, ਬਿਰਹੋ ਕਰ ਵਾਰ ਗਏ ਹੋ,
ਕਿ ਅਣੀਆਂ ਮਾਰ ਗਏ ਹੋ, ਕਿ ਕਰ ਬੀਮਾਰ ਗਏ ਹੋ।2।
ਪ੍ਰੀਤ ਲਗਾ ਕੇ ਅਪਨਾ ਕੇ, ਭੌਰ ਚਰਨ ਬਨਾਇ,
ਬਿਨਾਂ ਦੇ ਸਾਰ ਗਏ ਹੋ।3।
ਫੁਲ ਫੁਲ ਭਾਲਾਂ ਕਰ ਸੰਭਾਲਾਂ ਕਿਤੇ ਨਹੀਂ ਉਹ ਪਿਆਰ,
ਜੁ ਖ਼ੁਦ ਕਰ ਪਿਆਰ ਗਏ ਹੋ।4।



Namdhari Elibrary NamdhariElibrary@gmail.com

ਮੈਂ ਮਨ ਤਾਰੂ ਤਰਨ ਨ ਜਾਣਾਂ ਆ ਪ੍ਰੀਤਮ ਉਰਵਾਰ,
ਚਲੇ ਕਿਉਂ ਪਾਰ ਗਏ ਹੋ।5।
ਮੈਂ ਸੰਸਾਰੀ ਤੂੰ ਅਰਸ਼ਾਂ ਦਾ,
ਪੰਖੀ ਹਾਂ ਪਰ ਹੀਨ ਨਿਸ਼ਾਨਾਂ ਮਾਰ ਗਏ ਹੋ।6।
ਮੈਂ ਪਿੰਗਲ ਤੂੰ ਪਰਬਤ ਵਾਸੀ,
'ਆ' ਯਾ ਲੈ ਚਲ ਨਾਲ ਕਿ ਬਨ ਦੁਖ ਯਾਰ ਗਏ ਹੋ।7।
ਨਾ ਸੁੰਦਰ ਨਾਂ ਗੁਣ ਮੈਂ ਪੱਲੇ,
ਕਿਰਪਾ ਹੀ ਕਰ ਤਾਰ ਤੁਸੀ ਕਰਤਾਰ ਭਏ ਹੋ।8।
ਮੈਂ ਦੁਖੀਆ ਦਾ ਦਾਰੂ ਦਰਸਨ
ਅਜ ਦੇਓ ਦੀਦਾਰ ਕਿ ਕਰ ਇਕਰਾਰ ਗਏ ਹੋ।9।
ਆ ਮਿਲ ਆ ਮਿਲ ਕਲਗੀਆਂ ਵਾਲੇ,
ਅਜ ਮਿਲੋ ਕਰ ਪਿਆਰ ਕਿ ਲਾ ਲਿਵਤਾਰ ਗਏ ਹੋ।10।

ਉਪਰੋਕਤ ਕਵਿਤਾ ਵਿਚ ਨੌਵੀ ਅਤੇ ਦਸਵੀ ਲਾਈਨ ਧਿਆਨ ਦੇਣ ਯੋਗ ਹਨ। ਜਦੋਂ ਦਸਮ ਗੁਰੂ ਜੀ ਆਗਰੇ ਬਾਦਸ਼ਾਹ ਬਹਾਦਰ ਸ਼ਾਹ ਕੋਲ ਠਹਿਰੇ ਹੋਏ ਸਨ ਤਾਂ ਬਾਦਸ਼ਾਹ ਨੇ ਉਹਨਾਂ ਦਾ ਸਨਮਾਨ ਸਤਿਕਾਰ ਕੀਤਾ ਸੀ। ਗੁਰੂ ਜੀ ਨੇ ਧੌਲ ਅਤੇ ਹੋਰ ਇਲਾਕਿਆਂ ਦੀਆਂ-ਸੰਗਤਾਂ ਨੂੰ ਹੁਕਮਨਾਮੇ ਲਿਖੇ ਸਨ, "ਅਸੀਂ ਕਹਿਲੂਰ ਆਵਤੇ ਤਦਿ ਸਰਬਤਿ ਖਾਲਸੇ ਹਥੀਆਰ ਬੰਨ੍ਹ ਕੇ ਹਜੂਰਿ ਆਵਣਾ" ਸ਼ਬਦਾਂ ਨਾਲ ਸਿੱਖਾਂ ਨੂੰ ਭਵਿਖ ਬਾਰੇ ਸੂਚਿਤ ਕੀਤਾ ਸੀ, ਭਾਈ ਵੀਰ ਸਿੰਘ ਜੀ ਉਹਨਾਂ ਹੁਕਮਨਾਮਿਆਂ ਦੀ ਆੜ ਹੇਠ ਦਸਮ ਗੁਰੂ ਜੀ ਨੂੰ ਅਰਜ ਕਰ ਰਹੇ ਹਨ, "ਮੈਂ ਦੁਖੀਆ ਦਾ ਦਾਰੂ ਦਰਸਨ, ਅਜ ਦੇਓ ਦੀਦਾਰ ਕਿ ਕਰ ਇਕਰਾਰ ਗਏ ਹੋ।1।" ਹੁਣ ਸਹਿਜੇ ਹੀ ਸਮਝ ਆ ਜਾਂਦੀ ਹੈ ਕਿ ਜੇ ਭਾਈ ਵੀਰ ਸਿੰਘ ਜੀ, ਦਸਮ ਗੁਰੂ ਜੀ ਦਾ ਨਾਂਦੇੜ ਵਿਖੇ ਜੋਤੀ ਜੋਤ ਸਮਾਉਣਾ ਮੰਨਿਆ ਹੁੰਦਾ ਤਾਂ ਉਹ ਇਸ ਤਰ੍ਹਾਂ ਨਾ ਲਿਖਦੇ ਕਿਉਂ ਕਿ ਦਰਸ਼ਨ ਕੇਵਲ ਪੰਜ ਭੂਤਕ ਸਰੀਰ ਦੇ ਹੁੰਦੇ ਹਨ।.

ਇੱਕਲੇ ਭਾਈ ਵੀਰ ਸਿੰਘ ਜੀ ਨੇ ਹੀਂ ਉਪਰੋਕਤ ਤੱਥ ਨੂੰ ਨਹੀ ਮੰਨਿਆ ਸਗੋਂ ਉਹਨਾਂ ਦੇ ਸਮਕਾਲੀ ਸਰਦਾਰ ਸੇਵਾ ਸਿੰਘ (ਸੰਪਾਦਕ ਖਾਲਸਾ ਸਮਾਚਾਰ) ਨੇ ਵੀ ਉਸ ਤੱਥ ਨੂੰ ਮੰਨਿਆ ਸੀ ਅਤੇ ਲੇਖਾਂ ਵਿਚ ਕਦੇ ਕਦੇ ਉਹ ਇਸ ਰੁਚੀ ਦਾ ਇਜ਼ਹਾਰ ਕਰਦੇ ਰਹਿੰਦੇ ਸਨ। ਉਹ ਭਲੀ ਭਾਂਤ ਜਾਣਦੇ ਸਨ ਕਿ ਦਸਮ ਗੁਰੂ ਜੀ ਨਾਭੇ ਵਿਖੇ 1812 ਈਸਵੀ ਵਿਚ ਜੋਤੀ ਜੋਤ ਸਮਾਂ ਚੁੱਕੇ ਹਨ ਪਰ ਉਹ ਫਿਰ ਵੀ ਗੁਰੂ ਜੀ ਨੂੰ ਅਰਦਾਸਾਂ ਕਰ ਰਹੇ ਸਨ, ਉਹਨਾਂ ਨੂੰ ਗੁਰੂ ਜੀ ਪੰਜ ਭੂਤਕ ਸਰੀਰ ਵਿਚ ਹੀ ਦਰਸ਼ਨ ਦੇਣ। 1908 ਈਸਵੀ ਵਿਚ ਚੀਫ਼ ਖਾਲਸਾ ਦੀਵਾਨ ਨੇ ਸਿੱਖ ਐਜੂਕੇਸ਼ਨਲ ਕਾਨਫਰੰਸਾਂ ਦਾ ਸਿਲਸਲਾ ਸ਼ੁਰੂ ਕੀਤਾ ਜੋ ਹਰ ਸਾਲ ਨਿਰੰਤਰ ਦੇਸ ਦੇ ਕਿਸੇ ਸ਼ਹਿਰ ਵਿਚ ਕੀਤੀ ਜਾਂਦੀ ਹੈ। ਗੁਜਰਾਂ ਵਾਲਾ ਵਿਖੇ ਕਾਨਫਰੰਸ ਹੋਣੀ ਸੀ, ਉਸਦਾ ਦੇਸ਼ ਵਿਦੇਸ਼ ਵਿਚ ਪ੍ਰਚਾਰ ਕੀਤਾ



Namdhari Elibrary NamdhariElibrary@gmail.com

ਜਾ ਰਿਹਾ ਸੀ। ਭਾਈ ਵੀਰ ਸਿੰਘ ਅਤੇ ਭਾਈ ਸੇਵਾ ਸਿੰਘ ਨੂੰ ਫਿਰ ਦਸਮ ਗੁਰੂ ਜੀ ਦੇ ਦਰਸ਼ਨਾਂ ਦੀ ਇੱਛਾ ਜਾਗੀ। ਉਹਨਾਂ ਨੇ ਖਾਲਸਾ ਸਮਾਚਾਰ ਅਖਬਾਰ ਵਿਚ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ, "ਖਾਲਸਾ ਜੀ! ਗੁਜਰਾਂਵਾਲੇ ਪਹੁੰਚੋ, ਉਥੇ ਕਲਗੀਧਰ ਪਾਤਸ਼ਾਹ ਜੀ ਦੇ ਦਰਸ਼ਨ ਹੋਣਗੇ।" ਸੰਤ ਗੁਰਮੁਖ ਸਿੰਘ ਪਟਿਆਲੇ ਵਾਲੇ ਬਾਅਦ ਵਿਚ ਮਖੌਲ ਕਰਿਆ ਕਰਦੇ ਸਨ ਕਿ ਗੁਜਰਾਂਵਾਲੇ ਦਸਮ ਗੁਰੂ ਜੀ ਦੇ ਦਰਸ਼ਨ ਤਾਂ ਕੀ ਹੋਣੇ ਸਨ, ਉਹਨਾਂ ਦੇ ਸਿੱਖਾਂ ਦੇ ਵੀ ਦਰਸ਼ਨ ਨਾ ਹੋਏ। ਗਿਆਨੀ ਗੁਰਦਿਤ ਸਿੰਘ ਸੰਪਾਦਕ "ਸਿੰਘ ਸਭਾ ਪਤ੍ਰਿਕਾ" ਨੇ ਗੁਰਮੁਖ ਸਿੰਘ ਪਟਿਆਲੇ ਵਾਲਿਆਂ ਬਾਰੇ ਇਕ ਲੇਖ ਲਿਖਿਆ ਸੀ, ਜਿਸ ਵਿਚ ਉਹਨਾਂ ਨੇ ਭਾਈ ਵੀਰ ਸਿੰਘ ਜੀ ਅਤੇ ਭਾਈ ਸੇਵਾ ਸਿੰਘ ਦੀ ਰੀਝ ਤੇ ਇੱਛਾ ਵਰਣਨ ਕੀਤੀ ਸੀ। ਉਸ ਲੇਖ ਦਾ ਉਹ ਭਾਗ ਪੜ੍ਹੋ:-[18]

"ਐਜੂਕੇਸ਼ਨ ਕਾਨਫਰੰਸਾਂ ਦੀ ਕਸ਼ਿਸ਼ ਦੇ ਧਾਰਮਿਕ ਰੰਗ ਦੀ ਵਿਦਿਅਕ ਕਾਨਫਰੰਸਾਂ ਨੇ ਉਨ੍ਹਾਂ ਨੂੰ ਚੀਫ਼ ਖਾਲਸਾ ਦੀਵਾਨ ਨਾਲ ਜੋੜਿਆ। ਰਾਵਲਪਿੰਡੀ ਵਿਦਿਅਕ ਕਾਨਫਰੰਸ ਦੇ ਡੈਲੀਗੇਟ ਬਣਾਉਣ ਲਈ ਸੰਗਤਾਂ ਵਹੀਰਾਂ ਪਾ ਕੇ ਪੁੱਜਣ ਲਈ ਜ਼ੋਰਦਾਰ ਪ੍ਰਚਾਰ ਦੌਰੇ ਕੀਤੇ। ਸਭ ਤੋਂ ਵੱਧ ਉਨ੍ਹਾਂ ਦਾ ਜ਼ੋਰ ਗੁਜਰਾਂਵਾਲੇ ਦੀ ਵਿਦਿਅਕ ਕਾਨਫਰੰਸ ਉਤੇ ਲਗਿਆ। ਸੰਤ ਜੀ ਨੇ ਦਿਨ ਰਾਤ ਜਥੇ ਸਮੇਤ ਇਕ ਕਰਕੇ ਪੰਜਾਬ, ਸਿੰਧ, ਫਰੰਟੀਅਰ ਤਕ ਗਾਹ ਸੁਟੇ, ਨਾਲ ਡੈਲੀਗੇਟ ਬਨਾਉਣ ਵਾਲੇ ਅਧਿਕਾਰੀ ਸਨ, ਕਈ ਵਾਰ ਸੰਤ (ਗੁਰਮੁਖ ਸਿੰਘ ਪਟਿਆਲੇ ਵਾਲੇ) ਜੀ ਦੱਸਿਆ ਕਰਦੇ ਸੀ-ਉਸ ਸਮੇਂ ਭਾਈ ਵੀਰ ਸਿੰਘ ਜੀ ਦੇ ਅਖਬਾਰ ਦੇ ਐਡੀਟਰ ਭਾਈ ਸੇਵਾ ਸਿੰਘ ਜੀ 'ਹੈਡਿੰਗ' ਜਮਾਉਂਦੇ ਹੁੰਦੇ, "ਖਾਲਸਾ ਜੀ, ਗੁਜਰਾਂਵਾਲੇ ਪੁੱਜੋ ਉਥੇ ਕਲਗੀਧਰ ਦੇ ਦਰਸ਼ਨ ਹੋਣਗੇ।" ਉਹ (ਸੰਤ ਗੁਰਮੁਖ ਸਿੰਘ) ਕਹਿੰਦੇ ਹੁੰਦੇ-

ਕਾਨਫਰੰਸ ਵਿਚ ਵੱਡੇ ਵੱਡੇ ਰਾਈਸ, ਸਰਦਾਰਾਂ ਦੇ ਤਾਂ ਦਰਸ਼ਨ ਬੜੇ ਹੋਏ, ਪਰ ਕਲਗੀਧਰ ਤਾਂ ਕੀ ਉਸਦੇ ਸਿੰਘਾਂ ਦੇ ਵੀ ਦੀਦਾਰ ਨਾ ਹੋ ਸਕੇ। ਜਿਨ੍ਹਾਂ ਦੇ ਦਰਸ਼ਨਾਂ ਦੀ ਮਨ ਵਿਚ ਭਾਰੀ ਇੱਛਾ ਸੀ। ਸੰਤ (ਗੁਰਮੁਖ ਸਿੰਘ ਜੀ) ਜ਼ਜ਼ਬਾਤੀ ਸਨ, ਸ਼ਾਇਦ ਉਹ ਅਕਾਲੀਆਂ ਨੂੰ ਵੀ ਕਲਗੀਧਰ ਦੇ ਸਿੰਘਾਂ ਵਿਚ ਸ਼ਾਮਿਲ ਮੰਨਦੇ ਹੋਣ ਜੋ ਕਾਨਫਰੰਸ ਦੇ ਬੂਹੇ ਵੀ ਨਹੀਂ ਵੜ ਸਕਦੇ ਸੀ।"

1908 ਈਸਵੀ ਵਿਚ ਸਿੱਖ 'ਵਿਦਿਅਕ ਕਾਨਫਰੰਸਾਂ ਦਾ ਸਿਲਸਲਾ ਸ਼ੁਰੂ ਹੋਇਆ ਸੀ ਅਤੇ ਪਹਿਲੀ ਕਾਨਫਰੰਸ ਗੁਜਰਾਂਵਾਲੇ ਦੀ ਸੀ, ਉਸ ਸਮੇਂ ਕਲਗੀਧਰ ਪਾਤਸ਼ਾਹ ਜੀ ਦੇ ਸ਼ਾਖਸ਼ਾਤ ਪੰਜ ਭੂਤਕ ਸਰੀਰ ਵਿਚ ਦਰਸ਼ਨ ਕਿਥੋਂ ਹੋਣੇ ਸਨ? ਉਹ ਤਾਂ 1812 ਈਸਵੀ ਵਿਚ ਨਾਭੇ ਵਿਖੇ ਜੋਤੀ ਜੋਤ ਸਮਾ ਗਏ ਸਨ। ਭਾਈ ਵੀਰ ਸਿੰਘ ਜੀ ਅਤੇ ਉਹਨਾਂ ਦੀ ਪਾਰਟੀ, ਉਪਰੋਕਤ ਲਿਖਤ ਅਨੁਸਾਰ ਗੁਰੂ ਜੀ ਨਾਂਦੇੜ ਵਿਖੇ ਜੋਤੀ ਜੋਤ ਸਮਾਉਣਾ ਨਹੀ ਮੰਨਦੇ ਸਨ ਤਾਂ ਹੀ ਉਹ ਖਾਲਸਾ ਸਮਾਚਾਰ ਵਿਚ ਕਲਗੀਧਰ ਪਾਤਸ਼ਾਹ ਜੀ ਦੇ ਦਰਸ਼ਨਾਂ ਦੇ ਹੈਡਿੰਗ ਲਿਖ ਕੇ ਰੀਝ ਪੂਰੀ ਕਰਦੇ ਰਹੇ।



Namdhari Elibrary NamdhariElibrary@gmail.com

**ਬਖਸ਼ੀ ਸਿੰਘ ਆਦਿਲ ਦੇ ਵਿਚਾਰ :-**

ਬਖਸ਼ੀ ਸਿੰਘ ਆਦਿਲ, ਰਾਮਗੜ੍ਹੀਆ ਬਰਾਦਰੀ ਨਾਲ ਸੰਬੰਧਿਤ ਸਿੱਖ ਜਗਤ ਦੇ ਪ੍ਰਸਿਧ ਲਿਖਾਰੀ ਸਨ, ਉਹ ਬਟਾਲਾ ਸ਼ਹਿਰ ਦੇ ਨਿਵਾਸੀ ਸਨ, ਤਿੰਨ ਕੁ ਸਾਲ ਪਹਿਲਾਂ ਉਹਨਾਂ ਦਾ ਦੇਹਾਂਤ ਹੋ ਗਿਆ ਹੈ। ਉਹਨਾਂ ਨੇ ਰਾਮਗੜੀਆ ਇਤਿਹਾਸ ਪੁਸਤਕ ਲਿਖਕੇ ਨਾਮਣਾ ਖੱਟਿਆ ਸੀ। ਉਸ ਤੋਂ ਬਿਨਾਂ ਮਹਾਰਾਜਾ ਜੱਸਾ ਸਿੰਘ ਰਾਮਗੜੀਆ, ਮਹਾਂ ਮੁਨੀ ਭਾਈ ਲਾਲੋ, ਭਾਈ ਸੁਖਾ ਸਿੰਘ ਅਤੇ ਨਾਮਧਾਰੀ ਸੰਸਾਰ ਆਦਿਕ ਪੁਸਤਕਾਂ ਲਿਖੀਆਂ ਤੇ ਪ੍ਰਕਾਸ਼ਤ ਕਰਵਾਈਆਂ ਸਨ। ਨਾਮਧਾਰੀ ਸੰਸਾਰ ਪੁਸਤਕ ਵਿਚ ਬੜੀ ਸੁਘੜਤਾ ਨਾਲ ਉਹਨਾਂ ਨੇ ਨਾਮਧਾਰੀ ਇਤਿਹਾਸ ਨੂੰ ਕਲਮ ਬੰਦ ਕੀਤਾ ਸੀ। ਨਾਂਦੇੜ ਦੇ ਜੋਤੀ ਜੋਤ ਸਮਾਉਣ ਵਾਲੇ ਨਰ ਨਾਟਕ ਬਾਰੇ ਉਹ ਇਸ ਪ੍ਰਕਾਰ ਲਿਖਦੇ ਹਨ :-

"(ਸਫਾ 33) ਗੁਰੂ ਗੋਬਿੰਦ ਸਿੰਘ ਜੀ ਦਾ ਨੈਣਾ ਦੇਵੀ ਪਹਾੜ ਤੇ ਦੇਵੀ ਨੂੰ ਪ੍ਰਗਟ ਕਰਨ ਦੇ ਹਾਲ ਨੂੰ ਤੋੜ ਮਰੋੜ ਕੇ ਪੇਸ਼ ਕਰਨਾ, ਪੰਜ ਪਿਆਰੇ ਸਾਜਣ ਸਮੇਂ ਬਕਰੇ ਝਟਕਾਏ ਸਨ ਜਾਂ ਮਨੁੱਖ; ਦਸਮੇਸ਼ ਪਿਤਾ ਦੇ ਕਿੰਨੇ ਵਿਆਹ ਹੋਏ, ਭਾਈ ਸੰਤ ਸਿੰਘ ਜੀ ਨੂੰ ਜਿਗ੍ਹਾ ਕਲਗੀ ਸਜਾ ਚਮਕੌਰ ਦੀ ਗੜ੍ਹੀ ਚੋਂ ਨਿਕਲਣ ਦਾ ਹਾਲ; ਚਮਕੌਰ ਅਤੇ ਸਰਹੰਦ ਕਿਹੜੇ ਸਾਹਿਬਜ਼ਾਦੇ ਸ਼ਹੀਦ ਹੋਏ; ਭਾਈ ਬੰਨੋ ਵਾਲੀ ਬੀੜ ਨੂੰ ਗੁਰੂ ਜੀ ਨੇ ਸੋਧਿਆਂ ਜਾਂ ਅਪਨੇ ਆਪ ਹੀ ਦੈਵੀ ਸ਼ਕਤੀ ਨਾਲ ਆਦਿ ਸ੍ਰੀ ਗਰੰਥ ਸਾਹਿਬ ਲਿਖਵਾਇਆ; ਸ੍ਰੀ ਦਸਮੇਸ਼ ਜੀ ਨੇ ਆਦਿ ਸ੍ਰੀ ਗਰੰਥ ਸਾਹਿਬ ਨੂੰ ਗੁਰਗੱਦੀ ਬਖਸ਼ੀ ਜਾਂ ਨਾ; ਗੁਰੂ ਜੀ ਦਾ ਅੰਤਮ ਸਮੇਂ ਨਾਟਕੀ ਢੰਗ ਨਾਲ ਨੰਦੇੜ ਤੋਂ ਅਲੋਪ ਹੋਣਾ; ਨੰਦੇੜ ਚਿਤਾ ਦੁਆਲੇ ਕਨਾਤਾਂ ਕਿਉਂ ਲਾਈਆਂ ਅਤੇ ਸਿੰਘਾਂ ਨੂੰ ਚਿਤਾ ਵਲ ਪਿਠ ਕਰਕੇ ਬੈਠਣ ਦੀ ਤਾਕੀਦ, ਅਸਤਬਲ ਤੋਂ ਘੋੜਾ, ਕਾਠੀ, ਬਾਜ਼ ਅਤੇ ਕੁੱਤੇ ਦਾ ਗਾਇਬ ਹੋਣਾ, ਪੂਨੇ ਸਿਤਾਰੇ ਦੇ ਕਿਲ੍ਹੇ ਚੋਂ ਦੋ ਮਰਹੱਟੇ ਰਾਜਿਆਂ-ਰੁਸਤਮ ਰਾਉ ਅਤੇ ਬਾਲਾ ਰਾਉ ਨੂੰ ਕਢ ਮਨਮਾੜ ਲਿਆ ਕੇ ਉਤਾਰਨਾ (ਮਾਖਿਜ਼ ਤਵਾਰੀਖ ਸਿੱਖਾਂ-ਸੰਪਾਦਿਤ ਡਾ. ਗੰਡਾ ਸਿੰਘ) ਨਾਭੇ ਬਾਬਾ ਅਜਾਪਾਲ ਸਿੰਘ ਜੀ ਮਹਾਰਾਜ ਦੇ ਰੂਪ ਵਿਚ ਕੀ ਗੁਰੂ ਗੋਬਿੰਦ ਸਿੰਘ ਜੀ ਸਨ ਜਾਂ ਕੋਈ ਹੋਰ ? ਆਦਿ ਐਸੀਆਂ ਦਰਜਨਾਂ ਤੇ ਸੈਂਕੜੇ ਕਥਾਵਾਂ ਤੇ ਸਾਖੀਆਂ ਹਨ, ਜਿਹੜੀਆਂ ਨਿਰਪਖ ਤੇ ਵਿਦਵਾਨ ਇਤਿਹਾਸਕਾਰਾਂ ਦੀਆਂ ਦੂਰਬੀਨ ਨਜ਼ਰਾਂ ਚੋਂ ਅਜੇ ਨਿਕਲੀਆਂ ਨਹੀਂ - ਅਤੇ ਜੇ ਕਿਸੇ ਇਕ ਅੱਧ ਨੇ ਸਚਾਈਆਂ ਲਿਖਣ ਦਾ ਜਤਨ ਕੀਤਾ ਤਾਂ ਉਸਦੇ ਵਿਰੁਧ ਝੂਠੇ ਤੇ ਬੇਤੁਕੇ ਪ੍ਰਾਪੇਗੰਡੇ ਦਾ ਤੂਫਾਨ ਖੜਾ ਕਰ ਦਿੱਤਾ ਗਿਆ। ਕਿਉਂ ਕਿ ਸਿੱਖ ਲੀਡਰਸ਼ਿਪ ਅਨਪੜਾਂ ਦੇ ਹੱਥੀ ਹੋਣ ਕਾਰਨ ਉਹ ਪੜਤਾਲ ਦੀ, ਕਿਸੇ ਸ਼ੈ ਨੂੰ ਘੋਖ ਕੇ ਲਿਖਣ ਦੀ ਅਤੇ ਸਿੱਖ ਵਿਦਵਾਨਾਂ ਦੀ ਕਦਰ ਕਰਨੀ ਸਿੱਖੇ ਹੀ ਨਹੀਂ।

(ਸਫਾ 34) ...... ਜੋਤੀ ਜੋਤ ਸੰਮਾਨ ਤੋਂ ਪਹਿਲਾਂ-ਕਥਾ ਅਨੁਸਾਰ-ਆਪ ਨੇ ਸਿੰਘਾਂ ਨੂੰ ਇੱਕਠਾ ਕਰਕੇ ਕਿਹਾ ਕਿ ਸਾਡਾ ਅੰਤਮ ਸਮਾਂ ਨਜ਼ਦੀਕ ਆ ਰਿਹਾ ਅਤੇ ਅਸੀਂ ਹੁਣ ਸਚਖੰਡ ਜਾਣ ਵਾਲੇ ਹਾਂ। ਚਿਤਾ ਬਣਾਈ ਗਈ, ਚਿਤਾ ਦੇ ਚੁਫੇਰੇ ਕਨਾਤਾਂ ਲਾਈਆਂ ਗਈਆਂ। ਗੁਰੂ ਜੀ ਇਕੱਲੇ ਹੀ ਕਨਾਤ ਵਿਚ ਗਏ, ਕਨਾਤਾਂ ਵਲ ਸਿੰਘਾਂ ਨੂੰ ਪਿਠ ਦੇ



Namdhari Elibrary NamdhariElibrary@gmail.com

ਕੇ ਬੈਠਣ ਦਾ ਹੁਕਮ ਹੋਇਆ, ਚਿਤਾ ਨੂੰ ਅਗਨੀ ਭੇਟ ਕਰ ਦਿੱਤਾ ਗਿਆ ਅਤੇ ਸਿੰਘ ਬਾਹਰ ਕੀਰਤਨ ਕਰਦੇ ਰਹੇ। ਇਸ ਤਰ੍ਹਾਂ ਗੁਰੂ ਜੀ ਦਾ ਇਹ ਨਾਟਕੀ ਅਤੇ ਬਚਿਤਰ ਅੰਤਮ ਸਮਾਂ ਅਤੇ ਅੰਤਮ ਸੰਸਕਾਰ ਹੋ ਗਿਆ।

ਅਸਲ ਵਿਚ ਗੁਰੂ ਜੀ ਨੇ ਰਾਜਨੀਤੀ ਨੂੰ ਮੁਖ ਰੱਖ, ਇਹ ਨਾਟਕ ਬੜੀ ਦੀਰਘ ਵਿਚਾਰ ਬਾਅਦ ਖੁਦ ਰਚਿਆ ਸੀ ਅਤੇ ਇਸ ਨਾਟਕ ਦੇ ਕੁਝ ਸੰਕੇਤ ਮਾਤਾ ਸਾਹਿਬ ਦੇਵੀ ਨੂੰ ਦਿੱਤੇ ਸਨ। ਤਦੇ ਹੀ ਗੁਰੂ ਜੀ ਨੇ ਅਲੋਪ ਹੋਣ ਤੋਂ ਪਹਿਲਾਂ ਹੀ ਉਹਨਾਂ ਨੂੰ ਪੰਜਾਬ ਨੂੰ ਤੋਰ ਦਿੱਤਾ ਸੀ, ਕਿ ਅਸੀ ਹੁਣ - "ਅਬ ਹਮ ਕਰਨਾ ਚਾਹਿਤ ਹੈ ਇਕ ਚਰਿਤ ਉਦਾਰਾ" (ਪੰਥ ਪ੍ਰਕਾਸ) ਮਾਤਾ ਸੁੰਦਰੀ ਜੀ ਨੂੰ ਵੀ (ਪੰਥ ਪ੍ਰਕਾਸ) ਸੰਕੇਤ ਦਿੱਤੇ ਤੇ ਜਦੋਂ ਉਨ੍ਹਾਂ ਰੁਦਨ ਕੀਤਾ ਤਾਂ ਮਾਤਾ ਜੀ ਨੂੰ ਧੀਰਜ ਦੇ ਕੇ ਕਹਿਣ ਲਗੇ -

ਕਮਰ ਕਸਾ ਤਬ ਆਪਣਾ ਇਕ ਨਿਜ ਤਸਵੀਰ।
ਦੈ ਕਰ ਭਾਖਯੋ ਇਸ ਕੋ ਮਮ ਲਖੋ ਸਰੀਰ।.........

(ਸਫਾ 37) — ਸ: ਬ: ਸ: ਕਾਨ੍ਹ ਸਿੰਘ ਜੀ ਕਰਤਾ ਮਹਾਨ ਕੋਸ਼ ਕੁਝ ਨਾ ਕਹਿੰਦੇ ਹੋਏ ਵੀ ਸਭ ਕੁਝ ਕਹਿ ਗਏ ਹਨ। ਜਿਥੇ ਇਹ ਕੋਸ਼ ਲਿਖਣ ਵੇਲੇ ਜੁਗਾਂ ਜੁਗਾਤਰਾਂ ਦੇ ਹੋਏ ਰਾਜੇ ਮਹਾਰਾਜਿਆਂ, ਰਿਸ਼ੀਆਂ ਮੁਨੀਆਂ ਦੇ ਅਤੇ ਹਰ ਧਰਮ ਦੇ ਵਡੇਰਿਆਂ ਦੀ ਜਾਣਕਾਰੀ ਦੇਂਦੇ ਹੋਏ ਕਈ ਪੀੜੀਆਂ ਦੇ ਨਾਮ, ਸੰਮਤ, ਤਿਥੀਆਂ ਲਿਖਦੇ ਹਨ, ਉਥੇ ਬਾਬਾ ਅਜਾਪਾਲ ਸਿੰਘ ਜੀ - ਜਿਨ੍ਹਾਂ ਨੂੰ ਆਪ ਮਹਾਨ ਤਪਸਵੀ, ਮਹਾਨ ਪ੍ਰਤਾਪੀ, ਸ਼ਸ਼ਤਰ ਵਿਦਿਆ ਦੇ ਆਚਾਰੀਯ, ਨਾਮ ਦੇ ਰਸੀਏ, ਰਾਜ ਪੂਤਾਨੇ ਦੇ ਰਈਸਂ ਦੀ ਸਹਾਇਤਾ ਕਰਨ ਵਾਲੇ ਅੰਥਵਾ ਸਿੱਖ ਧਰਮ ਦੇ ਪ੍ਰਚਾਰਕ ਆਦਿ - ਕਿਸ ਵੰਸ਼ ਅਤੇ ਅੰਸ ਵਿਚ ਪ੍ਰਗਟੇ - ਪਤਾ ਨਹੀ ਕਿਹੜੀ ਮਸਲਹਤ ਅਧੀਨ, ਜਾਣ ਬੁਝ ਕੇ, ਕਿਉਂ ਸਭ ਕੁਝ ਜਾਣਦੇ ਹੋਏ ਵੀ ਬੜਾ ਥੋੜਾ ਸੰਕੇਤ ਮਾਤਰ ਹੀ ਲਿਖ ਗਏ ਨੇ। ਇਸ ਭੇਦ ਦਾ ਪਤਾ ਨਹੀਂ ਆ ਸਕਦਾ। ਜਦੋਂ ਕਿ ਉਹਨਾਂ ਦੇ ਨਿਜੀ ਸੇਵਕ ਗਰੰਥ ਕਰਤਾ ਦੇ ਬਜ਼ੁਰਗ - ਦਾਦਾ ਜੀ ਵੀ ਹੋਣ ਤੇ ਪਿਤਾ ਜੀ (ਬਾਬਾ ਨਾਰਾਇਣ ਸਿੰਘ ਜੀ) ਉਸ ਸਥਾਨ ਦੇ ਮਹੰਤ ਹੋਣ ਜਿਥੇ ਬਾਬਾ ਜੀ ਨੇ ਤਕਰੀਬਨ 33 ਸਾਲ ਨਿਵਾਸ ਕੀਤਾ ਹੋਵੇ। ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੇ ਉਪਰੋਕਤ ਸੰਕੇਤਾਂ ਤੋਂ ਯਕੀਨਣ ਪਤਾ ਲਗਦਾ ਹੈ ਕਿ ਨੰਦੇੜ ਵਿਖੇ ਗੁਰੂ ਕਲਗੀਧਰ ਜੀ ਜੋਤੀ ਜੋਤ ਨਹੀਂ ਸੀ ਸਮਾਏ।"

ਉਪਰੋਕਤ ਲਿਖਤ ਤੇ ਟਿਪਣੀ ਕਰਨ ਦੀ ਲੋੜ ਨਹੀਂ ਹੈ, ਇਸਦਾ ਅੱਖਰ ਅੱਖਰ ਸਾਡੇ ਵਿਚਾਰਾਂ ਦੀ ਪ੍ਰੋੜਤਾ ਕਰਦਾ ਹੈ। ਹੁਣ ਤਕ ਸਾਰੇ ਵਿਦਵਾਨਾਂ ਦੀਆਂ ਲਿਖਤਾਂ ਦੇ ਹਵਾਲਿਆਂ ਤੋਂ ਭਲੀ ਭਾਂਤ ਜ਼ਾਹਿਰ ਹੋ ਜਾਂਦਾ ਹੈ ਕਿ ਦਸ਼ਮ ਗੁਰੂ, ਸਤਿਗੁਰੂ ਗੋਬਿੰਦ ਸਿੰਘ ਜੀ ਨਾਂਦੇੜ ਵਿਚ 1708 ਈਸਵੀ ਨੂੰ ਜੋਤੀ ਜੋਤ ਨਹੀਂ ਸਮਾਏ, ਸਗੋਂ ਸਮਾਉਣ ਦਾ ਇਕ ਨਾਟਕ ਹੀ ਕੀਤਾ ਸੀ ਅਤੇ ਉਹ ਸਤਿਗੁਰਾਂ ਦੀ ਇਕ ਨੀਤੀ ਸੀ ਜਿਸ ਵਿਚ ਉਹ ਪੂਰੀ ਤਰ੍ਹਾਂ ਕਾਮਯਾਬ ਹੋਏ ਅਤੇ ਫਿਰ ਗੁਪਤ ਰੂਪ ਵਿਚ ਪੰਜਾਬ ਆ ਕੇ ਵੀ ਸਿੱਖ ਪੰਥ ਤੇ ਭੀੜਾ ਬਣੀ, ਉਹ ਆਪ ਪੰਜ ਭੂਤਕ ਸਰੀਰ ਵਿਚ ਸਿੱਖ ਫੌਜਾਂ ਦੀ ਸਹਾਇਤਾ



Namdhari Elibrary NamdhariElibrary@gmail.com

ਕਰਦੇ ਰਹੇ ਅਤੇ ਸਿੱਖਾਂ ਨੂੰ ਜਿਤ ਦਿਵਾ ਕੇ ਅਲੋਪ ਹੋ ਜਾਂਦੇ ਰਹੇ। ਸਤਿਗੁਰਾਂ ਨੇ ਚੇਹਰੇ ਨੂੰ ਕਪੜੇ ਨਾਲ ਲੁਕਾਇਆ ਹੁੰਦਾ (ਇਸਦਾ ਵੇਰਵਾ ਬਾਬਾ ਨਾਰਾਇਣ ਸਿੰਘ ਪੋਥੀ ਵਿਚ ਦਰਜ ਹੈ) ਤਾਂਕਿ ਕੋਈ ਉਹਨਾਂ ਨੂੰ ਪਛਾਣ ਨਾ ਸਕੇ। ਆਪ ਜੀ ਗੁਪਤ ਰੂਪ ਵਿਚ ਹੀ ਮੈਦਾਨਿ ਜੰਗ ਵਿਚ ਅਉਂਦੇ ਅਤੇ ਫਿਰ ਗੁਪਤ ਰੂਪ ਵਿਚ ਹੀ ਅਲੋਪ ਹੋ ਜਾਂਦੇ ਸਨ।

• • •

## ਫੁਟ ਨੋਟ ਅਤੇ ਟਿਪਣੀਆਂ

1. ਭਾਈ ਰਣਧੀਰ ਸਿੰਘ (ਸੰਪਾਦਕ) : ਪ੍ਰੇਮ ਸੁਮਾਰਗ ਗ੍ਰੰਥ ਦੀ ਭੂਮਿਕਾ, ਪੰਨਾ 93।
2. ਗਿਆਨੀ ਗਿਆਨ ਸਿੰਘ : ਤਵਾਰੀਖ ਸ੍ਰੀ ਅੰਮ੍ਰਿਤਸਰ, ਸਿੰਘ ਸਭਾ ਪਤ੍ਰਿਕਾ ਦਾ "ਅੰਮ੍ਰਿਤਸਰ ਵਿਸੇਸ਼ ਅੰਕ" ਸੰਪਾਦਿਕ ਗਿਆਨੀ ਗੁਰਦਿਤ ਸਿੰਘ, ਅਕਤੂਬਰ-ਨਵੰਬਰ 1977, ਪੰਨਾ 120।
3. ਇਤਿਹਾਸਕ ਪਤ੍ਰ, ਵੈਸਾਖ-ਜੇਠ-ਹਾੜ 2000 ਬਿ: (1951 ਈਸਵੀ), ਪ੍ਰੇਮ ਸੁਮਾਰਗ ਗ੍ਰੰਥ ਦੀ ਭੂਮਿਕਾ, ਲੇਖਕ ਭਾਈ ਰਣਧੀਰ ਸਿੰਘ, ਪੰਨਾ 81-82।
4. ਇਹ ਸਾਰਾ ਇਤਿਹਾਸਕ ਪ੍ਰਸੰਗ ਸੰਤ ਤਰਨ ਸਿੰਘ ਵਹਿਮੀ ਜੀ ਨੇ ਪੁਸਤਕ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨੰਦੇੜੋਂ ਬਾਦ ਦਾ ਜੀਵਨ" ਦੇ ਪੰਨਾ 190 ਤੋਂ 199 ਤਕ ਲਿਖੇ ਹਨ। ਜੋ ਸਮਾਚਾਰ ਉਹਨਾਂ ਨੇ ਪੰਡਿਤ ਦਾਸਾ ਰਾਮ ਤੇ ਮੋਹਣਾ ਰਾਮ ਤੋਂ ਪ੍ਰਾਪਤ ਕੀਤੇ ਸਨ।
5. ਤਰਨ ਸਿੰਘ ਵਹਿਮੀ : ਨਾਦੇੜੋਂ ਬਾਅਦ ਦਸਮ ਗੁਰੂ ਜੀਵਨ, ਪੰਨਾ 198।
6. ਇਹ ਸਾਰੇ ਹਵਾਲੇ ਬਾਬਾ ਨਰਾਇਣ ਸਿੰਘ ਵਾਲੀ ਪੋਥੀ ਵਿਚੋਂ ਦਿੱਤੇ ਜਾ ਰਹੇ ਹਨ ਜੋ 1972 ਈਸਵੀ ਵਿਚ ਰਾਮਗੜ੍ਹੀਆ ਐਜੂਕੇਸ਼ਨਲ ਕੌਂਸਲ ਫਗਵਾੜਾ ਦੀ "ਕੌਮੀ ਸੰਦੇਸ਼" (ਸਪਤਾਹਿਕ) ਅਖਬਾਰ ਵਿਚ ਲੜੀ ਵਾਰ ਪ੍ਰਕਾਸ਼ਤ ਹੋਈ ਸੀ। ਉਪਰੋਕਤ ਵੇਰਵਾ ਬਾਬਾ ਨਾਰਾਇਣ ਵਾਲੀ ਖੋਥੀ ਦੇ ਆਧਾਰ ਤੇ ਤਰਨ ਸਿੰਘ ਵਹਿਮੀ ਦੀ ਪੁਸਤਕ "ਨਾਂਦੇੜ ਬਾਅਦ ਦਸਮ ਗੁਰੂ ਜੀਵਨ" ਵਿਚੋਂ ਲਿਆ ਹੈ ਜੋ ਇਤਿਹਾਸਕ ਤੌਰ ਤੇ ਠੀਕ ਨਹੀ ਹੈ ਕਿਉਂ ਕਿ ਭਾਈ ਕਾਹਨ ਸਿੰਘ ਨਾਭਾ ਰਚਿਤ "ਗੁਰ ਸ਼ਬਦ ਰਤਨਾਕਰ ਮਹਾਨ ਕੋਸ਼" ਦੇ ਪੰਨਾ 735 ਅਨੁਸਾਰ ਮਹਾਰਾਜਾ ਸਾਹਿਬ ਸਿੰਘ ਦਾ ਜਨਮ 1773 ਈਸਵੀ (1830 ਬਿ:) ਨੂੰ ਹੋਇਆ ਸੀ, ਇਸ ਲਈ ਉਸਦਾ 1761 ਈਸਵੀ ਵਿਚ ਦਸਮ ਗੁਰੂ (ਬਾਬਾ ਅਜਾਪਾਲ ਸਿੰਘ ਜੀ) ਦੀ ਸੇਵਾ ਕਰਨੀ ਇਤਿਹਾਸਕ ਤੌਰ ਤੇ ਦਰੁਸਤ ਨਹੀਂ ਹੈ। ਜਾਪਦਾ ਹੈ ਕਿ ਉਪਰੋਕਤ ਸੇਵਾ ਮਹਾਰਾਜਾ ਆਲਾ ਸਿੰਘ ਨੇ ਕੀਤੀ ਸੀ।
7. ਠਾਕੁਰ ਸਿੰਘ ਕੰਵਲ (ਸੰਪਾਦਕ) : ਬਾਬਾ ਨਰਾਇਣ ਸਿੰਘ ਵਾਲੀ ਪੋਥੀ, ਕੌਮੀ ਸੰਦੇਸ਼ (ਸਪਤਾਹਿਕ), ਫਗਵਾੜਾ, 8 ਜਨਵਰੀ 1972।
8. ਕੌਮੀ ਸੰਦੇਸ਼ (ਸਪਤਾਹਿਕ) 8 ਜਨਵਰੀ 1972 ਦਾ ਅੰਕ।
9. ਕੌਮੀ ਸੰਦੇਸ਼ (ਸਪਤਾਹਿਕ) ਅਖਬਾਰ 4 ਮਾਰਚ 1972 ਈ:।



Namdhari Elibrary NamdhariElibrary@gmail.com

10. ਕੌਮੀ ਸੰਦੇਸ਼ ਅਖਬਾਰ, 22 ਜਨਵਰੀ 1972।
11. ਸੰਤ ਤਰਨ ਸਿੰਘ ਵਹਿਮੀ : ਦਸਮ ਗੁਰ ਦਰਸ਼ਨ ਪੰਨਾ 109 ਤੋਂ 112।
12. ਉਪਰੋਕਤ ਅਰਦਾਸ ਮੈਂ, ਪ੍ਰਸਿਧ ਉਦਾਸੀ ਵਿਦਵਾਨ ਸੰਤ, ਮਹੰਤ ਭਗਤ ਰਾਮ ਮੁਸਾਫਿਰ (ਸਰਗਵਾਸੀ) ਸੰਪਾਦਕ ਮਹਾਤਮਾ (ਅੰਮ੍ਰਿਤਸਰ) ਦੇ ਡੇਰੇ ਬੜਾ ਪਿੰਡ (ਜਿਲਾ ਜਲੰਧਰ) ਕੋਲੋਂ ਦੌਰੇ ਕੀ ਪੋਥੀ, ਹੱਥ ਲਿਖਤ ਪੁਸਤਕ ਵਿਚੋਂ ਦੇਖੀ ਤੇ ਨੋਟ ਕੀਤੀ ਸੀ ਜੋ ਉਹਨਾਂ ਦੇ ਚੜ੍ਹਾਈ ਕਰ ਜਾਣ ਤੋਂ ਬਾਅਦ,ਹੱਥ ਲਿਖਤ ਪੋਥੀ ਡੇਰੇ ਤੋਂ ਗੁੰਮ ਹੋ ਗਈ ਹੈ। ਉਹਨਾਂ ਦੇ ਸਪੁਤਰ ਮਹੰਤ ਅਜੀਤ ਦਾਸ ਜੀ ਕੋਲੋਂ ਕੁਝ ਹੋਰ ਪੋਥੀਆਂ ਸਮੇਤ ਇਹੋ ਪੋਥੀ ਦੀ ਪੁਛ ਕੀਤੀ ਸੀ ਤਾਂ ਉਹਨਾਂ ਨੇ ਦੱਸਿਆ ਸੀ ਕਿ ਉਹਨਾਂ ਦੇ ਤੇਰ੍ਹਵੀ ਦੇ ਭੋਗ ਸਮੇਂ ਸੰਤਾਂ ਮਹੰਤਾਂ ਦਾ ਇਕੱਠ ਹੋਇਆ ਸੀ ਤਾਂ ਡੇਰੇ ਵਿਚੋਂ ਬਾਹਰੋਂ ਆਏ ਸੰਤ ਮਹੰਤ ਸਾਰੇ ਅਨਮੋਲ ਪੁਸਤਕ ਚੁਕ ਕੇ ਲੈ ਗਏ ਸਨ। ਭਾਈ ਰਣਧੀਰ ਸਿੰਘ ਰੀਸਰਚ ਸਕਾਲਰ ਨੇ ਇਤਿਹਾਸਕ ਪੱਤ੍ਰ (ਤ੍ਰੈਮਾਸਿਕ ਰਿਸਾਲੇ) ਦੇ ਵੈਸਾਖ-ਜੇਠ-ਹਾੜ 2000 ਬਿ: (1951 ਈਸਵੀ) ਦੇ ਅੰਕ ਵਿਚ ਇਹੋ ਅਰਦਾਸ ਪੰਨਾ 83-84 ਤੇ ਪ੍ਰਕਾਸ਼ਤ ਕੀਤੀ ਹੈ ਜੋ ਆਖੇਪ ਕੀਤੀ ਹੋਈ ਅਰਦਾਸ ਹੈ, ਕਿਉਂਕਿ ਉਹਨਾਂ ਨੇ ਅਰਦਾਸ ਦੇ ਅਖੀਰ ਵਿਚ ਇਹ ਸ਼ਬਦ ਲਿਖੇ ਹਨ, "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਪਾਠ, ਦੀਦਾਰ; ਸੰਬੂਹ ਸਾਧ ਸੰਗਤਿ ਜੀ ਕਾ ਸਦਕਾ, ਸਤਿ ਸ੍ਰੀ ਅਕਾਲ ਪੁਰਖੁ ਜੀ ਦਾ ਖਾਲਸਾ ਜੀ ਸਾਹਿਬ ਬੋਲੋ ਜੀ ਵਾਹਗੁਰੂ!! ਅਤੇ ਨਾਲ ਸੰਮਤ (ਦਉਰੇ ਕੀ ਪੋਥੀ ਸੰਮਤ 1943 ਬਿ: ਦੀ ਲਿਖਤ) ਲਿਖਿਆ ਜੋ ਬਿਲਕੁਲ ਗਲਤ ਹੈ ਕਿਉਂਕਿ ੧੯੪੩ ਬਿਕਰਮੀ ਸੰਮਤ ਜੋ 1886 ਈਸਵੀ ਬਣਦਾ ਹੈ, ਮੰਨਣਯੋਗ ਨਹੀ ਹੈ।
ਇਸ ਬਾਰੇ ਅਗੋਂ ਅਸੀਂ ਹੋਰ ਵਿਚਾਰ ਕਰੀਏ, ਪਹਿਲਾਂ ਸਾਨੂੰ ਉਪਰੋਕਤ ਪੋਥੀ ਦਾ ਰਚਨਕਾਲ ਲਭਣਾ ਪਵੇਗਾ। ਉਸ ਪੋਥੀ ਦਾ ਨਾਮ ਸਾਖੀ ਪੋਥੀ ਜਾਂ ਮਾਲਵਾ ਦੇਸ਼ ਦੇ ਦੌਰਿਆਂ ਦੀ ਸਾਖੀ ਪੋਥੀ ਵੀ ਹੈ। ਇਸ ਪੋਥੀ ਨੂੰ ਡਾਕਟਰ ਭਾਈ ਵੀਰ ਸਿੰਘ ਜੀ ਨੇ ਵੀ ਨਵੰਬਰ 1950 ਈ: ਨੂੰ ਪ੍ਰਕਾਸ਼ਤ ਕਰਵਾਇਆ ਸੀ, ਪ੍ਰੰਤੂ ਉਸ ਵਿਚ ਉਪਰੋਕਤ ਅਰਦਾਸ ਨਹੀਂ ਹੈ। ਭਾਈ ਵੀਰ ਸਿੰਘ ਜੀ ਨੇ ਭੂਮਿਕਾ ਵਿਚ ਦੱਸਿਆ ਹੈ ਕਿ ਇਹ ਪੋਥੀ ਤੋਂ ਮਹਾਂਕਵਿ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ ਗਰੰਥ ਦੀ ਰਚਨਾ ਕਰਨ ਸਮੇਂ ਕਾਫ਼ੀ ਮਦਦ ਲਈ ਸੀ। ਇਸ ਗੱਲ ਨੂੰ ਪ੍ਰਸਿਧ ਵਿਦਵਾਨ ਡਾ. ਤਰਲੋਚਨ ਸਿੰਘ ਨੇ ਵੀ ਮੰਨਿਆ ਹੈ ਅਤੇ ਉਹਨਾਂ ਨੇ ਇਸ ਪੋਥੀ ਨੂੰ ਸੂਰਜ ਪ੍ਰਕਾਸ ਗਰੰਥ ਤੋਂ ਪ੍ਰਾਚੀਨ ਦੱਸਿਆ ਹੈ। ਦੇਖੋ ਪੁਸਤਕ (ਗੁਰੂ ਤੇਗ ਪਰੌਫਿਟ ਐਂਡ ਮਾਰਟੀਅਰ ਪੰਨਾ 290) ਡਾਕਟਰ ਫੌਜਾ ਸਿੰਘ ਜੀ ਵੀ ਇਸ ਤੱਥ ਨਾਲ ਸਹਿਮਤ ਹਨ, ਉਹਨਾਂ ਦਾ ਖਿਆਲ ਹੈ ਕਿ ਇਹੋ ਪੋਥੀ ਦਾ ਰਚਨਹਾਰ ਉਦਾਸੀ ਸਾਧੂ ਸੀ (ਦੇਖੋ ਉਹਨਾਂ ਦੀ ਸੰਪਾਦਿਤ ਪੁਸਤਕ "ਗੁਰੂ ਤੇਗ ਬਹਾਦਰ ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ ਦੀ ਭੂਮਿਕਾ ਦਾ, ਪੰਨਾ 6) ਸੂਰਜ ਪ੍ਰਕਾਸ ਗਰੰਥ ਦੀ ਰਚਨਾ ਡਾ. ਗੰਡਾ ਸਿੰਘ ਅਨੁਸਾਰ 1843 ਈਸਵੀ ਵਿਚ ਹੋਈ (ਦੇਖੋ ਪੁਸਤਕ ਗੁਰੂ ਗੋਬਿੰਦ ਸਿੰਘ ਡੈਥ ਐਟ ਨਾਂਦੇੜ, ਪੰਨਾ 125) ਸੋ ਇਸ ਪ੍ਰਕਾਰ ਇਹ ਰਚਨਾ 1843 ਈ: ਤੋਂ ਪਹਿਲਾਂ ਦੀ ਹੈ। ਭਾਈ ਵੀਰ ਸਿੰਘ ਜੀ ਨੇ ਇਹੋ ਪੋਥੀ ਨੂੰ 1840 ਈਸਵੀ (1897 ਬਿ:) ਜਾਂ ਇਸ ਦੇ ਨੇੜੇ ਤੇੜੇ ਦੀ ਰਚਨਾ ਮੰਨਿਆ ਹੈ। (ਦੇਖੋ ਸਾਖੀ ਪੋਥੀ, ਦੂਜੀ ਐਡੀਸ਼ਨ ਦੀ ਭੂਮਿਕਾ,



Namdhari Elibrary NamdhariElibrary@gmail.com

ਪੰਨਾ ਖ) ਭਾਈ ਵੀਰ ਸਿੰਘ ਜੀ ਨੇ ਇਹੋ ਪੋਥੀ ਸੰਪਾਦਨ ਕਰਨ ਸਮੇਂ ਇਕ ਅੰਗਰੇ ਜ਼ੀ ਤਰਜਮੇ ਨੂੰ ਆਧਾਰ ਬਣਾਇਆ ਸੀ ਜੋ ਸਰਦਾਰ ਅਤਰ ਸਿੰਘ ਭਦੌੜ ਨੇ ਮਹਾਰਾਣੀ ਵਿਕਟੋਰੀਆ ਨੂੰ ਭੇਟ ਕਰਨ ਲਈ 'ਇੰਡੀਅਨ ਪਬਲਿਕ ਉਪੀਨੀਅਨ ਪ੍ਰੈਸ' ਤੋਂ 17 ਜਨਵਰੀ 1876 ਈਸਵੀ ਨੂੰ ਪ੍ਰਕਾਸ਼ਤ ਕੀਤਾ ਸੀ। ਮੈਂ ਉਹ ਅੰਗਰੇਜ਼ੀ ਪੁਸਤਕ ਪੜ੍ਹੀ ਹੈ ਪ੍ਰੰਤੂ ਉਪਰੋਕਤ ਅਰਦਾਸ ਉਸ ਵਿਚ ਵੀ ਨਹੀਂ ਹੈ।

ਸ੍ਰ. ਰਣਧੀਰ ਸਿੰਘ ਨੇ ਸੰਮਤ 1943 ਬਿ: ਦਿੱਤਾ ਹੈ, ਜੋ ਕਿਸੇ ਤਰ੍ਹਾਂ ਵੀ ਠੀਕ ਨਹੀਂ ਹੈ, ਇਸ ਤੋਂ ਬਿਨਾਂ ਜੋ ਸ੍ਰੀ ਗੁਰੂ ਗਰੰਥ ਸਾਹਿਬ ਸ਼ਬਦ ਦਾ ਜ਼ਿਕਰ ਉਸਨੇ ਕੀਤਾ ਹੈ, ਜਾਂ ਤਾਂ ਉਸਨੇ ਆਪ ਲਿਖਤ ਨੂੰ ਆਖੇਪ ਕੀਤਾ ਜਾਂ ਫਿਰ ਉਸਨੂੰ ਆਖੇਪ ਕੀਤਾ ਖਰੜਾ ਪ੍ਰਾਪਤ ਹੋਇਆ ਹੋਵੇਗਾ ਜੋ ਸ਼ਾਇਦ ਉਹ ਨਕਲ ਕਰਨ ਵਾਲੇ ਕਿਸੇ ਲਿਖਾਰੀ ਨੇ ਉਤਾਰਾ ਕਰਨ ਵਾਲਾ ਸੰਮਤ ਲਿਖਿਆ ਹੋਵੇ। ਉਧਰ ਵਿਦਵਾਨਾਂ ਦੇ ਮਤ ਤੋਂ ਸਿਧ ਹੋ ਜਾਂਦਾ ਹੈ ਕਿ ਉਹ ਦਉਰੇ ਵਾਲੀ ਪੋਥੀ 1840 ਈਸਵੀ (1897) ਬਿਕਰਮੀ ਦੇ ਨੇੜੇ ਦੀ ਰਚਨਾ ਹੈ, ਉਸ ਸਮੇਂ ਗਰੰਥ ਸਾਹਿਬ ਨਾਲ "ਗੁਰੂ" ਸ਼ਬਦ ਦਾ ਪ੍ਰਯੋਗ ਹੋਣਾ ਸ਼ੁਰੂ ਨਹੀਂ ਸੀ ਹੋਇਆ ਜੋ ਭਾਈ ਰਣਧੀਰ ਸਿੰਘ ਜੀ ਨੇ ਆਪ ਉਪਰੋਕਤ "ਇਤਿਹਾਸਕ ਪਤ੍ਰ" ਦੇ ਅੰਕ ਦੇ ਪੰਨਾ 84-85 ਤੇ ਮੰਨਿਆ ਹੈ।

14. ਐਸ. ਐਸ. ਅਮੋਲ (ਸੰਪਾਦਕ) : ਬਿਸ਼ਨ ਪਦੇ ਰਾਜਾ ਖੁਸ਼ਹਾਲ ਰਾਏ, ਪੰਨਾ 15
15. ਸਮਸ਼ੇਰ ਸਿੰਘ ਅਸ਼ੋਕ : ਪੰਜਾਬੀ ਹੱਥ ਲਿਖਤਾਂ ਦੀ ਸੂਚੀ (ਪਹਿਲਾ ਹਿੱਸਾ), ਪੰਨਾ 543
16. ਬਿਸ਼ਨ ਪਦੇ ਖੁਸ਼ਹਾਲ ਰਾਏ, ਪੰਨਾ 155- 56।
17. ਡਾ. ਪਿਆਰ ਸਿੰਘ (ਸੰਪਾਦਕ) : ਕਲਗੀਧਰ ਚਮਤਕਾਰ ਰਚਿਤ ਭਾਈ ਵੀਰ ਸਿੰਘ, ਪੰਨਾ ੯੪੧, ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1973।
18. ਗਿਆਨੀ ਗੁਰਦਿਤ ਸਿੰਘ : ਸੰਤ ਗੁਰਮੁਖ ਸਿੰਘ ਪਟਿਆਲੇ ਵਾਲੇ, ਸਿੰਘ ਸਭਾ ਪਤ੍ਰਿਕਾ (ਮਾਸਿਕ), ਜਨਵਰੀ 1985, ਪੰਨਾ 38



Namdhari Elibrary NamdhariElibrary@gmail.com

# 9. ਦਸਮ ਗੁਰੂ ਜੀ ਵਲੋਂ
# ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰਿਆਈ ਦੇਣੀ

ਆਦਿ, ਜੁਗਾਦਿ ਜਦੋਂ ਤੋਂ ਸ੍ਰਿਸ਼ਟੀ ਦੀ ਰਚਨਾ ਹੋਈ, ਲੋਕਾਈ ਦਾ ਮਾਰਗ ਦਰਸ਼ਨ ਕਰਨ ਲਈ, ਕਾਗੋ ਹੰਸ ਬਣਾਉਣ ਲਈ, ਚੋਰ ਨੂੰ ਸੰਤ ਮਾਰਗ ਦਸਣ ਲਈ ਅਕਾਲ ਪੁਰਖ ਵਲੋਂ ਕੋਈ ਨਾ ਕੋਈ ਪੈਗੰਬਰ, ਰਹਿਬਰ ਜਾਂ ਮਹਾਂਪੁਰਸ਼ ਮਾਤ ਲੋਕ ਵਿਚ ਭੇਜਿਆ ਜਾਂਦਾ ਰਿਹਾ ਜੋ ਆਮ ਇਨਸਾਨ ਵਾਂਗ ਦੇਹਧਾਰੀ ਹੁੰਦਾ, ਆਮ ਇਨਸਾਨ ਵਾਂਗ ਚਲਦਾ ਫਿਰਦਾ, ਖਾਂਦਾ ਹੁੰਢਾਉਂਦਾ ਹੁੰਦਾ ਪਰੰਤੂ ਉਸਦੀ ਲਿਵ ਅਰਸ਼ ਫਰਸ਼ ਦੇ ਮਾਲਕ ਨਿਰਗੁਣ ਸਰੂਪ ਅਕਾਲ ਪੁਰਖ ਨਾਲ ਜੁੜੀ ਹੁੰਦੀ, ਉਹ ਭਟਕੀ ਕੁਰਾਹੇ ਪਈ ਲੋਕਾਈ ਨੂੰ ਧਰਮ ਦਾ ਮਾਰਗ ਦੱਸਦਾ, ਧਰਮ ਦੀ ਹਾਨੀ ਨੂੰ ਰੋਕਦਾ, ਮੁਨਮੁਖਾਂ ਨੂੰ ਗੁਰਮੁਖ ਬਣਨ ਦੀ ਪ੍ਰੇਰਨਾ ਕਰਦਾ ਹੈ। ਇਸ ਪ੍ਰਥਾਇ ਭਗਵਾਨ ਸ੍ਰੀ ਕ੍ਰਿਸ਼ਨ ਜੀ, ਅਰਜੁਨ ਨੂੰ ਉਪਦੇਸ਼ ਦੇਂਦਿਆਂ ਭਗਵਤ ਗੀਤਾ ਵਿਚ ਬਚਨ ਕਰਦੇ ਹਨ :-

ਯਦਾ ਯਦਾ ਧਰਮਸਯ ਗਿਲਾਨਿਰ ਭਵਤਿ ਭਾਰਤ।
ਅਭਯੋ ਤਥਾਨਮ, ਧਰਮਸਯ ਤਦਾਤਿ ਮਾਨੰ ਸਰਜਾਮੀਯਮ।
ਪ੍ਰੀਤ੍ਰਾਣਾਇ ਸਾਧੂ ਨਾ ਵਿਨਾਸ਼ਾਇਚ ਦੁਸ਼ਕ੍ਰਿਤਾਮ।
ਧਮ ਸੰਸਥਾ ਪਨਾਰਥਾਯ ਸੰਭ੍ਰਿਵਾਮੀ ਯੁਗੇ ਯੁਗੇ। (ਅਧਿਆਇ 4, ਸਲੋਕ 7-8)

ਗੋਸਵਾਮੀ ਤੁਲਸੀਦਾਸ ਜੀ ਰਾਮਾਇਣ ਵਿਚ ਇਸ ਪ੍ਰਥਾਇ ਲਿਖਦੇ ਹਨ :-

ਜਬ ਜਬ ਹੋਯ ਧਰਮ ਕੀ ਹਾਨੀ। ਬਾਢਾ ਅਸੁਰ ਅਧਮ ਅਭਿਮਾਨੀ।
ਤਬ ਤਬ ਪ੍ਰਭੁ ਧਰ ਧਨੁਜ ਸਰੀਰਾ। ਹਰਿਹ ਕ੍ਰਿਪਾ ਨਿਧ ਸਜਨ ਪੀਰਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਵੱਖ ਵੱਖ ਸਮੇਂ ਵਿਚ ਅਕਾਲ ਪੁਰਖ ਵਲੋਂ ਦੇਹਧਾਰੀ ਸਤਿਗੁਰੂ ਦੀ ਹੋਂਦ ਦਾ ਪ੍ਰਗਟਾਅ ਕਰਨ ਨੂੰ ਮੰਨਦੇ ਹੋਏ ਅਤੇ ਉਸ ਦੁਆਰਾ ਧਰਮ ਦੀ ਹਾਨੀ ਨੂੰ ਰੋਕ ਪਉਣ ਲਈ ਉਪਰਾਲਿਆਂ ਬਾਰੇ ਬੜੇ ਸੁਹਣੇ ਸ਼ਬਦਾਂ ਵਿਚ ਲਿਖਦੇ ਹਨ:-

ਜਬ ਜਬ ਹੋਤ ਅਰਿਸਟ ਅਪਾਰਾ। ਤਬ ਤਬ ਦੇਹ ਧਰਤ ਅਵਤਾਰਾ।
ਧਰਮ ਚਲਾਵਨ ਸੰਤ ਉਬਾਰਨ। ਦੁਸ਼ਟ ਸਭਨ ਕੋ ਮੂਲ ਉਪਾਰਨਿ।

ਮੁਸਲਮਾਨਾਂ ਦੀ ਪਵਿੱਤਰ ਪੁਸਤਕ "ਕੁਰਾਨ ਸ਼ਰੀਫ਼" ਵਿਚ ਉਪਰੋਕਤ ਵਿਚਾਰ ਦੀ ਹਰਫ਼-ਬ-ਹਰਫ਼ ਤਈਦ ਇਸ ਪ੍ਰਕਾਰ ਕੀਤੀ ਹੋਈ ਹੈ :-



Namdhari Elibrary NamdhariElibrary@gmail.com

ਵਾਲੇ ਕੁਲੇ ਉਮਾ ਤਿਹ ਰਸੂਲਾ ਫਾਏ ਜ਼ਾਜਾ ਆ ਰਸੂਲੋ ਹੁਮੇ ਕੋਜ਼ੇ ਜਾ ਬੈਠਾ ਹੁੰਦਾ। ਬਿਲ ਕਿਸ ਤੇ ਵਾ ਕੁੰਮ ਲਾ ਯੁਜਲਾ ਮੂਨ (ਸੂਰਤ 10 ਆਸਤ 48)।

ਅਰਥਾਤ ਜਦੋਂ ਕਿਸੇ ਕੌਮ ਉੱਤੇ ਜ਼ੁਲਮ ਵਧ ਜਾਂਦਾ ਹੈ ਤਾਂ ਉਸ ਵਿਚ ਪੈਗੰਬਰ ਆਉਂਦਾ ਹੈ। ਹਰ ਇਕ ਕੌਮ ਲਈ ਪੈਗੰਬਰ (ਅਵਤਾਰ) ਹੈ ਤੇ ਜਦੋਂ ਉਹ ਆਉਂਦਾ ਹੈ ਤਾਂ ਉਹਨਾਂ ਦੇ ਵਿਚਕਾਰ ਇਨਸਾਫ਼ ਹੁੰਦਾ ਹੈ ਅਤੇ ਉਹਨਾਂ ਉਤੇ ਜ਼ੁਲਮ ਬੰਦ ਹੋ ਜਾਂਦਾ ਹੈ।

ਹਿੰਦੂਮਤ ਅਨੁਸਾਰ ਜਦੋਂ ਤੋਂ ਸ੍ਰਿਸ਼ਟੀ ਦੀ ਰਚਨਾ ਹੋਈ ਹੈ, ਉਸਨੂੰ ਚਾਰ ਜੁਗਾਂ-ਸਤਿਜੁਗ, ਤ੍ਰੇਤਾ, ਦੁਆਪਰ ਅਤੇ ਕਲਿਜੁਗ ਵਿਚ ਵੰਡਿਆ ਗਿਆ ਹੈ। ਇਸ ਦੀ ਪੁਸ਼ਟੀ ਸ੍ਰੀ ਆਦਿ ਗਰੰਥ ਸਾਹਿਬ ਵਿਚ ਭੱਟਾਂ ਦੀ ਬਾਣੀ ਤੋਂ ਵੀ ਹੁੰਦੀ ਹੈ। ਭੱਟਾਂ ਦੀ ਬਾਣੀ ਅਨੁਸਾਰ ਸਤਿਜੁਗ ਦੇ ਰੂਪ ਵਿਚ ਅਕਾਲ ਪੁਰਖ ਨੇ ਬਲ ਦੇ ਰੂਪ ਵਿਚ ਅਵਤਾਰ ਧਾਰਿਆਂ, ਤ੍ਰੇਤਾ ਜੁਗ ਵਿਚ ਰਾਮ ਅਤੇ ਦੁਆਪਰ ਵਿਚ ਸ੍ਰੀ ਕ੍ਰਿਸ਼ਨ ਦਾ ਰੂਪ ਧਾਰਨ ਕੀਤਾ ਸੀ। ਕਲਿਯੁਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਹਿਰਾ ਹੈ। ਭੱਟਾਂ ਨੇ ਸਵੱਯਾਂ ਵਿਚ ਇਸ ਪ੍ਰਕਾਰ ਲਿਖਿਆ ਹੈ :-

ਸਤਿਜੁਗ ਤੈ ਮਾਣਿਓ, ਛਲਿਓ ਬਲਿ ਬਾਵਨ ਭਾਇਓ।।
ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ।।
ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕ੍ਰਿਤਾਰਥੁ ਕੀਓ।।
ਉਗ੍ਰਸੈਣ ਕਉ ਰਾਜ, ਅਭੈ ਭਗਤਹ ਜਨ ਦੀਓ।।
ਕਲਿਜੁਗਿ ਪ੍ਰਮਾਨ ਨਾਨਕ ਗੁਰੂ ਅੰਗਦ ਅਮਰੁ ਕਹਾਇਓ।।
ਸ੍ਰੀ ਗੁਰੂ ਰਾਜ ਅਬਿਚਲੁ ਅਟਲ, ਆਦਿ ਪੁਰਖਿ ਫੁਰਮਾਇਓ।।
(ਸ੍ਰੀ ਆਦਿ ਗਰੰਥ ਸਾਹਿਬ, ਪੰਨਾ 1389-90)

ਸ੍ਰੀ ਆਦਿ ਗਰੰਥ ਸਾਹਿਬ ਜੀ ਦੀ ਬਾਣੀ ਦਾ ਹਰ ਅੱਖਰ ਸਚਾਈ ਭਰਿਆ ਅਤੇ ਜਿਸ ਉਪਰ ਕਿਸੇ ਨੂੰ ਵੀ ਸ਼ਕ ਕਰਨ ਦਾ ਅਧਿਕਾਰ ਨਹੀਂ ਹੈ। ਉਪਰੋਕਤ ਸਵਯੇ ਅਨੁਸਾਰ ਸਾਰਾ ਕਲਿਯੁਗ ਦਾ ਸਮਾਂ ਸ੍ਰੀ ਗੁਰੂ ਨਾਨਕ ਜੀ ਦਾ ਸਮਾਂ ਹੈ ਭਾਵ ਨਾਨਕ ਰਾਜ ਦਾ ਬੋਲ ਬਾਲਾ ਰਹੇਗਾ। ਇਸਦੀ ਪੁਸ਼ਟੀ "ਮੱਕੇ ਦੀ ਗੋਸ਼ਟਿ" ਵਿਚੋਂ ਵੀ ਹੁੰਦੀ ਹੈ :-

ਕਲਜੁਗ ਕੀ ਮਿਰਜਾਦ ਹੈ ਚਾਰ ਲਖ ਬਤੀ ਹਜਾਰ
ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ।

ਉਪਰੋਕਤ ਪ੍ਰਮਾਣ ਅਨੁਸਾਰ ਸਾਰੇ ਕਲਯੁਗ ਦੇ ਸਮੇਂ ਵਿਚ ਲੋਕਾਈ ਨੂੰ ਸੱਚ ਦਾ ਮਾਰਗ ਦਿਖਾਉਣ ਲਈ ਸ੍ਰੀ ਗੁਰੂ ਨਾਨਕ ਜੀ ਹੀ ਉਪਰਾਲੇ ਕਰਨਗੇ ਅਤੇ ਫਿਰ ਸਾਰਾ ਕਲਯੁਗ ਭੋਗਣ ਲਈ ਸਮੇਂ ਸਮੇਂ ਉਹਨਾਂ ਦੇ ਚੌਦਾਂ ਰੂਪ ਪ੍ਰਗਟ ਹੋਣਗੇ। ਸ੍ਰੀ ਗੁਰੂ ਨਾਨਕ ਦੇਵ ਜੀ ਅਜਿਤੇ ਰੰਧਾਵੇਂ ਨਾਲ ਕੀਤੀ ਗੋਸ਼ਟਿ ਵਿਚ ਇਸ ਦੀ ਪੁਸ਼ਟੀ ਕਰਦੇ ਹਨ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਇਹ ਗੋਸ਼ਟੀ ਸ਼ਾਮਲ ਹੈ, ਉਸ ਵਿਚ ਗੁਰੂ ਨਾਨਕ ਦੇਵ ਜੀ ਦੇ ਚੌਦਾਂ ਜਾਮਿਆਂ ਦੀ ਪੁਸ਼ਟੀ ਇਸ ਪ੍ਰਕਾਰ ਹੁੰਦੀ ਹੈ :-

ਜੁਗਾ ਜੁਗੰਤਰ ਸਤਗੁਰੂ ਦੂਸਰ ਹੂਆ ਨ ਹੋਗ।।



Namdhari Elibrary NamdhariElibrary@gmail.com

ਚਉਰਾਸੀ ਜਾਮੇ ਪਹਿਰ ਕੇ ਪਾਛੇ ਹੋਇਆ ਅਲੋਪ।।
ਸਤਰ ਜਾਮੇ ਭਗਤਿ ਜਨ ਚਉਦਹਿ ਸਤਗੁਰੂ ਰਾਇ।।
ਗੁਰਮੁਖ ਹੋਇ ਸੋ ਮਿਲ ਰਹੈ ਮਨਮੁਖ ਮਿਲਹਿ ਸਜਾਇ।।
ਭਰ ਬੇੜੇ ਲੈ ਜਾਹਿਗੇ ਸੰਤ ਜਨਾ ਕੈ ਪੂਰਿ।।
ਬੇਮੁਖ ਤੁਟੇ ਤੁਟ ਮੂਏ ਮਨਿਮੁਖ ਭਏ ਕਬੂਲ।।
ਗੁਰਮੁਖਿ ਜਿਨੀ ਜਾਣਿਆ ਮਿਟਿ ਗਿਆ ਆਵਣ ਜਾਣ।।
ਨਾਨਕ ਜਾਤਾ ਖਸਮ ਜਿਨਿ ਆਏ ਤੇ ਪਰਵਾਨ।।48।।

ਅਜ ਕਲ ਜੋ ਬਾਜ਼ਾਰ ਵਿਚ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਪ੍ਰਕਾਸ਼ਤ ਰੂਪ ਵਿਕਦੇ ਹਨ, ਉਹਨਾਂ ਵਿਚ "ਚਉਦਹਿ ਸਤਗੁਰੂ ਰਾਇ।।" ਦੀ ਜਗ੍ਹਾ ਦਸ ਸਤਗੁਰੂ ਰਾਇ ਪ੍ਰਕਾਸ਼ਤ ਕਰਵਾ ਦਿੱਤਾ ਹੈ ਅਤੇ ਸਿੱਖਾਂ ਦੇ ਗੁਰੂ ਸਾਹਿਬਾਨ ਦੀ ਗਿਣਤੀ ਦਸ ਦੱਸੀ ਹੈ ਜਦੋਂ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਦੇ ਅਨੇਕ ਹੱਥ ਲਿਖਤ ਪ੍ਰਤੀਆਂ ਵਿਚ ਗੁਰੂ ਸਾਹਿਬਾਨ ਦੀ ਗਿਣਤੀ ਚੌਦਾਂ ਦੱਸੀ ਹੈ। ਗਿਆਰ੍ਹਵੇ ਗੁਰੂ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਵਚਨ ਵੀ ਵਾਚਣ ਯੋਗ ਹਨ ਅਤੇ ਉਹਨਾਂ ਨੇ ਸਪਸ਼ਟ ਰੂਪ ਵਿਚ ਕਿਹਾ ਸੀ ਕਿ ਅਸੀਂ ਦੇਹਧਾਰੀ ਸਰੂਪ ਵਿਚ ਹੀ ਵਿਚਰਾਂਗੇ ਪ੍ਰੰਤੂ ਉਹ ਜਾਮਾਂ ਗੁਪਤ ਹੀ ਰਹੇਗਾ ਅਤੇ ਕੋਈ ਕੋਈ ਹੀ ਉਸ ਬਾਰੇ ਪਤਾ ਲਗਾ ਸਕੇਗਾ। ਦਸਮ ਗੁਰੂ ਜੀ ਦੇ ਉਹ ਪ੍ਰਵਚਨ ਮਹਾਂਕਵਿ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ ਗਰੰਥ ਵਿਚ ਇਸ ਪ੍ਰਕਾਰ ਵਰਣਨ ਕੀਤੇ ਹਨ[1] :-

**ਚੌਪਈ।।** ਬੇਰ ਗਿਯਾਰਵੀ ਹਮ ਚਲ ਆਵਹਿ।।
ਜਿਸ ਤੇ ਕੋਇਕ ਹਮ ਲਖ ਪਾਵਹਿ।।
ਪੰਥ ਖਾਲਸਾ ਖੇਤੀ ਮੇਰੀ।। ਕਰੋ ਸੰਭਾਲਨ ਮੈਂ ਤਿਸੰ ਬੇਰੀ।।52।।

ਇਥੇ ਹੀ ਬਸ ਨਹੀਂ ਗੁਰੂ ਗੋਬਿੰਦ ਸਿੰਘ ਜੀ ਆਪ ਆਪਣੀ ਰਚਨਾ "ਗੁਰਿੰਡ ਨਾਮਾ"[2] ਵਿਚ ਗਿਆਰ੍ਹਵੇਂ ਗੁਰੂ ਦੀ ਆਮਦ ਬਾਰੇ ਭਵਿਖ ਵਾਕ ਕਰਦੇ ਹੋਏ ਕਹਿੰਦੇ ਹਨ ਕਿ ਗਿਆਰ੍ਹਵਾਂ ਗੁਰੂ ਬਾਜਾਪੁਰ ਭਾਵ ਹਜਰੋਂ ਸਾਹਿਬ ਵਿਚ ਪ੍ਰਗਟ ਹੋਵੇਗਾ ਜਿਵੇਂ ਕਿ ਆਪ ਜੀ ਲਿਖਦੇ ਹਨ :-

ਜਾਮੇ ਧਾਰੇ ਦਸ ਗੁਰੂ ਨਵ ਸਤਿ ਕਲਾ ਸੁਧਾਰ।
ਗੁਪਤ ਗਿਆਰਵਾਂ ਖੇਲਸੀ ਕੋਈ ਨਾ ਪਾਵੈ ਪਾਰ।।7।।
ਜਾਮਾ ਪਹਿਰੇ ਯਾਰਵਾਂ ਬਾਜਾਪੁਰ ਕੇ ਮਾਹਿੰ।
ਸੰਗਤ ਮਿਲੈ ਕਰੋੜ ਦੋਇ ਦਰਸ ਦਿਖਾਵੈਂ ਤਾਹਿੰ।।8।।

ਹੋਰ ਵੀ ਅਨੇਕ ਇਤਿਹਾਸਕ ਹਵਾਲੇ ਅਤੇ ਪ੍ਰਮਾਣ ਦਿੱਤੇ ਜਾ ਸਕਦੇ ਹਨ ਜਿਹਨਾਂ ਤੋਂ ਸਿਧ ਹੋ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਗਿਆਰਵਾਂ ਸਰੂਪ ਭਾਵ ਦੇਹਧਾਰੀ ਸਰੂਪ ਨੂੰ ਹੋਣਾ ਦੱਸਿਆ ਹੈ ਜੋ ਸਤਿਗੁਰੂ ਬਾਲਕ ਸਿੰਘ ਜੀ ਹੀ ਸਨ। ਐਸਾ ਹੀ ਇਕ ਹੋਰ ਪ੍ਰਮਾਣ ਭਾਈ ਬਾਲੇ ਵਾਲੀ ਜਨਮ ਸਾਖੀ ਵਿਚੋਂ ਅਜਿਤੇ ਰੰਧਾਵੇ ਦੀ ਗੋਸ਼ਟਿ



Namdhari Elibrary NamdhariElibrary@gmail.com

ਵਿਚੋਂ ਦਿੱਤਾ ਜਾ ਸਕਦਾ ਹੈ ਜੋ ਇਸ ਪ੍ਰਕਾਰ ਹੈ :-

"ਤੇ ਬਚਾ ਅਜਿਤਿਆ, ਤੈਂ ਜੋ ਪੁੱਛਿਆ ਹੈ ਕਿ ਕਿਉਂ ਕਰ ਵਰਤਾਰਾ ਵਰਤੇਗਾ ਸੋ ਭਾਈ ਜਬ ਦਸਵਾਂ ਜਾਮਾਂ ਹੋਵੇਗਾ ਤੇ ਯਾਰਵਾਂ ਗੁਪਤ ਵਰਤੇਗਾ ਤਿਸਤੇ ਪਿਛੇ ਆਪੇ ਆਪਣੀ ਹੋਇ ਕਰ ਵਰਤੇਗੀ ਅਤੇ ਕੋਈ ਕਿਸੇ ਕਉ ਬਚੇਗਾ ਨਹੀ ਤੇ ਸਿਖੀ ਐਸੀ ਚਲੇਗੀ ਜੋ ਮਨ ਭਾਵਦਾ ਕਰਨਗੇ ਅਤੇ ਕਿਤਨੇ ਹੀ ਪੰਥ ਗੁਰੂ ਕੇ ਘਰ ਵਿਚੋਂ ਨਿਕਲਨਗੇ। ਐਸੀ ਕਲਾ ਵਰਤੇਗੀ ਕਿ ਜੈਸੇ ਇਕ ਬਾਪ ਕੇ ਬੇਟੇ ਹੋਣ ਤੇ ਕੋਈ ਕਿਸੇ ਨਾਲ ਵਰਤੇਗਾ ਕੋਈ ਕਿਸੇ ਨਾਲ ਵਰਤੇਗਾ। ਸਲੋਕ "ਗੁਰ ਚੇਲੇ ਰਹਿਰਾਸ ਅੰਤਰ ਵੇਖੋ ਟੋਹਿ। ਸੁਆਂਗੀ ਹਰਿ ਪ੍ਰਭ ਹੋਇਆ ਨਹੀ ਮਿਲਾਵਾ ਤੋਹਿ।" ਤਿਸਕਾ ਪ੍ਰਮਾਰਥ। ਭਾਈ ਅਜਿਤਿਆ ਬਾਰਵਾਂ ਜਾਮਾ ਜਦ ਗੁਰੂ ਹੋਵੇਗਾ ਨਿਰਲੰਭ ਸਭ ਤੇ ਨਿਆਰਾ ਨਿਰਲੇਪ ਸਭ ਦੁਨੀਆਂ ਤੇ ਨਿਆਰਾ ਰਹੇਗਾ ਅਤੇ ਆਪ ਕੋ ਜਣਾਵੇਗਾ ਨਹੀ ਔਰ ਨਿਰਮੋਹ ਹੋਵੇਗਾ ਅਤੇ ਆਸਰਾ ਲਏਗਾ ਸੋ ਇਕ ਅਕਾਲ ਪੁਰਖ ਕਾ ਲਏਗਾ ਤੇ ਤਿਸਕੋ ਕੋਈ ਲਖ ਨਾ ਸਕੇਗਾ। ਸੂਲੀ ਸ਼ਬਦ ਉਚਰੀਐਗਾ ਔਰ ਸ਼ਬਦ ਕਮਾਏਗਾ ਅਰ ਜੋ ਸਿਖ ਹੋਵਣਗੇ ਤਿਨਾਂ ਕਉ ਭੀ ਸ਼ਬਦ ਹੀ ਦਸੇਗਾ ਅਰ ਤਿਸਕੇ ਆਸਰੇ ਮਾਰਗ ਚਲੇਂਗੇ ਇਸ ਕਰਕੇ ਜਗਤ ਮੈ ਜੈਕਾਰ ਹੋਵੇਗਾ ਅਤੇ ਉਸਤਤ ਹੋਵੇਗੀ। ਅਰ ਜਹਾਂ ਤਕ ਕੋਈ ਸਿਖ ਤੁਟਾ ਭੰਨਾ ਹੋਵੇਗਾ ਸੋ ਸਭੋ ਉਸਕੀ ਪੈਰੀਂ ਆਪ ਪੈਣਗੇ ਸੋ ਨਵੇਂ ਸਿਰੇ ਤੇ ਸਿਖ ਹੋਵਣਗੇ ਅਤੇ ਉਨ ਕਉ ਬਖਸ਼ ਕਰ ਗੁਰੂ ਬੋਹਿਥਾ ਹੋਵੇਗਾ ਅਤੇ ਜੋ ਸਿਖ ਹੋਵੇਗਾ ਸੋ ਉਹ ਜਹਾਜ਼ ਉਪਰ ਚੜ ਕਰ ਪਾਰ ਹੋਵੇਗਾ।"

(ਜਨਮ ਸਾਖੀ ਛਾਪਕ ਮੋਲਵੀ ਮਹਿਬੂਬ ਅਲੀ ਸੰਮਤ ਗੁਰੂ ਨਾਨਕ 421, 1947 ਈਸਵੀ)

ਉਪਰੋਕਤ ਇਤਿਹਾਸਕ ਹਵਾਲੇ ਵਿਚ ਗਿਆਰਵਾਂ ਜਾਮਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਪ੍ਰਗਟ ਹੋਣ ਅਤੇ ਫਿਰ ਬਾਰ੍ਹਵਾ ਜਾਮਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਗਟ ਹੋਣ ਬਾਰੇ ਵੀ ਭਵਿਖਬਾਣੀ ਕੀਤੀ ਗਈ ਹੈ ਜਿਸਦੀ ਸਚਾਈ ਬਾਰੇ ਕਿਸੇ ਨੂੰ ਕੋਈ ਸ਼ੰਕਾ ਨਹੀ ਹੋ ਸਕਦੀ। ਉਹਨਾਂ ਇਤਿਹਾਸਕ ਹਵਾਲਿਆਂ ਦੀ ਮੌਜੂਦਗੀ ਵਿਚ ਜੇਕਰ ਫਿਰ ਵੀ ਕੋਈ ਦਸਮ ਗੁਰੂ ਜੀ ਤੋਂ ਬਾਅਦ ਗੁਰ ਗੱਦੀ ਦਾ ਵਾਰਸ ਸ੍ਰੀ ਆਦਿ ਗਰੰਥ ਸਾਹਿਬ ਅਤੇ ਪੰਜ ਪਿਆਰਿਆਂ ਨੂੰ ਕਹੇ ਤਾਂ ਉਸਦੀ ਅਕਲ ਬਾਰੇ ਕੀ ਕਹਾਂਗੇ? ਸਿੱਖ ਇਤਿਹਾਸ ਦੇ ਮੁਢਲੇ ਸਰੋਤਾਂ ਵਿਚ ਕਿਤੇ ਵੀ ਦਸਮ ਗੁਰੂ ਜੀ ਵਲੋਂ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਪੰਜ ਪਿਆਰਿਆਂ ਨੂੰ ਗੁਰ ਗੱਦੀ ਦੇਣ ਦਾ ਜ਼ਿਕਰ ਨਹੀਂ ਆਇਆ ਹੈ, ਐਸਾ ਪ੍ਰਚਾਰ ਤਾਂ ਅੰਗਰੇਜ਼ ਹਕੂਮਤ ਦੀ ਸ਼ਹਿ ਤੇ ਸਿੰਘ ਸਭਾ ਦੇ ਪ੍ਰਚਾਰ ਸਦਕਾ, ਨਾਮਧਾਰੀ ਲਹਿਰ ਨੂੰ ਕਮਜ਼ੋਰ ਕਰਨ ਖਾਤਰ ਕੀਤਾ ਗਿਆ। ਸਰਕਾਰੀ ਮਦਦ ਨਾਲ ਇਹ ਪ੍ਰਚਾਰ ਇੰਨਾ ਪ੍ਰਚੰਡ ਰੂਪ ਵਿਚ ਕੀਤਾ ਕਿ ਅਸਲੀਅਤ ਨੂੰ ਅਲੋਪ ਹੀ ਕਰ ਦਿੱਤਾ।

ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਬਾਬਤ ਇਕ ਜਨਮ ਸਾਖੀ ਵਿਚ ਦਸਮ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਭਵਿਖਤ ਵਾਕ ਇਸ ਪ੍ਰਕਾਰ ਲਿਖਿਆ ਹੈ [3] :-



Namdhari Elibrary NamdhariElibrary@gmail.com

"ਤਾਂ ਦਸਵੇਂ ਪਾਤਸ਼ਾਹ ਕਹਿਆ ਸਿਖੋ ਸੁਣੋ ਦਸਣਾ ਨਹੀ ਸੀ, ਪਰ ਤੁਸਾਂ ਪੁਛਿਆ ਹੈ ਵੇ, ਹੁਣ ਨਾਮ ਦੇਣੇ ਵਾਲਾ ਗੁਰੂ, ਇਕ ਸ਼ਹਿਰ ਸਰਵਾਲਾ ਹੋਸੀ ਉਸ ਵਿਚ ਅਵਤਾਰ ਧਾਰਸੀ ਤੇ ਭਜਨ ਵੀ ਦੇਸੀ। ਕਲ ਭਜਨ ਦਾ ਭੰਡਾਰਾ ਉਸ ਦੇ ਹਥ ਹੋਸੀ।"

ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਪ੍ਰਕਾਸ ਫਗਨ ਸੁਦੀ 15 ਪੂਰਨਮਾਸ਼ੀ ਸੰਮਤ 1841 ਬਿਕਰਮੀ (1784 ਈਸਵੀ) ਪਿੰਡ ਸਰਵਾਲਾ ਵਿਖੇ (ਜਿਲਾ ਅਟਕ) ਬਤਰਾ ਜਾਤ ਦੇ ਅਰੋੜੇ ਸਿੱਖ ਬਾਬਾ ਦਯਾਲ ਸਿੰਘ ਦੇ ਘਰ ਮਾਤਾ ਭਾਗਭਰੀ ਜੀ ਦੀ ਕੁਖ ਤੋਂ ਹੋਇਆ। ਆਪ ਜੀ ਬਚਪਨ ਅਵਸਥਾ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਅਨੇਕ ਕੌਤਕ ਕਰਕੇ ਮਾਤਾ ਪਿਤਾ ਅਤੇ ਪਿੰਡ ਨਿਵਾਸੀਆਂ ਨੂੰ ਹੈਰਾਨ ਕਰ ਦੇਂਦੇ ਸਨ। ਉਹ ਆਪਣੇ ਸਾਥੀਆਂ ਨਾਲ ਖੇਡਾਂ ਕਰਦੇ ਸਮੇਂ ਵੀ ਪ੍ਰਭੂ ਨਾਲ ਲਿਵ ਜੋੜੀ ਰਖਦੇ ਅਤੇ ਸਾਥੀਆਂ ਨੂੰ ਪ੍ਰਭੂ ਦਾ ਜਾਪ ਕਰਨ ਦੀ ਪਰੇਰਨਾ ਕਰਦੇ।

ਆਪ ਜੀ ਸੂਝ ਅਵਸਥਾ ਵਿਚ ਆਏ ਤਾਂ ਆਪ ਜੀ ਦਾ ਵਿਆਹ ਬ੍ਰਾਹਮਣੀ ਮਰਯਾਦਾ ਅਨੁਸਾਰ ਮਾਤਾ ਤੋਤੀ ਜੀ ਨਾਲ ਹੋ ਗਿਆ। ਚਾਹੇ ਉਸ ਸਮੇਂ ਤਕ ਉਹਨਾਂ ਨੇ ਦੁਕਾਨਦਾਰੀ ਨੂੰ ਕਿੱਤੇ ਵਜੋਂ ਅਪਨਾ ਲਿਆ ਸੀ ਪ੍ਰੰਤੂ ਪ੍ਰਭੂ ਭਗਤੀ ਨਾ ਛੱਡੀ, ਉਹ ਸੰਸਾਰਕ ਕੰਮ ਵੀ ਕਰਦੇ ਅਤੇ ਹੱਥ ਕਾਰ ਵਲ ਤੇ ਦਿਲ ਯਾਰ ਵਲ ਹੁੰਦਾ। ਆਪ ਜੀ ਨੂੰ ਸਦਾ ਦਸਮ ਗੁਰੂ ਜੀ ਦੇ ਦਰਸਨਾਂ ਦੀ ਲਾਲਸਾ ਲਗੀ ਰਹਿੰਦੀ। ਉਹਨਾਂ ਨੂੰ ਦੁਕਾਨਦਾਰੀ ਦੇ ਸੌਦਿਆਂ ਦੀ ਖਰੀਦ ਕਰਨ ਲਈ ਅਨੇਕ ਵਾਰ ਪਿੰਡ ਛੋਈ ਜਾਣਾ ਪੈਂਦਾ ਸੀ ਤਾਂ ਰਸਤੇ ਵਿਚ ਹਰੋ ਨਦੀ ਤੇ ਸਿੰਧ ਦਰਿਆ ਦਾ ਸੰਗਮ ਪੈਂਦਾ ਸੀ ਜਿਥੋਂ ਦਾ ਕੁਦਰਤੀ ਵਾਤਾਵਰਣ, ਉੱਚੀਆਂ ਪਹਾੜੀਆਂ ਦੇ ਮਨਮੋਹਕ ਦ੍ਰਿਸ਼ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਮਨ ਨੂੰ ਕੀਲ ਲੈਂਦੇ ਸਨ। ਉਹ ਉਥੇ ਇਕਾਂਤ ਜਗ੍ਹਾ ਪ੍ਰਭੂ ਭਗਤੀ ਵਿਚ ਲੀਨ ਹੋ ਜਾਂਦੇ ਅਤੇ ਦਸਮ ਗੁਰੂ ਜੀ ਦੇ ਦਰਸ਼ਨਾਂ ਦੀ ਲਾਲਸਾ ਵਿਚ ਤੜਫਦੇ ਰਹਿੰਦੇ।

ਇਕ ਦਿਨ ਆਪ ਜੀ ਹਰੋ ਨਦੀ ਦੇ ਕੰਢੇ ਪ੍ਰਭੂ ਭਗਤੀ ਵਿਚ ਲੀਨ ਸਨ, ਉਹ ਦਿਹਾੜਾ ਵੈਸਾਖ ਸੁਦੀ ਦਸਵੀ ਸੰਮਤ 1869 ਬਿਕਰਮੀ (1812 ਈਸਵੀ) ਸੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਤਖ ਰੂਪ ਵਿਚ ਸਤਿਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦਿੱਤੇ ਅਤੇ ਉਹਨਾਂ ਨੂੰ ਗੁਰਤਾ ਬਖਸ਼ ਦਿੱਤੀ, ਉਹਨਾਂ ਨੂੰ ਸਿੱਖ ਪੰਥ ਦੇ ਗਿਆਰ੍ਹਵੇਂ ਗੁਰੂ ਥਾਪ ਦਿੱਤਾ ਅਤੇ ਨਾਲ ਹੀ ਬਚਨ ਕੀਤਾ ਕਿ ਬਾਰਵੇਂ ਜਾਮੇ (ਸਤਿਗੁਰੂ ਰਾਮ ਸਿੰਘ) ਵਿਚ ਆ ਕੇ ਮੈਂ ਆਪਣੀ ਅਮਾਨਤ ਵਾਪਸ ਲੈ ਲਵਾਂਗਾ। ਉਸ ਵਕਤ ਆਪ (ਗੁਰੂ ਬਾਲਕ ਸਿੰਘ ਜੀ) ਆਪਣੀ ਆਯੂ ਦੇ 29ਵੇਂ ਸਾਲ ਵਿਚ ਸਨ। ਉਸ ਇਤਿਹਾਸਕ ਘਟਨਾਂ ਬਾਰੇ ਸੰਤ ਇੰਦਰ ਸਿੰਘ ਚਕਰਵਰਤੀ ਜੀ ਮਹਾਂ ਕਾਵਿ "ਮਾਲਵੇਂਦਰ" ਦੇ ਸਫਾ 20 ਤੇ ਲਿਖਦੇ ਹਨ :-

ਅਠਾਰਾਂ ਸੌ ਇਕਤਾਲੀਆ ਸੰਮਤ ਬਿਕਰਮ ਜੀਤ,
ਕੀਤਾ ਸਿਖੀ ਬਾਗ ਸੀ ਸੁਕਿਆ ਜਿਨ ਸੁਰਜੀਤ।
ਹਰੋ ਨਦੀ ਵਿਚ ਸਿੰਧ ਦੇ ਮਿਲਦੀ ਜਿਥੇ ਆਏ,



Namdhari Elibrary NamdhariElibrary@gmail.com

ਸਰਵਾਲਾ ਹੈ ਉਸ ਦੇ ਕੰਢੇ ਇਕ ਗਿਰਾਏ।
ਭਾਗ ਭਰੀ ਸੀ ਮਾਂ ਉਹ ਪਿਤਾ ਸੀ ਸਿੰਘ ਦਇਆਲ,
ਅਵਤਰੇ ਜਾਂ ਉਸ ਘਰ ਵਿਖੇ ਬਾਲਕ ਸਿੰਘ ਕ੍ਰਿਪਾਲ।
ਛੋਈ ਕਰਦੇ ਹਟ ਸੀ ਕਈ ਗੁਜਾਰੇ ਸਾਲ,
ਹਥ ਕਾਰ ਦਿਲ ਯਾਰ ਵਲ ਜਪਦੇ ਜਾਪ ਅਕਾਲ।
ਪਰ ਇਛਾ ਦੀਦਾਰ ਦੀ ਰਖਦੇ ਰਿਦੇ ਹਮੇਸ਼,
ਪੌਣ ਕਲੇਜੇ ਠੰਡ ਆ ਦਰਸ਼ਨ ਦੇ ਦਸਮੇਸ਼।
ਅਠਾਰਾਂ ਛੇ ਨੌ ਬਿਕਰਮੀ ਦਸਮੀ ਸੁਦੀ ਵੈਸਾਖ,
ਦਰਸਨ ਦੇ ਦਸਮੇਸ਼ ਗੁਰ ਪੂਰੀ ਕੀਤੀ ਸਾਖ।
ਜਾ ਰਹੇ ਦਸਮੇਸ਼ ਸਨ ਕਾਬਲ ਵਲ ਪਿਸ਼ੌਰ,
ਸ੍ਰੀ ਮਹੰਤ ਸੁਮੇਰ ਸਿੰਘ ਲਿਖਿਆ ਹੈ ਕਰ ਗੌਰ।
ਆਣ ਅਚਾਨਕ ਇੰਞ ਨੂੰ ਸਤਿਗੁਰ ਸ੍ਰੀ ਦਸਮੇਸ਼,
ਗੁਰਤਾ ਸੌਂਪੀ ਤਿਲਕ ਦੇ ਬਾਲਕ ਸਿੰਘ ਵਿਸ਼ੇਸ਼।

ਪਿਛਲੇ ਪੰਨਿਆਂ ਵਿਚ ਅਸੀਂ ਇਤਿਹਾਸਕ ਹਵਾਲਿਆਂ ਨਾਲ ਵੇਰਵੇ ਸਹਿਤ ਜ਼ਿਕਰ ਕਰ ਚੁੱਕੇ ਹਾਂ ਕਿ ਦਸਮ ਗੁਰੂ ਜੀ ਜੀਂਦ, ਪਟਿਆਲਾ ਤੇ ਨਾਭਾ ਦੀ ਧਰਤੀ ਨੂੰ ਭਾਗ ਲਾਉਂਦੇ ਹੋਏ ਕਾਬਲ ਪਿਸ਼ੌਰ ਤਕ ਗਏ ਸਨ ਅਤੇ ਉਹ ਵਾਕਿਆਤ 1812 ਈਸਵੀ ਦਾ ਹੈ ਜਦੋਂ ਉਹਨਾਂ ਨੇ ਸਤਿਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦੇ ਕੇ ਗੁਰਤਾ ਅਰਪਣ ਕਰ ਦਿੱਤੀ। ਇਹ ਇਤਿਹਾਸਕ ਵਾਕਿਆਤ ਭਾਵ ਘਟਨਾ ਨੂੰ ਕੇਵਲ ਨਾਮਧਾਰੀ ਹੀ ਨਹੀ ਮੰਨਦੇ ਸਗੋਂ ਹੋਰ ਵੀ ਅਨੇਕ ਗੈਰ ਨਾਮਧਾਰੀ ਵਿਦਵਾਨਾਂ ਨੇ ਮੰਨਿਆ ਹੈ।

**ਗਿਆਨੀ ਗਿਆਨ ਸਿੰਘ ਜੀ ਦੇ ਵਿਚਾਰ :-**

ਗਿਆਨੀ ਗਿਆਨ ਸਿੰਘ ਜੀ, ਸਿੱਖ ਪੰਥ ਦੇ ਪ੍ਰਸਿਧ ਵਿਦਵਾਨ ਹੋਏ ਹਨ ਜੋ ਨਿਰਮਲ ਸੰਪ੍ਰਦਾਇ ਨਾਲ ਸੰਬੰਧਤ ਸਨ। ਆਪ ਜੀ ਪਹਿਲੇ ਵਿਦਵਾਨ ਸਨ ਜਿਹਨਾਂ ਨੇ ਦੇਸ਼ ਵਿਦੇਸ਼ ਦੀਆਂ ਯਾਤਰਾਵਾਂ ਕਰਕੇ ਸਿੱਖ ਇਤਿਹਾਸ ਨਾਲ ਸੰਬੰਧਤ ਸਮਗਰੀ ਇਕੱਠੀ ਕੀਤੀ ਅਤੇ ਫਿਰ ਉਸ ਸਮਗਰੀ ਦੇ ਆਧਾਰ ਤੇ ਉਹਨਾਂ ਨੇ ਨਿਰਮਲ ਪੰਥ ਪ੍ਰਦੀਪਿਕਾ, ਸ੍ਰੀ ਗੁਰੂ ਪੰਥ ਪ੍ਰਕਾਸ, ਤਵਾਰੀਖ ਗੁਰੂ ਖਾਲਸਾ ਆਦਿਕ ਗਰੰਥਾਂ ਦੀ ਰਚਨਾ ਕਰਕੇ ਸਿੱਖ ਜਗਤ ਵਿਚ ਪ੍ਰਸਿਧ ਹੋਏ। ਉਹ, ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਸਨ ਅਤੇ ਸਤਿਗੁਰਾਂ ਦੀ ਚਰਚਾ ਸੁਣਕੇ ਸ੍ਰੀ ਭੈਣੀ ਸਾਹਿਬ ਵੀ ਗਏ ਅਤੇ ਉਹਨਾਂ ਦੇ ਗੁਰੂ ਮੰਤਰ ਦੀ ਪਰਖ ਕਰਨ ਲਈ ਭਜਨ ਵੀ ਪੁੱਛਿਆ ਸੀ ਕਿਉਂ ਕਿ ਉਸ ਸਮੇਂ ਸਾਰੇ ਦੇਸ਼ ਵਿਚ ਚਰਚਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਆਪਣੇ ਸੇਵਕਾਂ ਨੂੰ ਕੋਈ ਸਯਦਾਨੀ ਕਲਾਮ ਦੇਂਦੇ ਹਨ ਜਿਸ ਨਾਲ ਸੇਵਕ ਮਸਤਾਨੇ ਹੋ ਜਾਂਦੇ ਹਨ। ਗਿਆਨੀ ਜੀ ਪੰਥ ਪ੍ਰਕਾਸ ਵਿਚ ਲਿਖਦੇ ਹਨ ਕਿ ਮੈਂ ਪਰਖ ਕੇ ਦੇਖਿਆ ਹੈ, ਗੁਰੂ ਰਾਮ ਸਿੰਘ ਚਾਰ ਅਖਰਾ ਨਾਮ ਹੀ



Namdhari Elibrary NamdhariElibrary@gmail.com

ਦੇਂਦੇ ਹਨ। ਇਸ ਬਾਰੇ ਆਪ ਜੀ ਕਬਿਤ ਨੰਬਰ 9 ਵਿਚ ਲਿਖਦੇ ਹਨ :-

ਕੋਊ ਜੋ ਕਹਿਤ ਥੇ ਕਲਾਮ ਦੀਨੀ ਸਯਦਾਨੀ,
ਸੋਊ ਸਭ ਕੂਰ ਹਮ ਪੇਖਯੋ ਅਜਮਾਇ ਕੈ।

ਸ੍ਰੀ ਗੁਰੂ ਪੰਥ ਪ੍ਰਕਾਸ ਦੇ ਅੰਤ ਵਿਚ ਗਿਆਨੀ ਜੀ ਨੇ ਸਿੱਖ ਸੰਪ੍ਰਦਾਵਾਂ ਦਾ ਇਤਿਹਾਸ ਅੰਕਿਤ ਕੀਤਾ ਹੈ ਜਿਸ ਵਿਚ ਨਾਮਧਾਰੀ ਪੰਥ ਬਾਰੇ 28 ਕਬਿਤ ਸ਼ਾਮਿਲ ਕੀਤੇ ਹਨ। ਉਹਨਾਂ ਨੇ ਕਬਿਤਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਵਲੋਂ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰ ਗੱਦੀ ਦੇਣ ਅਤੇ ਫਿਰ ਅਗੋਂ ਬਾਹਰਵੇਂ ਉਤਰਾਧਿਕਾਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਸਪਸ਼ਟ ਰੂਪ ਵਿਚ ਜ਼ਿਕਰ ਕੀਤਾ ਹੈ। ਆਪ ਜੀ ਲਿਖਦੇ ਹਨ :-

ਬਾਲਕ ਮ੍ਰਿਗੇਸ ਤੈ ਵਿਸੇਸ ਉਪਦੇਸ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ,
ਨਾਮ ਦੈ ਉਧਾਰ ਕਰਿ ਜੀਵਨ ਕਾ ਤੂੰ ਖਰੇ।
ਐਪੇ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ,
ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।
ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ ਨਿਜ ਸ਼ਕਤਿ ਰਖਾਈ,
ਗੁਰ ਵਾਕ ਦਿਢ ਥੇ ਧਰੇ।।209।।

ਉਪਰੋਕਤ ਇਤਿਹਾਸਕ ਹਵਾਲੇ ਨੂੰ ਕੋਈ ਵੀ ਝੁਠਲਾ ਨਹੀਂ ਸਕਦਾ ਕਿਉਂਕਿ ਗਿਆਨੀ ਗਿਆਨ ਸਿੰਘ ਜੀ ਦੇ ਸਮੇਂ ਨਾਮਧਾਰੀ ਤੇ ਹੋਰ ਸਿੱਖ ਵੀ ਮੌਜੂਦ ਸਨ ਜਿਹਨਾਂ ਤੋਂ ਗਿਆਨੀ ਜੀ ਨੇ ਉਸ ਇਤਿਹਾਸਕ ਘਟਨਾ ਬਾਰੇ ਅਵਸ਼ ਪੁੱਛਿਆ ਹੋਵੇਗਾਂ ਤਾਂ ਹੀ ਉਸਨੇ ਲਿਖਿਆ ਹੈ ਸਤਿਗੁਰੂ ਬਾਲਕ ਸਿੰਘ ਜੀ ਨੂੰ ਦਸਮ ਗੁਰੂ ਜੀ ਨੇ ਦਰਸ਼ਨ ਦੇ ਕੇ ਕਿਹਾ ਕਿ ਮੇਰੀ ਅਵਤਾਰ ਅੰਸ਼ (ਬਾਹਰਵਾਂ ਸਰੂਪ) ਸਤਿਗੁਰੂ ਰਾਮ ਸਿੰਘ ਹੋਣਗੇ ਅਤੇ ਫਿਰ ਆਪਣੀ ਨਿਜ ਸ਼ਕਤੀ ਵਿਚ ਰੱਖਕੇ ਗੁਰੂ ਵਾਕ ਨੂੰ ਪੱਕੇ ਕੀਤਾ ਭਾਵ ਉਹਨਾਂ ਨੂੰ ਸਾਕਾਰ ਰੂਪ ਵਿਚ ਪ੍ਰਗਟ ਕੀਤਾ।

**ਬਾਵਾ ਨਿਹਾਲ ਸਿੰਘ ਕਲਸੀਆ ਦੇ ਵਿਚਾਰ :-**

ਬਾਵਾ ਨਿਹਾਲ ਸਿੰਘ ਕਲਸੀਆ (ਛਛਰੌਲੀ ਵਾਲੇ) ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਸਨ। ਸਿੰਘ ਸਭਾ ਲਹਿਰ ਦਾ ਅਰੰਭ 1873 ਈਸਵੀ ਵਿਚ ਸ੍ਰ. ਠਾਕੁਰ ਸਿੰਘ ਸੰਧਾਵਾਲੀਆਂ ਨੇ ਕੀਤਾ ਸੀ। ਪ੍ਰੰਤੂ ਕੁਝ ਸਾਲਾਂ ਬਾਅਦ ਹੀ ਸਰਕਾਰ ਅੰਗਰੇਜ਼ੀ ਦੀ ਸ਼ਹਿ ਤੇ ਪ੍ਰੋ. ਗੁਰਮੁਖ ਸਿੰਘ ਔਰੀਐਂਟਲ ਕਾਲਜ ਲਾਹੌਰ ਵਾਲੇ ਅਤੇ ਗਿਆਨੀ ਦਿਤ ਸਿੰਘ ਆਦਿਕ ਸਰਕਾਰੀ ਪਿੱਠੂ ਕਾਰਨ ਸਿੰਘ ਸਭਾ ਦੋ ਗਰੁਪਾਂ ਵਿਚ ਵੰਡੀ ਗਈ, ਇਕ ਗਰੁਪ ਸਿੰਘ ਸਭਾ ਅੰਮ੍ਰਿਤਸਰ ਅਤੇ ਦੂਜਾ ਗਰੁਪ ਸਿੰਘ ਸਭਾ ਲਾਹੌਰ ਕਹਿਲਾਇਆ। ਅੰਮ੍ਰਿਤਸਰ ਵਾਲਾ ਗਰੁਪ ਦੇਹਧਾਰੀ ਗੁਰੂ ਦਾ ਹਾਮੀ ਅਤੇ ਮਹਾਰਾਜਾ ਦਲੀਪ ਸਿੰਘ ਨੂੰ



Namdhari Elibrary NamdhariElibrary@gmail.com

ਮੁੜ ਪੰਜਾਬ ਦਾ ਹੁਕਮਰਾਨ ਦੇਖਣ ਦੀ ਇੱਛਾ ਰੱਖਦਾ ਸੀ। ਲਾਹੌਰ ਵਾਲਾ ਗਰੁਪ ਅੰਗਰੇਜ਼ ਸਰਕਾਰ ਦਾ ਪਿੱਠੂ ਅਤੇ ਗ੍ਰੰਥ ਗੁਰੂ ਦੇ ਸਿਧਾਂਤ ਦੀ ਹਾਮੀ ਭਰਦਾ ਸੀ।

ਬਾਵਾ ਨਿਹਾਲ ਸਿੰਘ ਜੀ ਨੇ ਉਰਦੂ ਭਾਸ਼ਾ ਵਿਚ ਪੁਸਤਕ "ਖੁਰਸ਼ੀਦ ਖਾਲਸਾ" ਲਿਖੀ ਜਿਸ ਵਿਚ ਦਸਮ ਗੁਰੂ ਜੀ ਤੋਂ ਬਾਆਦ ਗਿਆਰ੍ਹਵਾਂ ਗੁਰੂ ਅਤੇ ਬਾਹਰਵਾਂ ਗੁਰੂ, ਸਤਿਗੁਰੂ ਰਾਮ ਸਿੰਘ ਜੀ ਨੂੰ ਮੰਨਿਆ ਸੀ। ਸਰਕਾਰ ਪ੍ਰਸਤ ਸ੍ਰ. ਗੁਰਮੁਖ ਸਿੰਘ ਨੇ ਉਸ ਪੁਸਤਕ ਦੀ ਵਿਰੋਧਤਾ ਕੀਤੀ ਅਤੇ ਪੁਸਤਕ ਦੇ ਖਿਲਾਫ਼ ਜਹਾਦ ਦਾ ਨਾਹਰਾ ਬੁਲੰਦ ਕੀਤਾ। ਸਿੱਖ ਇਤਿਹਾਸਕਾਰ ਸਰਦਾਰ ਸਮਸ਼ੇਰ ਸਿੰਘ ਅਸ਼ੋਕ ਪੁਸਤਕ "ਪੰਜਾਬ ਦੀਆਂ ਲਹਿਰਾਂ" ਦੇ ਪੰਨਾ 197-198 ਤੇ ਇਸ ਪ੍ਰਕਾਰ ਲਿਖਦਾ ਹੈ :-

" .....ਇਕ ਉਰਦੂ ਪੁਸਤਕ, ਜਿਸਦਾ ਨਾਮ 'ਖੁਰਸ਼ੀਦ ਖਾਲਸਾ' ਸੀ, ਦੀਵਾਨ ਵਿਚ ਰੱਖੀ ਗਈ। ਇਹ ਪੁਸਤਕ ਬਾਵਾ ਨਿਹਾਲ ਸਿੰਘ ਕਲਸੀਆ (ਛਛਰੌਲੀ) ਨੇ ਲਿਖੀ ਸੀ ਤੇ ਇਸ ਵਿਚ ਨਾਮਧਾਰੀਆਂ ਦੇ ਪ੍ਰਸਿਧ ਆਗੂ ਬਾਬਾ ਰਾਮ ਸਿੰਘ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੱਦੀ ਨਸ਼ੀਨ ਕਲਪਿਆ ਸੀ।

ਸਿੰਘ ਸਭਾ ਲਾਹੌਰ ਨੇ ਇਸ ਪੁਸਤਕ ਦੀ ਵਿਰੋਧਤਾ ਕੀਤੀ ਤੇ ਇਸ ਦੇ ਬਾਈਕਾਟ ਦਾ ਪ੍ਰਸਤਾਵ ਰੱਖਿਆ ਪਰ ਬਾਬਾ ਖੇਮ ਸਿੰਘ ਬੇਦੀ ਅਗੋਂ ਇਸ ਪੁਸਤਕ ਦੀ ਹਮਾਇਤ ਵਿਚ ਤਣ ਗਏ ਜਿਸ ਕਰਕੇ ਉਹ ਪਰਸਤਾਵ ਪਾਸ ਨਾ ਹੋ ਸਕਿਆ। ਬਸ ਇਹੋ ਇਸ ਇਕੱਠ ਦੇ ਬੁਨਿਆਦੀ ਝਗੜੇ ਸਨ ਜਿਨ੍ਹਾਂ ਨੇ ਦੋਹਾਂ ਨੂੰ ਇਕ ਦੂਜੇ ਨਾਲੋਂ ਹਮੇਸ਼ਾਂ ਲਈ ਵਿਛੋੜ ਦਿੱਤਾ।

ਭਾਈ ਗੁਰਮੁਖ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੇ ਇਸ ਵਿਚ ਆਪਣੀ ਹੱਤਕ ਸਮਝੀ ਜਿਸ ਕਰਕੇ ਲਾਹੌਰ ਪਹੁੰਚਣ ਸਾਰ ਸ੍ਰੀ ਗੁਰੂ ਸਿੰਘ ਸਭਾ ਦੇ ਮੈਂਬਰਾਂ ਦੀ ਇਕ੍ਰੱਤਰਤਾ ਬੁਲਾਈ ਜਿਸ ਵਿਚ ਸਰਬ ਸੰਮਤੀ ਨਾਲ ਪਾਸ ਹੋਣ ਤੇ ਖਾਲਸਾ ਦੀਵਾਨ ਲਾਹੌਰ ਦੀ ਬੁਨਿਆਦ ਰੱਖੀ ਗਈ। ਇਹ ਖਾਲਸਾ ਦੀਵਾਨ ਅੰਮ੍ਰਿਤਸਰੀ ਧੜੇ ਤੋਂ ਉਕਾ ਸੁਤੰਤਰ ਸੀ ਤੇ ਇਸ ਦੇ ਸਾਰੇ ਮੈਂਬਰ ਪੰਥਕ ਸੁਧਾਰ ਦੇ ਮੈਦਾਨ ਵਿਚ ਕੁਝ ਅਗਾਂਹ ਵਧੂ ਤੇ ਪੱਕੇ ਤਤ ਖਾਲਸੇ ਸਨ। "

ਇਸ ਤੋਂ ਅਗੇ ਉਪਰੋਕਤ ਪੁਸਤਕ ਵਿਚ ਸਰਦਾਰ ਸਮਸ਼ੇਰ ਸਿੰਘ ਅਸ਼ੋਕ ਪੰਨਾ 205-6 ਤੇ ਫਿਰ ਲਿਖਦੇ ਹਨ :-

"........ਖਾਲਸਾ ਦੀਵਾਨ ਲਾਹੌਰ ਨੇ 'ਖੁਰਸ਼ੀਦ ਖਾਲਸਾ' ਨਾਮੀ ਪੁਸਤਕ ਦਾ ਸਵਾਲ ਸਾਹਮਣੇ ਰੱਖਿਆ। ਉਸਦੇ ਲੇਖਕ ਬਾਵਾ ਨਿਹਾਲ ਸਿੰਘ ਨੂੰ ਇਹ ਜ਼ਾਹਰ ਕਰਕੇ ਕਿ ਉਸਨੇ ਇਸ ਪੁਸਤਕ ਵਿਚ ਦਸਾਂ ਪਾਤਸ਼ਾਹੀਆਂ ਤੋਂ ਬਾਅਦ ਗੁਰਮਤ ਤੋਂ ਵਿਰੁਧ ਦੇਹਧਾਰੀ ਗੁਰੂਆਂ ਦੀ ਹਮਾਇਤ ਕਰਕੇ ਬਾਬਾ ਰਾਮ ਸਿੰਘ ਨਾਮਧਾਰੀ ਨੂੰ ਬਾਰ੍ਹਵਾਂ ਗੁਰੂ ਮੰਨਿਆ ਹੈ ਅਤੇ ਮਹਾਰਾਜਾ ਦਲੀਪ ਸਿੰਘ ਦੇ ਮੁੜ ਪੰਜਾਬ ਦਾ ਬਾਦਸ਼ਾਹ ਬਣਨ ਦੀ ਤਾਈਦ ਕੀਤੀ ਹੈ, ਖਾਲਸਾ ਪੰਥ ਵਿਚੋਂ ਛੇਕ ਦਿੱਤਾ। ਬਾਵਾ ਨਿਹਾਲ ਸਿੰਘ ਦੇ ਨਾਲ ਹੀ ਉਸਦਾ ਭਾਈ ਬਾਵਾ ਗੁਰਮੁਖ ਸਿੰਘ ਵੀ ਤਨਖਾਹੀਆ ਕਰਾਰ ਦਿੱਤਾ ਗਿਆ। "



Namdhari Elibrary NamdhariElibrary@gmail.com

ਯਾਦ ਰਹੇ ਬਾਵਾ ਨਿਹਾਲ ਸਿੰਘ ਜੀ ਕਲਸੀਆ ਗੈਰ ਨਾਮਧਾਰੀ ਸਿੱਖ ਸਨ ਪ੍ਰੰਤੂ ਉਹਨਾਂ ਨੇ ਇਤਿਹਾਸਕ ਸਚਾਈ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਤੇ ਨਿਡਰਤਾ ਨਾਲ ਇਤਿਹਾਸਕ ਸਚਾਈ ਨੂੰ ਸਿੱਖ ਜਗਤ ਦੇ ਸਾਹਮਣੇ ਲਿਆਂਦਾ। ਉਹ ਪੁਸਤਕ 1890 ਈਸਵੀ ਵਿਚ ਪ੍ਰਕਾਸ਼ਤ ਹੋਈ ਸੀ।

**ਡਾਕਟਰ ਇੰਦਰ ਸਿੰਘ ਦੇ ਵਿਚਾਰ :-**

ਡਾਕਟਰ ਇੰਦਰ ਸਿੰਘ ਜੀ ਮੁਲਤਾਨ ਛਾਵਣੀ ਵਿਖੇ ਅਸਿਸਟੈਂਟ ਸਰਜਨ ਮੈਡੀਕਲ ਵਾਰੰਟ ਔਫੀਸਰ ਦੀ ਨੌਕਰੀ ਕਰਦੇ ਸਨ। ਉਹਨਾਂ ਨੇ 1912 ਈਸਵੀ ਵਿਚ ਇਤਿਹਾਸਕ ਪੁਸਤਕ "ਜਗਦਾ ਦੀਵਾ ਅਥਵਾ ਲੀਲਾ ਬਾਬਾ ਰਾਮ ਸਿੰਘ ਗੁਰੂ ਨਾਮਧਾਰੀ ਸਿੰਘਾਂ" (ਭਾਗ ਪਹਿਲਾ) ਲਿਖੀ ਜੋ ਪੰਜਾਬ ਕਮਰਸ਼ਲ ਪ੍ਰੈਸ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਹੋਈ ਸੀ। ਉਹਨਾਂ ਨੇ ਦਸਮ ਗੁਰੂ ਜੀ ਵਲੋਂ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰਿਆਈ ਦੇਣੀ ਅਤੇ ਨਾਲ ਹੀ ਬਾਹਰਵੇਂ ਜਾਮੇਂ ਬਾਰੇ ਭਵਿਖਬਾਣੀ ਕਰਨ ਨੂੰ ਭਲੀ ਭਾਂਤ ਪੁਸਤਕ ਵਿਚ ਲਿਖਿਆ ਹੈ, ਉਹਨਾਂ ਦੀ ਰਚੀ ਕਵਿਤਾ ਬਹੁਤ ਰੋਚਿਕਤਾ ਭਰਪੂਰ ਅਤੇ ਇਤਿਹਾਸਕ ਤਥਾਂ ਤੇ ਆਧਾਰਤ ਹੈ। ਡਾਕਟਰ ਜੀ ਇਸ ਪ੍ਰਕਾਰ ਲਿਖਦੇ ਹਨ :-

ਭਜਨ ਵਾਹਿਗੁਰੂ ਕੀਆ ਪਸਾਰਾ। ਜੋ ਲੇਵੈ ਹੋਵੇ ਨਿਸਤਾਰਾ।
ਗੁਰੂ ਗੋਬਿੰਦ ਸਿੰਘ ਹੁਕਮ ਚੜ੍ਹਾਇਆ। ਮੈ ਸਿੱਖੀ ਦਾ ਮਹਿਲ ਬਣਾਇਆ।
ਤੁਸੀਂ ਮਹਿਲ ਦੀ ਰੱਖਿਆ ਕਰੋ। ਸਿੰਘ ਸੋਚ ਇਸ ਦੇਹ ਵਿਚ ਧਰੋ।
ਸਿੰਘ ਮਹਿਲ ਦੇ ਪਹਿਰੇਦਾਰ। ਪੈਦਲ ਤੋਂ ਕੀਤੇ ਅਸਵਾਰ।
ਇਕ ਦਿਨ ਕੀ ਮੈਂ ਕਥਾਂ ਸੁਨਾਵਾਂ। ਗੁਰੂ ਗੋਬਿੰਦ ਸਿੰਘ ਜੀ ਨੂੰ ਧਿਆਵਾਂ।
ਸ਼ਕਤਵਾਨ ਹੋ ਕੇ ਗੁਰ ਆਵਨ। *ਬਾਬਾ ਜੀ ਨੂੰ ਕੀ ਬਤਲਾਵਨ।
ਹੈ ਅਵਤਾਰ ਮੇਰਾ ਇਕ ਆਇਆ। ਰਾਮ ਸਿੰਘ ਉਸ ਨਾਮ ਰਖਾਇਆ।
ਹੈ ਅਵਤਾਰ ਰਾਮ ਸਿੰਘ ਭਾਰਾ। ਮੇਰੀ ਸਿਖੀ ਦੇਵੇ ਸਹਾਰਾ।

ਡਾਕਟਰ ਇੰਦਰ ਸਿੰਘ ਗੈਰ ਨਾਮਧਾਰੀ ਕਵੀ ਸੀ ਪ੍ਰੰਤੂ ਉਸਨੇ ਉਸ ਪੁਸਤਕ ਵਿਚ ਨਾਮਧਾਰੀ ਇਤਿਹਾਸ ਨੂੰ ਬੜੀ ਸੁਘੜਤਾ ਨਾਲ ਬਿਆਨ ਕੀਤਾ ਅਤੇ ਕਿਤੇ ਵੀ ਇਤਿਹਾਸਕ ਤੱਥਾਂ ਨੂੰ ਅੱਖੋਂ ਉਹਲੇ ਨਹੀਂ ਕੀਤਾ ਤੇ ਗੁਰੂ ਰਾਮ ਸਿੰਘ ਜੀ ਨੂੰ ਬਾਹਰਵਾਂ ਗੁਰੂ ਮੰਨਿਆ ਹੈ।

**ਤਸਵੀਰ ਜ਼ਬਤ ਹੋ ਗਈ :-**

ਜਿਵੇਂ ਦਸਮ ਗੁਰੂ, ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਦੀ ਧਰਤੀ ਤੇ ਜੋਤੀ ਜੋਤ ਸਮਾਉਣ ਦਾ ਨਾਟਕ ਕਰਨ ਲਈ ਚਿਖਾ ਦੁਆਲੇ ਕਨਾਤਾਂ ਲਗਵਾਈਆਂ ਤੇ ਫਿਰ ਆਪ ਪੈਦਲ ਚਲਕੇ ਕਨਾਤਾਂ ਦੇ ਅੰਦਰ ਗਏ ਅਤੇ ਲੱਕੜਾਂ ਨੂੰ ਆਪ ਹੀ ਅੱਗ ਲਗਵਾਈ ਫਿਰ ਗੁਰਦੁਆਰਾ ਰਤਨਗੜ੍ਹ ਸਾਹਿਬ ਵਾਲੀ ਜਗ੍ਹਾ ਉਦਾਸੀ ਸੰਤ ਨੂੰ ਦਰਸਨ ਦੇਣੇ ਅਤੇ



Namdhari Elibrary NamdhariElibrary@gmail.com

ਉਸ ਤੋਂ ਬਾਅਦ ਬਾਲਾ ਰਾਇ ਅਤੇ ਰੁਸਤਮ ਰਾਇ ਨੂੰ ਬੰਦੀ ਮੁਕਤ ਕਰਵਾਕੇ ਗੁਰਦੁਆਰਾ ਗੁਪਤਸਰ ਮਨਮਾੜ ਵਿਖੇ ਆਜ਼ਾਦ ਕਰਵਾਉਣ ਆਦਿਕ ਇਤਿਹਾਸਕ ਘਟਨਾਵਾਂ ਨੂੰ ਅੰਮ੍ਰਿਤਸਰ ਦੇ ਪ੍ਰਸਿਧ ਚਿੱਤਰਕਾਰ ਜੀ.ਐਸ. ਸੋਹਣ ਸਿੰਘ ਨੇ ਬਾਖੂਬੀ ਚਿੱਤਰਾਂ ਰਾਂਹੀ ਚਿਤਾਰਿਆ ਹੈ ਅਤੇ ਅਜਕਲ ਉਹਨਾਂ ਘਟਨਾਵਾਂ ਨਾਲ ਚਿੱਤਰੇ ਹੋਏ ਚਿੱਤਰ ਗੁਰਦੁਆਰਾ ਸਚਖੰਡ ਨਾਂਦੇੜ ਦੇ ਬਾਜਾਰ ਵਿਚੋਂ ਮਿਲ ਜਾਂਦੇ ਹਨ।

ਠੀਕ ਉਸੇ ਤਰ੍ਹਾਂ ਦਸਮ ਗੁਰੂ ਜੀ ਵਲੋਂ ਸਤਿਗੁਰੂ ਬਾਲਕ ਸਿੰਘ ਜੀ ਨੂੰ ਹਰੋ ਨਦੀ ਦੇ ਕੰਢੇ ਗੁਰਿਆਈ ਅਰਪਣ ਕਰਦਿਆਂ ਦੀ ਇਕ ਰੰਗੀਨ ਤਸਵੀਰ, ਕਿਸੇ ਚਿੱਤਰਕਾਰ ਦੁਆਰਾ ਤਿਆਰ ਕੀਤੀ 1928 ਵਿਚ ਲਾਹੌਰ ਵਿਚ ਛਪੀ ਸੀ ਅਤੇ ਉਸ ਇਤਿਹਾਸਕ ਸੱਚ ਦੀ ਪੈਰਵੀ ਕਰਦੀ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਗੁਰਿਆਈ ਸਤਿਗੁਰੂ ਬਾਲਕ ਸਿੰਘ ਜੀ ਨੂੰ ਬਖਸ਼ੀ ਸੀ। ਉਹ ਤਸਵੀਰ ਪ੍ਰਕਾਸ਼ਣ ਹੋਣ ਤੇ ਗਰੰਥ ਗੁਰੂ ਸਿਧਾਂਤ ਦੇ ਹਾਮੀ ਭੜਕ ਉਠੇ, ਸਰਕਾਰ ਉਹਨਾਂ ਦੀ ਪਿੱਠ ਤੇ ਸੀ, ਤਸਵੀਰ ਨੂੰ ਜ਼ਬਤ ਕਰ ਲਿਆ ਗਿਆ। ਤਸਵੀਰ ਦੀ ਜ਼ਬਤੀ ਦੀ ਜੋ ਖਬਰ ਅਖਬਾਰਾਂ ਵਿਚ ਪ੍ਰਕਾਸ਼ਤ ਹੋਈ ਉਹ ਇਸ ਪ੍ਰਕਾਰ ਸੀ [5]:-

**ਤਸਵੀਰ ਜਬਤ ਹੋ ਗਈ,** 'ਅਸਲੀ ਕੌਮੀ ਦਰਦ', ਅੰਮ੍ਰਿਤਸਰ, 18 ਫਰਵਰੀ 1928, ਪੰਨਾ 1

ਗਵਰਨਰ ਪੰਜਾਬ ਬਾ ਇਜਲਾਸ ਕੌਂਸਲ ਨੇ ਇਕ ਰੰਗੀਨ ਤਸਵੀਰ ਦੀ ਹਰ ਇਕ ਕਾਪੀ ਨੂੰ ਬਹੱਕ ਬਾਦਸ਼ਾਹ ਸਲਾਮਤ ਜ਼ਬਤ ਕਰਨ ਦਾ ਹੁਕਮ ਦਿੱਤਾ ਹੈਂ। ਇਸ ਤਸਵੀਰ ਵਿਚ ਸ੍ਰੀ ਗੁਰੂ ਗੋਬਿੰਦ ਜੀ ਮਹਾਰਾਜ ਨੂੰ ਕੂਕਿਆਂ ਦੇ ਗੁਰੂ ਬਾਲਕ ਸਿੰਘ ਨੂੰ ਗੱਦੀ ਦਿੰਦੇ ਦਿਖਾਇਆ ਹੈ, ਇਹ ਤਸਵੀਰ ਐਫ਼ ਡਬਲਯੂ ਪ੍ਰੈਸ ਰਾਮ ਗਲੀ ਲਾਹੌਰ ਵਿਚ ਛਪੀ ਹੈ, ਇਸ ਤਸਵੀਰ ਦੀਆਂ ਨਕਲਾਂ ਜਿਥੇ ਭੀ ਛਪਨ ਜ਼ਬਤ ਕਰਾਰ ਦਿੱਤੀਆਂ ਗਈਆਂ ਹਨ ਕਿਉਂਕਿ ਇਹ ਦਫਾ 295 ੳ ਹਿੰਦ ਡੰਡਾਵਲੀ ਅਨੁਸਾਰ ਸਜ਼ਾ ਯੋਗ ਹਨ।"

**ਮੈਥਿਲੀ ਸ਼ਰਨ ਗੁਪਤ ਦੀ ਗਵਾਹੀ :-**

ਮੈਥਿਲੀ ਸ਼ਰਨ ਗੁਪਤ ਹਿੰਦੀ ਭਾਸ਼ਾ ਦੇ ਪ੍ਰਸਿਧ ਕਵੀ ਹੋਏ ਹਨ, ਉਹਨਾਂ ਦਾ ਹਿੰਦੀ ਸਾਹਿਤ ਦੇ ਇਤਿਹਾਸ ਵਿਚ ਆਦਰਯੋਗ ਅਸਥਾਨ ਹੈ। ਉਹਨਾਂ ਨੇ ਸਾਹਿਤ ਜਗਤ ਨੂੰ ਸਾਕੇਤ, ਯਸੋਧਰਾ, ਦ੍ਵਾਪਰ, ਜਯਦ੍ਰਥ ਵਧ, ਕਾਬਾ ਔਰ ਕਰਬਲਾ, ਭਾਰਤ ਭਾਰਤੀ, ਪੰਚਵਟੀ, ਅਨਘ, ਮੰਗਲਘਣ ਝੰਕਾਰ, ਕਿਸਾਨ, ਅਜੀਤ ਤੇ ਜਯ ਭਾਰਤ ਆਦਿਕ ਕਾਵਿ ਸੰਗ੍ਰਹਿ ਦੇ ਕੇ ਆਪਣਾ ਨਾਮ ਅਮਰ ਕਰ ਲਿਆ। ਉਹਨਾਂ ਦਾ ਜਨਮ ਚਿਰਗਾਂਵ (ਜਿਲਾ ਝਾਂਸੀ) ਵਿਖੇ ਸੰਮਤ 1943 (1886 ਈਸਵੀ) ਨੂੰ ਹੋਇਆ। ਉਹਨਾਂ ਨੇ ਉਪਰੋਕਤ ਕਾਵਿ ਸੰਗ੍ਰਹਿ ਤੋਂ ਬਿਨਾਂ ਇਕ ਹੋਰ ਕਾਵਿ ਸੰਗ੍ਰਹਿ "ਗੁਰੂ ਕੁਲ" ਮੱਘਰ ਸ਼ੁਕਲ 9-1985 ਬਿਕਰਮੀ (1928 ਈਸਵੀ) ਨੂੰ ਰਚਿਆ ਜਿਸ ਵਿਚ ਉਸਨੇ ਦਸ ਗੁਰੂ ਸਾਹਿਬਾਨ ਦਾ



Namdhari Elibrary NamdhariElibrary@gmail.com

ਜੀਵਨ ਅਤੇ ਬੰਦਾ ਬਹਾਦਰ ਦੀਆਂ ਜੰਗਾਂ ਅਤੇ ਜ਼ਕਰੀਆ ਖਾਨ ਆਦਿਕ ਸੂਬੇਦਾਰਾਂ ਦੇ ਸਿੱਖਾਂ ਤੇ ਕੀਤੇ ਤਸ਼ੱਦਦ ਤੇ ਅਤਿਆਚਾਰਾਂ ਨੂੰ ਬੜੇ ਭਾਵਪੂਰਤ ਸ਼ਬਦਾਂ ਵਿਚ ਅੰਕਿਤ ਕੀਤਾ ਹੈ। ਪੁਸਤਕ ਦੇ ਅਖੀਰ ਵਿਚ ਇਕ ਅਧਿਆਇ "ਪਰੰਪਰਾ" ਸਿਰਲੇਖ ਹੇਠ ਰਚਿਆ ਗਿਆ ਹੈ ਜਿਸ ਵਿਚ ਦਸਮ ਗੁਰੂ ਜੀ ਵਲੋਂ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰਗਦੀ ਦੇਣ ਦਾ ਜ਼ਿਕਰ ਸਪਸ਼ਟ ਰੂਪ ਵਿਚ ਕੀਤਾ ਹੈ।

ਉਸ ਅਧਿਆਇ ਵਿਚ ਸਤਿਗੁਰੂ ਬਾਲਕ ਸਿੰਘ ਜੀ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਤਕ ਨਾਮਧਾਰੀ ਇਤਿਹਾਸ ਨੂੰ ਬੜੇ ਭਾਵਪੂਰਤ ਸ਼ਬਦਾ ਵਿਚ ਬਿਆਨ ਕੀਤਾ ਹੈ। ਉਸ ਪੁਸਤਕ ਨੂੰ ਪੰਜਾਬੀ ਵਿਚ ਭਾਸ਼ਾ ਵਿਭਾਗ ਪੰਜਾਬ ਨੇ ਪਹਿਲੀ ਵਾਰ 1962 ਅਤੇ ਦੂਜੀ ਵਾਰ 1973 ਈਸਵੀ ਵਿਚ ਪ੍ਰਕਾਸ਼ਤ ਕੀਤਾ ਹੈ। ਦਸਮ ਗੁਰੂ ਜੀ ਵਲੋਂ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰ ਗੱਦੀ ਦੇਣ ਦਾ ਜ਼ਿਕਰ ਸਫਾ 116 ਤੇ ਕਵੀ ਨੇ ਇਸ ਪ੍ਰਕਾਰ ਕੀਤਾ ਹੈ :-

...... ਰਖਤੀ ਹੈ ਅਤਿ ਦ੍ਰਿੜਤਾ ਪੂਰਬਕ ਜੋ ਨਿਜ ਭਾਵ ਤਥਾ ਨਿਜ ਵੇਸ।
ਬਾਲਕ ਸਿੰਹ ਕਹੇ ਜਾਤੇ ਹੈਂ ਗਯਾਰਵੇਂ ਗੁਰੂ ਨਿਯਮ-ਨਿਵੇਸ਼।
ਗੁਰੂ ਗੋਬਿੰਦ ਸਿੰਹ ਸੇ ਜਿਨ ਕੋ ਪ੍ਰਾਪਤ ਹੁਆ ਥਾ ਪ੍ਰਿਯ ਉਪਦੇਸ਼।
ਪਾਕਰ ਯਹ ਆਦੇਸ਼ ਦਸਮ ਸੇ ਧਨਯ ਹੁਏ ਥੇ ਵੇ ਨਿਸ਼ਪਾਪ।
"ਹੂੰਗਾ ਮੈਂ ਅਵਤੀਰਣ ਤੁਮ੍ਹਾਰੇ ਉਤਰਾਧਿਕਾਰੀ ਮੇਂ ਆਪ।"
ਉਨਕੇ ਉੱਤਰਾਧਿਕਾਰੀ ਵੇ ਰਾਮ ਸਿੰਹ ਗੁਰੂ ਹੋਏ ਵਿਚਿਤ੍ਰ,
ਅਬ ਭੀ ਆਸ਼ਾਪ੍ਰਦ ਲੋਗੋਂ ਕੇ ਜਿਨ ਅਦ੍ਰਿਸ਼ਯ ਕੋ ਦ੍ਰਿਸ਼ਯ ਚਰਿਤ੍ਰ।

ਮੈਥਿਲੀ ਸ਼ਰਣ ਗੁਪਤ ਦੀ ਲਿਖਤ ਵੀ ਭਰੋਸੇਯੋਗ ਅਤੇ ਇਤਿਹਾਸਕ ਤਥਾਂ ਤੇ ਆਧਾਰਤ ਹੈ ਅਤੇ ਗ੍ਰੰਥ ਗੁਰੂ ਦੇ ਸਿਧਾਂਤ ਦਾ ਖੰਡਨ ਕਰਦੀ ਹੈ।

**ਬਖਸ਼ੀ ਸਿੰਘ ਆਦਿਲ ਦੇ ਵਿਚਾਰ :-**

ਉਹ ਆਪ ਨਾਮਧਾਰੀ ਨਹੀਂ ਸਨ ਪ੍ਰੰਤੂ 1983 ਈਸਵੀ ਵਿਚ "ਨਾਮਧਾਰੀ ਸੰਸਾਰ" ਪੁਸਤਕ ਰਚਕੇ ਉਹਨਾਂ ਨੇ ਸਿੱਖ ਇਤਿਹਾਸ ਨਾਲ ਇਨਸਾਫ ਕੀਤਾ ਕੋਈ ਇਤਿਹਾਸਕ ਤਥਾਂ ਤੇ ਘਟਨਾਵਾਂ ਦੀ ਤੋੜ ਮਰੋੜ ਨਹੀਂ ਕੀਤੀ। ਉਹ ਪੁਸਤਕ "ਨਾਮਧਾਰੀ ਸੰਸਾਰ" ਦੇ ਪੰਨਾ 45 ਤੇ ਲਿਖਦੇ ਹਨ:-

"ਆਪ ਨੇ (ਸਤਿਗੁਰੂ ਬਾਲਕ ਸਿੰਘ ਜੀ ਨੇ) ਆਪਣੇ ਪਿਤਾ ਪਾਸੋਂ ਸੁਣਿਆ ਹੋਇਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਤੋਂ ਸਨਦੇਹੀ ਅਲੋਪ ਹੋ ਗਏ ਨੇ। ਸੋ ਆਪ ਦਾ ਹਿਰਦਾ ਅੱਠੇ ਪਹਿਰ ਉਨ੍ਹਾਂ ਦੇ ਦਰਸ਼ਨਾਂ ਨੂੰ ਲੋਚਦਾ ਹੁੰਦਾ ਸੀ। ਛੋਈ ਜਿਥੇ ਆਪ ਦੀ ਦੁਕਾਨ ਸੀ ਰੋਜ਼ ਆਪਣੇ ਪਿੰਡੋਂ ਜਾਂਦੇ ਅਤੇ ਰਾਹ ਵਿਚ ਹਰੋ ਨਦੀ ਦੇ ਰਮਣੀਕ ਕੰਢੇ ਤੇ ਬੈਠ ਕੇ ਨਜ਼ਾਰਿਆਂ ਦਾ ਅਨੰਦ ਲੈਂਦੇ ਰਹਿੰਦੇ ਅਤੇ ਸਮਾਧੀ 'ਚ ਲੀਨ ਹੋ ਕੇ ਦਸਮੇਸ਼ ਜੀ ਦੇ ਧਿਆਨ ਦਾ ਸਿਮਰਨ ਕਰਦੇ ਰਹਿੰਦੇ।



Namdhari Elibrary NamdhariElibrary@gmail.com

ਸੰਮਤ ਬਿਕ੍ਰਮੀ 1869 ਦੀ ਵਸਾਖ ਸੁਦੀ ਦਸਮੀ ਦਾ ਦਿਨ ਸੀ ਤੇ ਆਪ ਹਰੋ ਨਦੀ ਦੇ ਕੰਢੇ ਸਮਾਧੀ 'ਚ ਲੀਨ ਬੈਠੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ 5 ਸਿੰਘਾਂ ਸਮੇਤ ਘੋੜਿਆਂ ਤੇ ਸਵਾਰ ਉਥੇ ਆ ਗਏ। ਆਪ ਨੇ ਅੱਖਾਂ ਖੋਲ੍ਹੀਆਂ, ਮਲੀਆਂ ਕਿ ਕਿਤੇ ਕੋਈ ਸੁਫਨਾਂ ਤਾਂ ਨਹੀਂ ਭੁਲੇਖਾ ਕੋਈ ਤਾਂ ਨਹੀਂ ਅਤੇ ਜਦੋਂ ਵੇਖਿਆ ਦਸਮੇਸ਼ ਪਿਤਾ ਸਾਖ਼ਸ਼ਾਤ ਸਾਹਮਣੇ ਖੜੇ ਹਨ ਤਾਂ ਉਠ ਕੇ ਉਨ੍ਹਾਂ ਨੂੰ ਨਮਸਕਾਰ ਕੀਤੀ ਅਤੇ ਘੋੜੇ ਦੀਆਂ ਲਗਾਮਾਂ ਫੜ ਲਈਆਂ। ਗੁਰੂ ਜੀ ਵੀ ਅਤਿਅੰਤ ਪ੍ਰਸੰਨ ਚਿਤ ਸਨ, ਘੋੜੇ ਤੋਂ ਉਤਰੇ, ਆਪ ਜੀ ਨੂੰ ਥਾਪੀ ਦਿੱਤੀ, ਹਿੱਕ ਨਾਲ ਲਾਇਆ ਅਤੇ ਆਪ ਦੇ ਆਸਣ ਤੇ ਬੈਠ ਗਏ।

ਕੁਝ ਸਮਾਂ ਵਾਰਤਾਲਾਪ ਹੁੰਦੀ ਰਹੀ ਅਤੇ ਆਪ ਦਾ ਮਨ ਖੁਸ਼ੀ ਦੇ ਸਾਗਰ ਵਿਚ ਤਾਰੀਆਂ ਲਾ ਰਿਹਾ ਸੀ। ਵਾਰਤਾਲਾਪ ਤੋਂ ਬਾਅਦ ਦਸਮੇਸ਼ ਜੀ ਨੇ ਫਰਮਾਇਆ ਕਿ ਹੁਣ ਸਮਾਂ ਆ ਗਿਆ ਹੈ, ਆਪਣੇ ਫਰਜ਼ ਦੀ ਵਾਗਡੋਰ ਸੰਭਾਲੋ ਅਤੇ ਖਾਲਸਾ ਪੰਥ ਦੀ ਅਗਵਾਈ ਕਰੋ। ਦਸਮੇਸ਼ ਜੀ ਨੇ ਆਪ ਨੂੰ ਆਪਣੇ ਬਰਾਬਰ ਆਸਣ ਤੇ ਬਿਠਾਇਆ ਅਤੇ ਚਲਦੀ ਆ ਰਹੀ ਪੁਰਾਣੀ ਰੀਤ ਅਨੁਸਾਰ ਆਪਣੀ ਮਹਾਨ ਆਪ ਦੇ ਹਿਰਦੇ ਅੰਦਰ ਸੰਚਾਰ, ਪੂਰਨ ਪ੍ਰਕਾਸ਼ ਕਰ, ਆਪ ਦੀਆਂ ਪ੍ਰਕਰਮਾ ਕਰ, ਆਪਣੀ ਗੁਰਗੱਦੀ ਆਪ ਜੀ ਦੇ ਹਵਾਲੇ ਕਰਦਿਆਂ ਕਿਹਾ ਕਿ ਅਸੀਂ ਬਾਹਰਵੇਂ ਜਾਮੇ ਵਿਚ ਆਵਾਂਗੇ ਅਤੇ ਆਪਣੀ ਵਸਤੂ ਆਪ ਪਾਸੋਂ ਲੈ ਲਵਾਂਗੇ ਅਤੇ ਇਹ ਕਹਿ ਸ੍ਰੀ ਦਸਮੇਸ਼ ਜੀ 5 ਸਿੰਘਾਂ ਸਮੇਤ ਚਲੇ ਗਏ।"

ਛੇਤੀ ਹੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਨਾਮ ਦੀ ਰੰਗਣ ਚੜ੍ਹੀ ਅਤੇ ਆਪ ਦੀ ਕੀਰਤੀ ਦੂਰ ਦੂਰ ਤਕ ਫੈਲਣ ਲਗੀ। ਕੁਝ ਸਮੇਂ ਬਾਅਦ ਆਪ ਜੀ ਹਜ਼ਰੋ ਸਾਹਿਬ ਆ ਗਏ ਅਤੇ ਪੱਕਾ ਟਿਕਾਣਾ ਉਥੇ ਹੀ ਬਣਾ ਲਿਆ। ਰੋਜ਼ਾਨਾ ਅੰਮ੍ਰਿਤ ਵੇਲੇ ਸੰਗਤ ਆਪ ਜੀ ਦੇ ਹਜ਼ੂਰ ਜੁੜਨ ਲਗੀ ਅਤੇ ਗੁਰੂ ਜੀ ਦੇ ਉਪਦੇਸ਼ ਸੁਣ ਕੇ ਉਸ ਤੇ ਚਲਣ ਦੀ ਕੋਸ਼ਿਸ਼ ਕਰਦੀ। ਉਹਨਾਂ ਦੇ ਨਿਤਨੇਮ ਅਤੇ ਗੁਰ ਦਰਬਾਰ ਵਿਚ ਸੰਗਤ ਦੇ ਆਉਣ ਜਾਣ ਬਾਰੇ ਗੁਰੂ ਜੀ ਦਾ ਸਮਕਾਲੀ ਕਵੀ ਸ਼ੈਕਾ ਰਾਮ "ਸੀਹਰਫੀ ਗੁਰੂ ਬਾਲਕ ਸਿੰਘ" ਵਿਚ ਲਿਖਦਾ ਹੈ :-

ਉਠ ਧਰਮ ਸਾਲੋਂ ਗ੍ਰੰਥ ਪੜ੍ਹ ਕੇ ਤੇ, ਘਰ ਆਂਵਦੇ ਨੀ ਭੋਜਨ ਪਾਵਣੇ ਨੂੰ।
ਵੀਹ ਤ੍ਰੀ ਜਿਗਿਆਸੀ ਤਾਂ ਨਾਲ ਰਹਿੰਦੇ, ਰਾਹੇ ਰਾਹ ਜੈ ਕਾਰ ਬੁਲਾਵਣੇ ਨੂੰ।
ਲੋਕੀ ਦੇਖ ਕੇ ਤੇ ਮੱਥਾ ਟੇਕਦੇ ਨੀ, ਨਹੀ ਵਾਰ ਮਿਲਦੀ ਦਰਸਨ ਚਾਵਣੇ ਨੂੰ।
'ਸ਼ੈਕਾ ਰਾਮ' ਜਿਗਿਆਸੀ ਬੇਅੰਤ ਉਸਦੇ, ਨਹੀ ਰਾਹ ਮਿਲਦਾ ਲੰਘ ਜਾਵਣੇ ਨੂੰ।

ਆਪ ਜੀ ਹਜ਼ਰੋ ਸਾਹਿਬ ਵਿਖੇ ਨਿਵਾਸ ਕਰਕੇ ਸੰਗਤਾਂ ਨੂੰ ਤਾਰ ਰਹੇ ਸਨ ਨਾਮ ਦੀ ਦਾਤ ਬਖਸ਼ਕੇ ਲੋਕ ਸੁਖੀਆ ਪ੍ਰਲੋਕ ਸੁਹੇਲਾ ਕਰ ਰਹੇ ਸਨ ਕਿ 1841 ਈਸਵੀ ਮੁਤਾਬਿਕ ਸੰਮਤ 1898 ਵਿਚ ਪਿਸ਼ਾਵਰ ਕਿਸੇ ਕੰਮ ਜਾ ਰਹੇ ਸਿੰਘ ਪਲਟਨ ਵਿਚ ਆਪਣੇ ਸਾਥੀਆਂ ਨਾਲ ਸਤਿਗੁਰੂ ਰਾਮ ਸਿੰਘ ਜੀ, ਗੁਰੂ ਬਾਲਕ ਸਿੰਘ ਜੀ ਦੇ ਦਰਸਨ

ਕਰਨ ਹਜਰੋ ਸਾਹਿਬ ਪਹੁੰਚੇ। ਠੀਕ ਉਸ ਸਮੇਂ ਸਤਿਗੁਰੂ ਬਾਲਕ ਸਿੰਘ ਜੀ ਸ੍ਰੀ ਆਦਿ ਗਰੰਥ ਸਾਹਿਬ ਵਿਚੋਂ "ਠਾਕੁਰ ਤੁਮ ਸਰਣਾਈ ਆਇਆ, ਉਤਰ ਗਿਆ ਮੇਰੇ ਮਨ ਕਾ ਸੰਸਾ ਜਬ ਤੇ ਦਰਸਨ ਪਾਇਆ।" ਸ਼ਬਦ ਦੀ ਕਥਾ ਕਰ ਰਹੇ ਸਨ ਅਤੇ ਗੁਰੂ ਰਾਮ ਸਿੰਘ ਜੀ ਵਲ ਵੇਖ ਕੇ ਕਹਿਣ ਲਗੇ ਕਿ ਆਓ ਠਾਕੁਰ ਜੀ ਅਸੀਂ ਆਪ ਜੀ ਦੀ ਇੰਤਜਾਰ ਕਰ ਰਹੇ ਸਾਂ। ਫੇਰ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੇ ਆਸਨ ਤੇ ਬਿਠਾ ਕੇ ਨਾਮ ਦੀ ਦਾਤ ਬਖਸ਼ੀ ਤੇ ਫੇਰ ਪੰਜ ਪੈਸੇ ਤੇ ਨਾਰੀਅਲ ਅਗੇ ਰਖਕੇ ਮੱਥਾ ਟੇਕ ਕੇ ਗੁਰਿਆਈ ਸਤਿਗੁਰੂ ਰਾਮ ਸਿੰਘ ਜੀ ਨੂੰ ਬਖਸ਼ ਦਿੱਤੀ। ਸਤਿਗੁਰੂ ਬਾਲਕ ਸਿੰਘ ਜੀ ਉਥੇ ਹੀ ਮਘਰ ਸੁਦੀ ਪੂਰਨਮਾਸ਼ੀ 1919 ਬਿਕਰਮੀ (1862 ਈਸਵੀ) ਨੂੰ ਜੋਤੀ ਜੋਤ ਸਮਾ ਗਏ ਸਨ।

• • •

## ਫੁਟ ਨੋਟ ਅਤੇ ਟਿਪਣੀਆਂ

1. ਮਹਾਂਕਵਿ ਸੰਤੋਖ ਸਿੰਘ : ਸੂਰਜ ਪ੍ਰਕਾਸ, ਪ੍ਰਕਾਸ਼ਕ-ਯੰਤ੍ਰਾਲਯ ਆਫਤਾਬ ਪੰਜਾਬ ਲਾਹੌਰ ਮੇਂ ਸ੍ਰੀ ਯੁਤ ਦੀਵਾਨ ਬੂਟਾ ਸਿੰਘ ਜੀ ਕੇ ਅਧਿਕਾਰ ਮੇ ਮੁਦ੍ਰਿਤ ਹੂਆ।
2. (a) ਸਮਸ਼ੇਰ ਸਿੰਘ ਅਸ਼ੋਕ (ਸੰਪਾਦਕ) : ਪੰਜਾਬੀ ਹੱਥ ਲਿਖਤਾਂ ਦੀ ਸੂਚੀ (ਭਾਗ ਦੂਜਾ), ਪੰਨਾ 284

   (b) ਦੇਵਿੰਦਰ ਸਿੰਘ ਗਿਲ, : ਭਵਿਖਤ ਵਾਕ-ਸ੍ਰੀ ਗੁਰਿੰਡ ਨਾਮਾ, ਨਿਰੀਖਿਅਕ, ਮਾਰਚ 1988

   (c) ਮੰਗਲ ਸਿੰਘ ਨਾਮਧਾਰੀ (ਪ੍ਰਕਾਸ਼ਕ) : ਸ੍ਰੀ ਗੁਰਿੰਡ ਨਾਮਾ ਅਤੇ ਨਦੇੜ ਨਾਟਕ, ਪੰਨਾ 4-5
3. ਨਾਮਧਾਰੀ ਨਿਤਨੇਮ ਗੁਟਕਾ ਦੀ ਭੂਮਿਕਾ, ਪੰਨਾ 67
4. ਗਿਆਨੀ ਕ੍ਰਿਪਾਲ ਸਿੰਘ ਜਥੇਦਾਰ (ਸੰਪਾਦਕ) : ਸ੍ਰੀ ਗੁਰੂ ਪੰਥ ਪ੍ਰਕਾਸ ਰਚਿਤ ਗਿਆਨੀ ਗਿਆਨ ਸਿੰਘ, ਹਿੱਸਾ ਪੰਜਵਾ, ਸਫਾ 2814-2815।
5. ਦੀ ਸਿੱਖ ਰੀਵੀਊ (ਮਾਸਿਕ), ਗੁਰੂ ਗੋਬਿੰਦ ਸਿੰਘ ਨੰਬਰ, ਪੰਨਾ 23, ਜਨਵਰੀ 1972

* ਸ੍ਰੀ ਗੁਰੂ ਬਾਲਕ ਸਿੰਘ ਜੀ



Namdhari Elibrary NamdhariElibrary@gmail.com

# 10. ਦਸਮ ਗੁਰੂ ਜੀ ਜੋਤੀ ਜੋਤ ਸਮਾਏ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੈਸਾਖ ਦਸਮੀ ਸੁਦੀ 1869 ਬਿਕਰਮੀ (1812 ਈਸਵੀ) ਨੂੰ ਸ਼ਤਿਗੁਰੂ ਬਾਲਕ ਸਿੰਘ ਜੀ ਨੂੰ ਗੁਰਗੱਦੀ ਦੀ ਜ਼ੁੰਮੇਵਾਰੀ ਸੌਂਪ ਕੇ ਆਪ ਜੀ ਕਾਬਲ ਤਕ ਗਏ ਜਿਸ ਬਾਰੇ ਵੇਰਵੇ ਸਹਿਤ ਪਿਛਲੇ ਪੰਨਿਆਂ ਵਿਚ ਜਿਕਰ ਕੀਤਾ ਜਾ ਚੁੱਕਾ ਹੈ. ਫਿਰ ਆਪ ਜੀ ਪੰਜਾਬ ਦੀ ਧਰਤੀ ਨੂੰ ਚਰਨਛੋਹ ਬਖਸ਼ਦੇ ਹੋਏ ਦੋਬਾਰਾ ਨਾਭੇ ਆ ਬਿਰਾਜੇ ਤੇ ਉਥੇ ਹੀ ਆਪ ਜੀ ਜੇਠ ਸੁਦੀ ਪੰਜ 1869 ਬਿਕਰਮੀ (1812 ਈਸਵੀ) ਨੂੰ ਜੋਤੀ ਜੋਤ ਸਮਾ ਗਏ। ਆਖਿਆ ਜਾਂਦਾ ਹੈ ਕਿ ਉਹੀ ਵੱਖੀ ਵਾਲਾ ਜ਼ਖ਼ਮ ਜੋ ਨਾਂਦੇੜ ਵਿਖੇ ਦਸਮ ਗੁਰੂ ਜੀ ਦੇ ਪਠਾਣ ਨੇ 1708 ਈਸਵੀ (1765 ਬਿਕਰਮੀ) ਨੂੰ ਛੁਰਾ ਮਾਰਿਆ ਸੀ, ਉਹੋ ਜ਼ਖ਼ਮ ਮੁੜ ਨਾਭੇ ਵਿਖੇ ਖੁਲ੍ਹ ਗਿਆ ਅਤੇ ਉਹੋ ਹੀ ਦਸਮ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦਾ ਕਾਰਨ ਬਣਿਆ। ਦਸਮ ਗੁਰੂ ਜੀ ਦੇ ਗੁਪਤ ਜੀਵਨ ਬਾਰੇ ਵੇਰਵੇ ਸਹਿਤ ਹਾਲ ਬਾਬਾ ਨਾਰਾਇਣ ਸਿੰਘ ਵਾਲੀ ਪੋਥੀ ਵਿਚ ਮਿਲ ਜਾਂਦੇ ਹਨ, ਉਸ ਵਿਚੋਂ ਦਸਮ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਵਾਲੇ ਵੇਰਵੇ ਸੰਖੇਪ ਰੂਪ ਵਿਚ ਇਥੇ ਲਿਖ ਰਹੇ ਹਾਂ। ਉਸ ਪੋਥੀ ਵਿਚ ਦਸਮ ਗੁਰੂ ਜੀ ਨੂੰ ਬਾਬਾ ਸਾਹਿਬ ਅਤੇ ਗੁਰੂ ਸਿੰਘ ਜੀ ਸ਼ਬਦਾਂ ਨਾਲ ਸੰਬੋਧਨ ਕੀਤਾ ਹੈ, ਵੇਰਵੇ ਇਸ ਪ੍ਰਕਾਰ ਹਨ :-

**ਬਾਬਾ ਸਾਹਿਬ ਜੀ ਦੀ ਪ੍ਰਲੋਕ ਗਮਨ ਦੀ ਤਿਆਰੀ**

ਪੰਜ ਦਿਨ ਉਪਰ ਥਲੀ ਨੌਬਤ ਸਾਹਿਬ ਬਜੇਗੀ।... ਸੁਖਾ ਸਿੰਘ ਮੈਣੀ ਬ੍ਰਹਿਮਣ ਨਾਲ ਵੈਦਾ ਹੈ ਜਬ ਸਰੀਰ ਤਿਆਗੇ ਦਰਸ਼ਨ ਦੇਣਾ ਸੋ ਉਸ ਕੋ ਬੁਲਾਉ ਸਰੂਪ ਸਿੰਘ ਜੀ ਤਾਂ ਸਾਡੀ ਤੇ ਰਾਕੀਆਂ ਦੀ ਸੇਵਾ ਕਰਦੇ ਹਨ... ਰਣ ਸਿੰਘ ਨੇ ਕਿਹਾ ਮਹਾਰਾਜ ਮੈਨੂੰ ਆਗਿਆ ਦਿਉ ਮੈਂ ਜਾਮਾਂ... ਸਰਦਾਰ ਭੂਮ ਸਿੰਘ ਜੀ ਕਹੋ ਕਿ ਗੁਰੂ ਸਿੰਘ ਨੇ ਕਹੀਂ ਭੇਜਣਾ ਹੈ ਰਣ ਸਿੰਘ ਨੇ ਜਾ ਕੇ ਸਰਦਾਰ ਭੂਮਾਂ ਸਿੰਘ ਨੂੰ ਕਹੇਆ ਮੈਨੂੰ 'ਗੁਰੂ ਸਿੰਘ' ਜੀ ਕਹੀਂ ਭੇਜਣਾ ਚਾਹੁੰਦੇ ਹਨ ਛੁੱਟੀ ਦੇਉ। ਸ੍ਰ: ਭੂਮਾਂ ਸਿੰਘ ਨੇ ਕਹੇਆ ਮੈਨੂੰ ਕੀ ਪੁਛਣਾ ਹੈ ਜਬ ਗੁਰੂ ਸਿੰਘ ਜੀ ਭੇਜਦੇ ਹਨ ਜਾਉ... ਔਰ ਸੁਖਾ ਸਿੰਘ ਨੂੰ ਕਹੋ ਗੁਰੂ ਸਿੰਘ ਜੀ ਦਾ ਹੁਕਮ ਹੈ ਜੇ ਪ੍ਰਸ਼ਾਦ ਛਕਦੇ ਹੋ ਹੱਥ ਰਸਤੇ ਵਿਚ ਧੋਵੋ ਤੁਰਤ ਟੁਰ ਪਵੋ...ਮਾਈ ਸੇਢਾਂ ਨੂੰ ਹੁਕਮ ਦਿੱਤਾ ਹਮਰਾ ਏਕ ਫੁਲਕਾ ਦੇ ਦਿਉ ਇਹ ਫੁਲਕਾ ਜਾਂਦਾ



Namdhari Elibrary NamdhariElibrary@gmail.com

ਵਾ ਹਮਤੇ ਮੈ ਛਕੇ ਏਹੀ ਔਦਾ ਵਾ ਛਕੇ ਜਲਦੀ ਸੁਖਾ ਸਿੰਘ ਕੋ ਲੈਕੇ ਆਉ ਰਣ ਸਿੰਘ ਅਰਦਾਸ। ਕਹਕੇ ਤੁਰ ਪਿਆ... ਇਸਨਾਨ ਕਰਕੇ ਨਏਆ ਪੁਸ਼ਾਕਾ ਪਹਿਣ ਕੇ ਰਹਿਰਾਸ ਦਾ ਪਾਠ ਕਰ ਕੇ ਅਰਦਾਸਾ ਮਧ ਕੇ ਨੌਬਤ ਸਾਹਿਬ ਬਜੌਨੀ ਸ਼ੁਰੂ ਕੀਤੀ ਬੜੇ ਬਚਿਤ੍ ਸੁਰ ਧੰਨ ਗੁਰੂ ਧੰਨ ਗੁਰੂ ਤੂੰ ਹੀ ਗੁਰੂ ਤੂੰ ਹੀ ਗੁਰੂ ਨੌਬਤ ਵਿਚੋਂ ਆਵਾਜ ਆਵੇ ਸੂਰਜ ਦੀ ਹਲਕੋਰ ਨਾਲ ਬੰਦ ਕਰਦੇ... ਜਦ ਪੰਜਵੇਂ ਦਿਨ ਨੌਬਤ ਬਜਾ ਕੇ ਹਟੇ ਫੁਰਮਾਉਣ ਲਗੇ ਸਰੂਪ ਸਿੰਘ...ਬਾਬਾ ਸਰੂਪ ਸਿੰਘ ਉਤੇ (ਚੁਬਾਰੇ ਵਿਚ) ਗਏ ਅਰਜ਼ ਕੀਤੀ ਦਾਸ ਨੂੰ ਕੀ ਹੁਕਮ ਹੈ। ਫੁਰਮਾਇਆ ਅਜ ਜ਼ੋਰ ਸੇ ਨੌਬਤ ਬਜਾਈ ਤਾਂ ਪੁਰਾਣੇ ਜਖਮ ਪਾਟ ਗਏ... ਪਲੰਘ ਪਰ ਬਿਰਾਜੇ ਵੇਖੇ ਅਰ ਲਹੂ ਲਹੂ ਹੋਇਆ ਪਿਆ ਸੀ ਬਾਬਾ ਸਰੂਪ ਸਿੰਘ ਜੀ ਅਰਜ਼ ਕੀਤੀ ਜੇ ਹੁਕਮ ਕਰੋ ਰੇਸ਼ਮ ਨਾਲ ਸਿਉਂ ਦੇਈਏ ਜਾਂ ਕਿਸੀ ਜਰਾਹ ਨੂੰ ਬਲਾਈਏ ਕਹਿਆ ਸਹਿਰ ਮੇ ਕੇਸੂ ਲੈ ਆਉ ਔਰ ਕੁਛ ਨਹੀ ਕਰਨਾ... ਸਰੂਪ ਸਿੰਘ ਜੀ ਇੱਕ ਛੀਸ਼ੇ ਦਿਉ ਕੇਸੂ ਲੈ ਆਏ... ਫੁਰਮਾਇਆ ਉਬਾਲ ਕੇ ਉਤੇ ਲੈ ਆਉ ਫੁਰਮਾਇਆ ਪਹਿਲੋਂ ਕੋਸੇ ਕੰਸੇ ਨਾਲ ਹੋਲੀ ਹੌਲੀ ਟਕੋਰ ਕਰਕੇ ਏਹੀ ਕੇਸੂ ਜ਼ਖਮ ਦੇ ਉਤੇ ਬੰਨ੍ਹ ਦਿਉ। ਇਸ ਤਰ੍ਹੇ ਰੋਜ਼ ਪਹਿਲੇ ਟਕੋਰ ਕਰਕੇ ਫੇਰ ਉਤੇ ਬੰਨ੍ਹ ਦਿਆ ਕਰਨੇ. ਤਿੰਨ ਦਿਨ ਕੇਸੂਆਂ ਦੀ ਹੀ ਟਕੋਰ ਕੇਸੂ ਹੀ ਉਤੇ ਬੰਨ੍ਹਦੇ ਜ਼ਖਮ ਉਸ ਤਰੇ ਰਹੇ ਪਰ ਲਹੂ ਬੰਦ ਹੋ ਗਿਆ। ਉਤੇ ਕੇਸੂਆਂ ਦਾ ਪਟਾ ਬੰਨ੍ਹਾ ਰਹਿਆ ਕਰੇ, ਮਹਾਰਾਜ ਜਸਵੰਤ ਸਿੰਘ ਜੀ ਨੂੰ ਭੀ ਖਬਰ ਹੋਈ ਬਾਬਾ ਜੀ ਦਾ ਘਾਉ ਖੁਲ ਗਿਆ ਹੈ। ਰਾਜਾ ਸਾਹਿਬ ਜੀ ਨੇ ਗੁਲਾਮ ਕਾਦਰ ਹਕੀਮ ਭੇਜਿਆ...ਡੇਰੇ ਆ ਕੇ ਹੇਠਾਂ ਖੜੇ ਹੋ ਗਏ ਬਾਬਾ ਸਰੂਪ ਸਿੰਘ ਜੀ ਨੂੰ ਕਹਿਆ ਮੈਨੂੰ ਰਾਜਾ ਸਾਹਿਬ ਜੀ ਨੇ ਭੇਜਿਆ ਹੈ ਬਾਬਾ ਸਾਹਿਬ ਜੀ ਦਾ ਜ਼ਖਮ ਦੇਖਣ ਵਾਸਤੇ...ਸਰੂਪ ਸਿੰਘ ਜੀ ਉਤੇ ਗਏ ਅਰਜ਼ ਕੀਤੀ ਰਾਜਾ ਸਾਹਿਬ ਨੇ ਦਿੱਲੀ ਵਾਲਾ ਬੜਾ ਹਕੀਮ ਹਜ਼ੂਰ ਦੇ ਵਾਸਤੇ ਭੇਜਿਆ ਹੈ, ਹੇਠਾਂ ਖੜਾ ਹੈ। ਬਾਬਾ ਸਾਹਿਬ ਜੀ ਨੇ ਫੁਰਮਾਇਆ "ਬੈਦ ਬੁਲਾਇਆ ਬੈਦਗੀ...! ਭੋਲਾ ਵੈਦ...।" ਇਹ ਤੁਕਾਂ ਪੜ੍ਹ ਕਹਿਆ ਰਾਜਾ ਸਾਹਿਬ ਨੂੰ ਕਹੋ ਇਸ ਹਕੀਮ ਦੀ ਲੋੜ ਨਹੀਂ, ਹੁਣ ਹੋਰ ਹਕੀਮ ਦੀ ਲੋੜ ਹੈ। ਹਕੀਮ ਨੂੰ ਕਹੋ ਜਾਵੇ 11 ਰੁਪੈ ਦੇ ਦਿਉ... ਹਕੀਮ ਜੀ ਚਲੇ ਗਏ ਰਾਜਾ ਸਾਹਿਬ ਨੂੰ ਸਾਰਾ ਹਾਲ ਸੁਣਾਇਆ। ਆਥਣ ਵਕਤ ਰਾਜਾ ਜਸਵੰਤ ਸਿੰਘ ਜੀ ਡੇਰੇ ਆਏ, ਅਰਜ ਕੀਤੀ ਮੈਂ ਮਹਾਰਾਜ ਜੀ ਦੇ ਦਰਸ਼ਨ ਕਰਨੇ ਹਨ... ਫੁਰਮਾਇਆ ਰਾਜਾ ਸਾਹਿਬ ਨੂੰ ਕਹਿ ਦਿਉ ਹੁਣ ਦਰਸ਼ਨ ਨਹੀ ਹੁੰਦੇ ਔਰ ਅਸੀਂ ਖੁਸ ਹਾਂ।...ਰਾਜਾ ਸਾਹਿਬ ਕਹਿਆ ਅੱਛਾ ਜੋ ਮਹਾਰਾਜ ਦਾ ਹੁਕਮ ਹੈ ਪਰ ਦਿਨ ਵਿਚ ਪੰਜ ਚਾਰ ਦਫਾ ਆਇਆ ਕਰੇ ਸਾਰੀ ਖਬਰ ਸਾਰ ਲੈਂ"।

ਉਪਰੋਕਤ ਹਵਾਲੇ ਤੋਂ ਭਲੀ ਭਾਂਤ ਜਾਹਿਰ ਹੁੰਦਾ ਹੈ ਕਿ ਦਸਮ ਗੁਰੂ ਆਪਣੇ ਗੁਪਤ ਜੀਵਨ ਸਮੇਂ ਨੌਬਤ ਵਜਾਇਆ ਕਰਦੇ ਸਨ ਅਤੇ ਕਈ ਵਾਰ ਇਕ ਰਸ ਸਾਰੀ ਸਾਰੀ ਰਾਤ ਵਜਾਇਆ ਕਰਦੇ ਸਨ। ਇਸ ਪ੍ਰਕਾਰ ਆਪ ਜੀ 1812 ਈਸਵੀ (1869 ਬਿਕਰਮੀ) ਜੇਠ ਦੇ ਮਹੀਨੇ ਲਗਾਤਾਰ ਇਕ ਰਸ ਏਨੇ ਜ਼ੋਰ ਨਾਲ ਨੌਬਤ ਵਜਾਈ ਕਿ



Namdhari Elibrary NamdhariElibrary@gmail.com

ਆਪ ਜੀ ਦੀ ਵੱਖੀ ਦਾ ਪੁਰਾਣਾ ਘਾਓ (ਜ਼ਖਮ) ਦੋਬਾਰਾ ਖੁਲ੍ਹ ਗਿਆ ਉਹ ਜ਼ਖਮ ਆਪ ਜੀ ਦੇ ਦੱਖਣ ਵਿਚ ਨਾਂਦੇੜ ਵਿਖੇ ਪਠਾਣ ਦੇ ਛੁਰੇ ਦੇ ਵਾਰ ਨਾਲ ਹੋਇਆ ਸੀ। ਜ਼ਖਮ ਖੁਲ੍ਹਣ ਨਾਲ ਲਹੂ ਬਹੁਤ ਨਿਕਲਣਾ ਸ਼ੁਰੂ ਹੋ ਗਿਆ ਤਾਂ ਗੁਰੂ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਆਇਆ ਜਾਣ ਕੇ ਜ਼ਖਮ ਦੀ ਮਰਹਮ ਪਟੀ ਕਰਨੀ ਜ਼ਰੂਰੀ ਨਾ ਸਮਝੀ, ਕੇਸੂ ਦੇ ਫੁਲ ਹੀ ਬੰਨਾਏ। ਨਾਭੇ ਦੇ ਮਹਾਰਾਜੇ ਵਲੋਂ ਭੇਜਿਆ ਗਿਆ ਸ਼ਾਹੀ ਹਕੀਮ ਸਤਿਗੁਰਾਂ ਨੇ ਗਿਆਰਾ ਰੁਪਏ ਦੇ ਕੇ ਵਾਪਸ ਵੇਜ ਦਿੱਤਾ। ਅਗੋਂ ਬਾਬਾ ਨਾਰਇਣ ਵਾਲੀ ਪੋਥੀ ਦੀ ਵਾਰਤਕ ਪੜ੍ਹੋ :-

### 31. "ਮਹਾਰਾਜ ਨੇ ਭਾਈ ਸੁਖਾ ਸਿੰਘ ਜੀ ਨੂੰ ਗੋਤੇ ਪਿੰਡ ਤੋਂ ਬੁਲਾਇਆ

"ਪੰਜਵੇਂ ਦਿਨ ਗੋਤੇ ਪਿੰਡ ਭਾਈ ਰਣ ਸਿੰਘ ਪਹੁੰਚਿਆਂ ਜੋ ਨਾਭੇ ਤੋਂ ਇਕ ਸੌ ਚਾਲੀ ਕੋਸ ਹੈ।...ਆਪਸ ਮੇਂ ਪ੍ਰੇਮ ਨਾਲ ਮਿਲੇ ਔਰ ਕਿਹਾ ਕਿਸ ਤਰ੍ਹਾਂ ਦਰਸਨ ਦਿਤੇ ਭਾਈ ਰਣ ਸਿੰਘ ਜੀ ਨੇ ਕਿਹਾ ਬਾਬਾ ਸਾਹਿਬ ਜੀ ਭੇਜਿਆ ਹੈ ਕਿ ਸੁਖਾ ਸਿੰਘ ਨਾਲ ਸਾਡਾ ਵੈਦ੍ਹਾ ਹੈ...ਖੜੇ ਹੋ ਤੇ ਤੁਰ ਪਵੋ ਜੇ ਪ੍ਰਸਾਦ ਛਕਦੇ ਹੋ ਹਥ ਰਸਤੇ ਵਿਚ ਧੋਵੋ... ਸੁਖਾ ਸਿੰਘ ਬੜਾ ਗਦਗਦ ਹੋਇਆ...ਤੁਰਕੇ ਪੰਜਵੇਂ ਦਿਨ ਬਾਬਾ ਜੀ ਦੇ ਚਰਨਾਂ ਮੈਂ ਪਹੁੰਚੇ ...ਫੁਰਮਾਇਆ ਗਰਮੀ ਦੀ ਰੁਤ ਹੈ ਉਨ ਕੋ ਜਲ ਛਕਾਉ।...ਪ੍ਰਸਾਦ ਪਾਣੀ ਛਕਾ ਕੇ ਕਹਿਆ ਹੁਣ ਤੁਸੀ ਆਰਾਮ ਕਰੋ... ਤੀਨੋ ਪਰਸ਼ਾਦ ਛਕ ਕੇ ਪਰਕਰਮਾ ਕਰਨ ਲਗੇ ਆਥਣ ਤਕ ਪਰਕੰਮਾ ਦਰਵਾਰ ਸਾਹਿਬ ਜੀ ਦੀ ਕਰੀ ਗਏ ਮਥਾ ਟੇਕ ਲੈਣ ਪਰਕੰਮਾ ਕਰ। ਅੱਧੇਰਾ ਹੋ ਗਿਆ।... ਅੰਮ੍ਰਿਤ ਵੇਲੇ ਬਾਬਾ ਸਾਹਿਬ ਨੇ ਹੁਕਮ ਦਿਤਾ ਸੁਖਾ ਸਿੰਘ ਤੇ ਦੋਨੋ ਲੜਕਿਆਂ ਨੂੰ ਬੁਲਾਉ। ਤੀਨੋਂ ਉਪਰ ਗਏ। ਬਾਬਾ ਸਾਹਿਬ ਜੀ ਚਰਨਾਂ ਮੈਂ ਮੱਥਾ ਟੇਕਿਆ... ਫੁਰਮਾਇਆ ਸੁਖਾ ਸਿੰਘ ਪਟਿਆਲੇ ਤੇਰੇ ਨਾਲ ਵੈਦ੍ਹਾ ਕੀਤਾ ਸੀ...ਸੁਖਾ ਸਿੰਘ ਨੇ ਦੋਨੋ ਹਥ ਜੋੜ ਕੇ ਬੇਨਤੀ ਕੀਤੀ ਦਾਸ ਪਰ ਬੜੀ ਕਿਰਪਾ ਕੀਤੀ... ਸਭ ਹੇਠ ਉਤਰ ਆਏ।

### 32. ਨੌਬਤ ਸਾਹਿਬ ਬਜਾਉਣੀ

ਜਬ ਮਸਿਆ ਦਾ ਦਿਨ ਆਇਆ ਤਾਂ ਬੜੇ ਬਾਬਾ ਸਾਹਿਬ ਜੀ ਨੇ ਫੁਰਮਾਇਆ "ਗੁਰੂ ਸਿੰਘ" ਜੀ ਦੀ ਤਿਆਰੀ ਹੈ ਅਜ ਪੰਜ ਦਿਨ ਰਹਿ ਗਏ ਹਨ...ਰਹਿਰਾਸ ਪੜਕੇ ਨੌਬਤ ਸਾਹਿਬ ਬਜਾਉਣ ਲਗੇ।... ਬੜੇ ਬਚਿਤਰ ਸੁਰ ਨਿਕਲੇ ਧੰਨ ਗੁਰੂ ਤੂਹੀ ਗੁਰੂ, ਰਾਤ ਦੇ ਬਾਰਾਂ ਵਜੇ ਬਾਬਾ ਸਰੂਪ ਸਿੰਘ ਜੀ ਉਪਰ ਗਏ ਤਾਂ ਮਹਾਰਾਜ ਜੀ ਨੇ ਫੁਰਮਾਇਆ ਸਾਨੂੰ ਕੁਛ ਪਿਆਸ ਹੈ ਜਲ ਲੈ ਆਓ। ਜਲ ਲੈ ਗਏ, ਜਲ ਛਕੀ ਗਏ ਨਾਲੇ ਨੌਬਤ ਬਜਾਈ ਗਈ।

### 33. ਅਜ ਮਹਾਰਾਜ ਜੀ ਦੀ ਤਿਆਰੀ

ਜੇਠ ਸੁਦੀ ਪੰਜਵੀ ਦਾ ਦਿਨ ਚੜ੍ਹਿਆ ਤਾਂ ਬਾਬਾ ਸਰੂਪ ਸਿੰਘ ਜੀ ਉਤੇ ਗਏ ਤਾਂ



Namdhari Elibrary NamdhariElibrary@gmail.com

ਬਾਬਾ ਸਾਹਿਬ ਜੀ ਨੇ ਫੁਰਮਾਇਆ ਅਜ ਗੁਰੂ ਸਿੰਘ ਜੀ ਦੀ ਤਿਆਰੀ ਹੈ। ਦੋਨੋਂ ਚੁਬਾਰਿਆਂ ਮੇਂ ਪੋਚਾ ਸਮੇਤ ਕੰਧਾ ਦਿਉ। ਅਰ ਸਾਡੀ ਤਿਆਰੀ ਹੈ। ਬਾਬਾ ਸਰੂਪ ਸਿੰਘ ਜੀ ਨੇ ਹੇਠ ਆ ਕੇ ਜਿਕਰ ਕੀਤਾ ਅਜ ਮਹਾਰਾਜ ਜੀ ਦੀ ਤਿਆਰੀ ਹੈ।...ਮਾਈ ਸੇਵਾਂ ਜੀ ਨੇ ਕਹਿਆ ਬਾਘ ਸਿੰਘ ਪ੍ਰੋਹਤ ਨੇ ਅਰਜ ਕੀਤੀ ਹੈ ਅੰਤ ਸਮੇਂ ਦਾਸ ਨੂੰ ਭੀ ਦਰਸ਼ਨ ਦੇਣ। ਬਾਬਾ ਸਾਹਿਬ ਜੀ ਨੇ ਫੁਰਮਾਇਆ ਦੋ ਘੜੀ ਦਿਨ ਰਹਿੰਦੇ ਆ ਜਾਵੇ

ਇਤਨੇ ਕੋ ਬਾਘ ਸਿੰਘ ਜੀ ਪ੍ਰੋਹਤ ਆ ਗਏ... ਕਹਿਆ ਆਪ ਦੇ ਵਾਸਤੇ ਐਸਾ ਮਹਾਰਾਜ ਜੀ ਨੇ ਹੁਕਮ ਦਿਤਾ ਹੈ. ਪ੍ਰਹੋਤ ਜੀ ਨੇ ਕਹਿਆ ਅਸੀ ਹੁਣ ਐਥੇ ਹੀ ਰਹਾਂਗੇ ਅਰ ਇਹ ਭੀ ਦਸਿਆ ਮਹਾਰਾਜ ਜੀ ਦਾ ਹੁਕਮ ਹੈ ਜਿਕਰ ਨਹੀਂ ਕਰਨਾ ਅਜ ਮਹਾਰਾਜ ਜੀ ਦੀ ਤਿਆਰੀ ਹੈ ਜੋ ਜ਼ਿਕਰ ਕਰੂਗਾ ਆਪਣਾ ਕੀਤਾ ਪਾਊਗਾ। ਸੁਚਾ ਸਿੰਘ ਮੁਲਾਂ ਪੁਰੀਆਂ ਭਾਈ ਕਾ ਬਾਘ ਸਿੰਘ, ਉਨ ਕੋ ਭੀ ਖਬਰ ਹੋਈ ਮਹਾਰਾਜ ਜੀ ਦੀ ਬੈਕੁੰਠ ਗਮਨ ਦੀ ਤਿਆਰੀ ਹੈ। ਏਹਨਾਂ ਨੇ ਭੀ ਬਾਬਾ ਸਰੂਪ ਸਿੰਘ ਜੀ ਪਾਸ ਕਹਿਆ ਸਾਨੂੰ ਵੀ ਉਸ ਵਕਤ ਦਰਸ਼ਨ ਦੇਣ... ਬਾਬਾ ਸਰੂਪ ਸਿੰਘ ਜੀ ਉੱਤੇ ਗਏ ਤਬ ਬਾਬਾ ਸਾਹਿਬ ਜੀ ਨੇ ਫੁਰਮਾਇਆ ਉਸ ਵਕਤ ਉਨ੍ਹਾ ਨੂੰ ਭੀ ਬੁਲਾ ਲੈਣਾ।

ਬਾਬਾ ਸਰੂਪ ਸਿੰਘ ਜੀ ਨੇ ਬੜੇ ਪ੍ਰੇਮ ਨਾਲ ਦੋਨੋਂ ਚੁਬਾਰਿਆਂ ਮੈਂ ਪਾਂਡੂ ਦਾ ਸਮੇਤ ਕੰਧਾਂ ਪੋਚਾ ਦਿਤਾ ਜਬ ਦਿਨ ਦੇ ਬਾਰਾਂ ਬਜੇ ਉਸ ਵਕਤ ਫੁਰਮਾਇਆ ਸੁਖਾ ਸਿੰਘ ਕੋ ਬੁਲਾਉ ਜਬ ਸੁਖਾ ਸਿੰਘ ਹਰਨਾ ਪਰ ਮਥਾ ਟੇਕਿਆ, ਬਾਬਾ ਸਾਹਿਬ ਜੀ ਨੇ ਫੁਰਮਾਇਆ ਸੁਖਾ ਸਿੰਘ ਚੰਬਾ ਘੋੜਾ ਤਿਆਰ ਕਰੋ ਚਾਰ ਜਾਮਾ ਕਸਕੇ, ਅਜ ਗੁਰੂ ਸਿੰਘ ਜੀ ਦੀ ਤਿਆਰੀ ਹੈ।...

ਸੁਖਾ ਸਿੰਘ ਕੇ ਮਨ ਮੈ ਫੁਰੀ ਮਹਾਰਾਜ ਕਹਿ ਕੇ ਭੁਲ ਜਾਂਦੇ ਹਨ ਦੋ ਬਾਰ ਮੈਨੂੰ ਹੁਕਮ ਦਿਤਾ ਫਿਰ ਕੁਝ ਨਹੀਂ ਫੁਰਮਾਤੇ ਭੁਲ ਜਾਂਦੇ ਹਨ, ਆ ਕੇ ਚਾਰ ਜਾਮਾ ਲਾਹ ਦਿਤਾ...ਇਹ ਸੁਣ ਕੇ ਬਾਬਾ ਸਾਹਿਬ ਫੁਰਮਾਇਆ ਕਹਿੰਦਾ ਹੈ ਲਾਹ ਦਿਤਾ ਮਨ ਮੇਂ ਕਹਿੰਦਾ ਹੈ ਭੁਲ ਜਾਂਦੇ ਹਨ, ਸੁਖਾ ਸਿੰਘ ਚਰਨੋਂ ਮੈ ਡਿਗ ਪਿਆ ਮਹਾਰਾਜ ਜੀ ਬਖਸ ਲਵੋ, ਭੁਲ ਗਿਆ...ਬੇਨਤੀ ਸੁਣ ਕੇ ਮਹਾਰਾਜ ਖੁਸ਼ ਹੋਏ ਫੁਰਮਾਇਆ ਚੰਬਾ ਘੋੜਾ ਤਿਆਰ ਕਰੋ ਸੁਖਾ ਸਿੰਘ ਸਤ ਬਚਨ ਕੀਤਾ ਉਸ ਵਕਤ ਚਾਰ ਘੜੀ ਦਿਨ ਰਹਿਆ।

### 34. ਸੇਵਕਾਂ ਨੂੰ ਉਤੇ ਬੁਲਾਇਆ ਖੁਸ਼ੀ ਕੀਤੀ

ਬਾਬਾ ਸਰੂਪ ਸਿੰਘ ਜੀ ਨੂੰ ਹੁਕਮ ਹੋਇਆ ਰਣ ਸਿੰਘ, ਸੁਖਾ ਸਿੰਘ, ਸੁਚਾ ਸਿੰਘ, ਅਟੱਲ ਸਿੰਘ, ਰਤਨ ਸਿੰਘ ਕੇਸਰਾ ਸਿੰਘ, ਬਾਘ ਸਿੰਘ, ਪ੍ਰੋਹਤ ਅਤੇ ਭਾਈ ਕਾ ਬਾਘਰਾ ਸਿੰਘ ਮਾਈ ਸੇਵਾਂ ਇਨ ਸਭ ਨੂੰ ਉਤੇ ਬੁਲਾ ਲੈ ਆਉ... ਸਭ ਮਹਾਰਾਜ ਜੀ ਦੇ ਚਰਨਾਂ ਮੇਂ ਹਾਜ਼ਰ ਹੋਏ ਸਭ ਨੇ ਚਰਨਾਂ ਮੇਂ ਮੱਥਾ ਟੇਕਿਆ ਬਾਬਾ ਜੀ ਪਲੰਘ ਪਰ ਪਿਛੇ ਸਰ੍ਹਾਣਾ ਲਾਈ ਬੈਠੇ ਸੇ...ਬਾਬਾ ਸਾਹਿਬ ਫੁਰਮਾਇਆ ਤੁਸੀ ਸਾਡੀ ਸੇਵਾ ਕਰਦੇ ਰਹੇ ਹੋ...ਅਸੀ ਥੋੜੇ ਪਰ ਬੜੇ ਪ੍ਰਸੰਨ ਹਾਂ... ਸਭ ਨੇ ਹੱਥ ਜੋੜ ਕੇ ਬੇਨਤੀ ਕੀਤੀ ਆਪ ਬਖਸ਼ ਹੀ ਬਖਸ਼ ਹੋ। ਪਿਛੇ ਖੜੇ ਬਾਬਾ ਸਰੂਪ ਸਿੰਘ ਜੀ ਸਾਫਾ ਕਰ ਰਹੇ ਸੇ ਇਹ ਸਭਨਾਂ ਦੀ ਬੇਨਤੀ



Namdhari Elibrary NamdhariElibrary@gmail.com

ਸੁਣ ਕੇ ਬਾਬਾ ਸਾਹਿਬ ਫੁਰਮਾਇਆ "ਗੁਰੂ ਸਿੰਘ" ਜੀ ਨੇ ਥੋੜੀ ਜਾਨ ਬਖਸ਼ੀ ਕੀਤੀ, ਮੁਕਤ ਕਰ ਦਿਤੀ ਹੈ ਅਰ ਬਾਘਰਾ ਸਿੰਘ ਨੂੰ ਕਹਿਆ ਤੂੰ ਸਾਡੀ ਬਹੁਤ ਸੇਵਾ ਕੀਤੀ ਹੈ ਅਸੀ ਖੁਸ਼ ਹਾਂ ਤੈਨੂੰ ਆਪਣੇ ਪਾਸ ਰਖਾਂਗੇ।

### 35. ਬਾਬਾ ਸਰੂਪ ਸਿੰਘ ਜੀ ਪਰ ਖੁਸ਼ੀ, ਡੇਰੇ ਦਾ ਪਰਤਾਪ

ਅੱਜ ਸੇ ਕੋਈ ਨੌਬਤ ਨਾ ਬਜਾਵੇ ਜੋ ਬਜਾਵੇ ਆਪਣਾ ਕੀਤਾ ਪਾਵੇਗਾ। ਅਰ ਜੋ ਇਸ ਜਗਾ ਦੀ ਨਿੰਦਾ ਕਰੂਗਾ ਉਸਦਾ ਨਮੂਦ ਨਹੀ ਰਹੇਗਾ। ਰੋਹੀ ਨਹੀ ਰਹੂਗੀ ਇਸਦੇ ਦੁਆਲੇ ਸ਼ਹਿਰ ਵਸੂਗਾ।

### 36. ਖਾਲਸੇ ਨੂੰ ਬਰ

ਇਕ ਦਫਾ ਖਾਲਸੇ ਦੀ ਬੜੀ ਮਲੀਨ ਬੁਧ ਹੋ ਜਾਵੇਂਗੀ ਅਰ ਗੁਰੂ ਸਿੰਘ ਜੀ ਖਾਲਸੇ ਪਰ ਬਹੁਤ ਨਰਾਜ਼ ਹੋਣਗੇ। ਕੁਛ ਚਿਰ ਇਨ੍ਹਾਂ ਨੂੰ ਕਸ਼ਟ ਦਿਖਾ ਕੇ ਫਿਰ ਆਪਦਾ ਪੁਤਰ ਜਾਣ ਕੇ ਬਖਸ਼ਣਗੇ ਖੁਸ਼ ਹੋਣਗੇ, ਫਿਰ ਖਾਲਸੇ ਦਾ ਬੜਾ ਭਾਰੀ ਪ੍ਰਤਾਪ ਹੋਊਗਾ।

### ਸੁਖਾ ਸਿੰਘ ਪਰ ਖੁਸ਼ੀ

ਸੁਖਾ ਸਿੰਘ ਨੂੰ ਕਹਿਆ ਤੂੰ ਤੜਕੇ ਹੀ ਚਲੇ ਜਾਣਾ ਭਾਈ ਸੰਤ ਸਿੰਘ ਜੀ ਜੋ ਗੋਤੇ ਪਿੰਡ ਮੇ ਰਹਿੰਦੇ ਹਨ ਉਹਨਾਂ ਨੂੰ ਕਹਿਣਾ ਸਾਡੇ ਵਾਸਤੇ ਪਾਠ ਕਰਨ ਦਾ ਉਨ੍ਹਾਂ ਨੂੰ ਹੁਕਮ ਹੈ। ਹੋਰ ਸਾਡੇ ਵਾਸਤੇ ਕੁਛ ਨਹੀ ਕਰਨਾ...ਜਦ ਸਰੀਰ ਅੰਤ ਹੋ ਜਾਵੇ ਇਹਨਾਂ ਚੁਬਾਰਿਆਂ ਨੂੰ ਢਾਹ ਕੇ ਇਹਨਾਂ ਲਕੜਾਂ ਨਾਲ ਸਾਡਾ ਸਸਕਾਰ ਕਰਨਾ। ਭਸਮ ਗਡ ਦੇਣੀ ਜੇ ਮਰਜ਼ੀ ਹੋਵੇ ਸਤਲੁਜ ਪਰ ਲੈ ਜਾਣੀ ਪੰਜ ਕਦਮ ਉਰੇ ਰਖਕੇ ਅਰਦਾਸ ਕਰਨੀ ਅਰ ਕਹਿਣਾ 'ਗੁਰੂ ਸਿੰਘ' ਜੀ ਦੇ ਅੰਗੀਠੇ ਦੀ ਭਸਮ ਹੈ ਤੇਰੀ ਮਰਜ਼ੀ ਹੈ ਲੈ ਜਾ।

### ਸਰੀਰ ਤਿਆਗਿਆ

ਫਿਰ ਬਾਬਾ ਸਾਹਿਬ ਜੀ ਖੜੇ ਹੋ ਕੇ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ ਪੰਜ ਵਾਰ ਬੁਲਾਈ ਫਿਰ ਪਲੰਘ ਪਰ ਢੋ ਲਾ ਕੇ ਬੈਠ ਗਏ ਮੁਖ ਨੇ ਤਰ ਬੰਦ ਕਰ ਲਏ ਦਸਮੇਂ ਦੁਆਰ ਥਾਣੀ ਸੁਆਸ ਨਿਕਾਲੇ ਜੇਠ ਸੁਦੀ ਪੰਜ 1869 ਦਿਨ ਛਿਪੇ ਨਾਲ ਸਰੀਰ ਛਡਿਆ ਉਸੀ ਵਕਤ ਬਿਰਾਜ ਗਏ ਤਾਂ ਪਲੰਘ ਉਤਲੇ ਚੁਬਾਰੇ ਵਿਚ ਕਰ ਦਿੱਤਾ। ਹੇਠਲਾ ਕੁੰਡਾ ਅੜਾ ਦਿੱਤਾ ਛੇਤੀ ਦੇ ਕੇ ਕਹੀਆਂ ਲੈ ਕੇ ਚੁਬਾਰਾ ਢਾਹ ਦਿੱਤਾ ਅਰ ਮਹਾਰਾਜ ਜੀ ਦਾ ਛੇਤੀ ਨਾਲ ਇਸ਼ਨਾਨ ਕਰਾਇਆ ਨਵਾਂ ਪੁਸ਼ਾਕਾ ਪਹਿਨਾਇਆ ਜਿਤਨੇ ਬਾਲੇ ਸਤੀਰ ਸੇ ਸਭ ਦਾ ਸਿੰਘਾਸਨ ਕਰਕੇ ਮਹਾਰਾਜ ਦਾ ਸਰੀਰ ਬਿਰਾਜਮਾਨ ਕਰਕੇ ਬਸੰਤਰ ਦਿੱਤਾ। ਜਦ ਸਰੀਰ ਸਸਕਾਰਿਆ ਗਿਆ ਹੇਠ ਕੁਈ ਪਰ ਆ ਕੇ ਇਸਨਾਨ ਕੀਤਾ ਚੰਬਾ ਘੋੜਾ ਮਰਿਆ ਪਇਆ ਦੇਖਿਆ ਉਤੇ ਦੁਸਾਲਾ ਪਾਇਆ, ਗਰਦਨ ਤੇ ਪੂਛ ਦੇ ਬਾਲ ਫੂਕ ਕੇ ਉਥੇ ਹੀ ਟੋਆ ਪਟ ਕੇ ਦਬਾ ਦਿੱਤਾ।



Namdhari Elibrary NamdhariElibrary@gmail.com

**ਅੰਗੀਠਾ ਬੁਝਾਇਆ ਭਸਮ ਸਤਲੁਜ ਪਰ**

ਰਾਜਾ ਸਾਹਿਬ ਨੇ ਇਕ ਬਨਾਰਸੀ ਦੁਪੱਟਾ ਭੇਜਿਆ, ਮਹਾਰਾਜ ਜੀ ਦੀ ਭਸਮ ਨਾਲ ਹੀ ਲੈ ਗਏ। ਬਾਬਾ ਸਰੂਪ ਸਿੰਘ, ਕੇਸਰ ਸਿੰਘ ਪੱਖੇ ਕਾ, ਬਾਘ ਸਿੰਘ ਰੂਪੇ ਕਾ ਤੀਨੋ ਬਾਰੋ ਬਟੀ ਭਸਮ ਚੁਕਦੇ ਗਏ...ਉਪਰ ਬਨਾਰਸੀ ਦੁਪੱਟਾ ਇਕ ਮਹਾਰਾਜ ਜੀ ਦੀ ਸੋਟੀ ਰਖ ਕੇ ਮੱਥਾ ਟੇਕਿਆ। ਟੇਕਣ ਸਾਰ ਸਤਲੁਜ ਦਾ ਜਲ ਚੜ ਗਿਆ। ਖਬਰ ਨਹੀ ਭਸਮ ਕਿਥੇ ਨੂੰ ਗਈ। ਸਭ ਕਾਰਜ ਕਰਕੇ ਸਤਵੇਂ ਦਿਨ ਨਾਭੇ ਆ ਗਏ। ਆਕੇ ਸਭ ਨੂੰ ਪ੍ਰਸੰਗ ਸੁਣਾਇਆ ਸੁਣ ਕੇ ਬੜੇ ਪ੍ਰਸੰਨ ਹੋਏ। ਮਹਾਰਾਜ ਦੇ ਗੁਣ ਗਾਏ "ਧੰਨ ਸਤਿਗੁਰੂ ਕਲਗੀਆਂ ਵਾਲਾ।"

ਉਪਰੋਕਤ ਲਿਖਤ ਅਜ ਵੀ ਭਾਈ ਕਾਹਨ ਸਿੰਘ ਨਾਭਾ ਜੀ ਦੇ ਖਾਨਦਾਨ ਕੋਲ ਸੰਭਾਲੀ ਪਈ ਹੈ। ਉਸ ਵਿਚ ਦਸਮ ਗੁਰੂ ਜੀ ਨੂੰ ਬਾਬਾ ਜੀ, ਗੁਰੂ ਸਿੰਘ ਅਤੇ ਮਹਾਰਾਜ ਤੇ ਸਤਿਗੁਰੂ ਕਲਗੀਆਂ ਵਾਲਾ ਸ਼ਬਦਾਂ ਨਾਲ ਸੰਬੋਧਤ ਕੀਤਾ ਹੈ। ਦਸਮ ਗੁਰੂ ਜੀ ਨਾਭੇ ਵਿਖੇ ਗੁਪਤ ਤੌਰ ਤੇ ਬਾਬਾ ਅਜਾਪਾਲ ਸਿੰਘ ਦੇ ਰੂਪ ਵਿਚ ਜੇਠ ਸੁਦੀ ਪੰਜ 1869 ਬਿਕਰਮੀ 14 ਜੂਨ 1812 ਈਸਵੀ[1] ਨੂੰ ਸਮਾ ਗਏ।

• • •

## ਫੁਟ ਨੋਟ

1. ਕਰਮ ਸਿੰਘ ਪਟਵਾਰੀ : ਗੁਰ ਇਤਿਹਾਸ ਜਾਣਕਾਰੀ, ਪੰਨਾ 227



Namdhari Elibrary NamdhariElibrary@gmail.com

# 11. ਨਾਂਦੇੜ ਨਾਟਕ-ਸਿਧਾਂਤ ਦਾ ਪ੍ਰਚਾਰ ਕਿਉਂ ਨਹੀਂ ਹੋਇਆ?

ਹੁਣ ਤਕ ਇਤਿਹਾਸਕ ਗ੍ਰੰਥਾਂ ਦੇ ਹਵਾਲਿਆਂ ਨਾਲ ਅਸੀ ਇਤਿਹਾਸਕ ਤੌਰ ਤੇ ਸਿੱਧ ਕਰ ਦਿੱਤਾ ਹੈ ਕਿ ਦਸਮ ਗੁਰੂ ਜੀ ਨਾਂਦੇੜ-ਅਬਚਲ ਨਗਰ ਸ੍ਰੀ ਹਜ਼ੂਰ ਸਾਹਿਬ ਦੀ ਧਰਤੀ ਤੇ ਜੋਤੀ ਜੋਤ ਨਹੀਂ ਸਮਾਏ, ਸਗੋਂ ਉਹ ਉਥੇ ਜੋਤੀ ਜੋਤ ਸਮਾਉਣ ਦਾ ਨਾਟਕ ਕਰਕੇ ਉਸੇ ਤਰ੍ਹਾਂ ਦੋਬਾਰਾ ਪੰਜਾਬ ਵਲ ਆਏ ਜਿਵੇਂ ਉਹ ਉਚ ਦੇ ਪੀਰ ਬਣ ਕੇ ਮਾਲਵੇ ਦੀ ਧਰਤੀ ਨੂੰ ਭਾਗ ਲਾਉਂਦੇ ਹੋਏ ਮਾਛੀਵਾੜਾ, ਲਲ ਕਲਾਂ, ਕਟਾਣਾ ਸਾਹਿਬ ਹੁੰਦੇ ਹੋਏ ਸੋਢੀ ਕੌਲ ਪਹੁੰਚੇ ਅਤੇ ਫਿਰ ਰਾਏਕੋਟ ਥੀ ਹੁੰਦੇ ਹੋਏ ਸਾਬੋ ਕੀ ਤਲਵੰਡੀ ਜਾ ਪਹੁੰਚੇ ਸਨ। ਹੁਣ ਪਾਠਿਕਾਂ ਦੇ ਮਨ ਵਿਚ ਸ਼ੰਕਾ ਉਤਪਨ ਹੋਵੇਗੀ ਜਦੋਂ ਬੰਦਾ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਸਿੰਘਾਂ ਦੇ ਸਿਰਾਂ ਦੇ ਮੁਲ ਪੈ ਰਹੇ ਸਨ, ਰੰਬੀਆਂ ਨਾਲ ਖੋਪਰੀਆਂ ਉਤਾਰੀਆਂ ਜਾ ਰਹੀਆਂ ਸਨ ਅਤੇ ਸਿੰਘਾਂ ਦਾ ਪਿੰਡ ਕਸਬਿਆ ਵਿਚ ਰਹਿਣਾ ਮੁਹਾਲ ਹੋ ਗਿਆ ਸੀ ਤਾਂ ਉਸ ਸਮੇਂ ਗੁਰੂ ਜੀ, ਸਿੰਘਾਂ ਦੀ ਹਰ ਮੁਮਕਿਨ ਸਹਾਇਤਾ ਕਰਦੇ ਰਹੇ, ਫਿਰ ਉਸ ਇਤਿਹਾਸਕ ਤੱਥ ਦਾ ਖੁਲ੍ਹੇ ਤੌਰ ਤੇ ਪ੍ਰਚਾਰ ਕਿਉਂ ਨਾ ਕੀਤਾ ਗਿਆ? ਉਸ ਇਤਿਹਾਸਕ ਸਚਾਈ ਨੂੰ ਘੱਟੇ ਕੌਡੀ ਕਿਉਂ ਰੋਲਿਆ ਗਿਆ? ਇਸ ਬਾਰੇ ਅਸੀ ਇਥੇ ਕੁਝ ਵਿਚਾਰ ਕਰਨੀ ਹੈ ਅਤੇ ਇਤਿਹਾਸਕ ਪ੍ਰਮਾਣਾਂ ਨਾਲ ਸਿੱਧ ਕਰਨਾ ਹੈ ਕਿ ਉਹ ਲੋਕ ਕੌਣ ਹਨ ਜੋ ਇਤਿਹਾਸਕ ਸਚਾਈ ਨੂੰ ਦਬਾਉਣ ਵਿਚ ਸਫਲ ਰਹੇ ਅਤੇ ਸੱਚ ਨੂੰ ਦਬਾਈ ਰੱਖਿਆ।

**ਅੰਗਰੇਜ਼ ਹਕੂਮਤ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਖਤਮ ਕਰਨਾ ਚਾਹੁੰਦੀ ਸੀ :-**

ਅੰਗਰੇਜ਼ ਹਕੂਮਤ ਨੇ ਹਮੇਸ਼ਾ ਹਿੰਦੋਸਤਾਨੀਆਂ ਵਿਚ "ਫੁਟ ਪਾਓ ਤੇ ਰਾਜ ਕਰੋ" ਦੀ ਨੀਤੀ ਨੂੰ ਅਪਨਾ ਕੇ ਹਿੰਦੋਸਤਾਨ ਨੂੰ ਆਪਣਾ ਗੁਲਾਮ ਬਣਾਇਆ ਤੇ ਰਾਜ ਕੀਤਾ। ਹਿੰਦੋਸਤਾਨ ਵਿਚ ਆਖਰ ਵਿਚ ਪੰਜਾਬੀ ਲੋਕ ਹੀ ਸਨ ਜਿਹਨਾਂ ਨੂੰ ਗੁਲਾਮ ਕਰਨ ਲਈ ਅੰਗਰੇਜ਼ ਨੂੰ ਅੱਡੀ ਚੋਟੀ ਦਾ ਤਾਣ ਲਗਾਉਣਾ ਪਿਆ ਸੀ। ਅਜੇ 1857 ਦੇ ਗਦਰ ਦੀ ਅੱਗ ਮੱਠੀ ਨਹੀਂ ਹੋਈ ਸੀ ਕਿ ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਈ



Namdhari Elibrary NamdhariElibrary@gmail.com

ਨੂੰ ਅੰਗਰੇਜ਼ ਹਕੂਮਤ ਦੇ ਖਿਲਾਫ਼ ਲਾਮਬੰਦ ਕਰਨਾ ਸ਼ੁਰੂ ਕਰ ਦਿੱਤਾ ਅਤੇ ਦੇਸ਼ ਦੀ ਆਜ਼ਾਦੀ ਦਾ ਬਿਗਲ ਵਜਾ ਦਿੱਤਾ, ਸਰਕਾਰ ਵੀ ਚੌਕੰਨੀ ਹੋ ਗਈ ਅਤੇ ਮਲੇਰਕੋਟਲੇ ਦੇ ਸਾਕੇ ਦਾ ਫਾਇਦਾ ਉਠਾ ਕੇ 18 ਜਨਵਰੀ 1872 ਈਸਵੀ ਨੂੰ ਸਤਿਗੁਰਾਂ ਨੂੰ ਜਲਾਵਤਨ ਕਰ ਦਿੱਤਾ।

ਉਸ ਤੋਂ ਅਗਲੇ ਸਾਲ ਸਿੰਘ ਸਭਾ ਲਹਿਰ ਅਰੰਭ ਹੋਈ ਜੋ ਕਿ ਅੰਗਰੇਜ਼ ਹਕੂਮਤ ਨੇ ਆਪਣਾ ਇਕ ਹਥਿਆਰ ਬਣਾ ਲਿਆ ਅਤੇ ਨਾਮਧਾਰੀ ਲਹਿਰ ਨੂੰ ਖਤਮ ਕਰਨ ਲਈ ਭਰਪੂਰ ਯਤਨ ਕੀਤੇ। ਸਿੰਘ ਸਭਾ ਲਾਹੌਰ ਨੂੰ ਸਰਕਾਰ ਦੀ ਸੰਪੂਰਨ ਸਰਪ੍ਰਸਤੀ ਹਾਸਲ ਸੀ। ਸਤਿਗੁਰੂ ਰਾਮ ਸਿੰਘ ਦੇ ਮਿਸ਼ਨ ਨੂੰ ਤਾਂ ਹੀ ਖਤਮ ਕੀਤਾ ਜਾ ਸਕਦਾ ਸੀ ਜੇਕਰ ਨਾਮਧਾਰੀ ਗੁਰ ਪ੍ਰਣਾਲੀ ਨੂੰ ਗਲਤ ਸਾਬਿਤ ਕੀਤਾ ਜਾਂਦਾ, ਇਸ ਲਈ ਸਰਕਾਰ ਨੇ ਗ੍ਰੰਥ ਗੁਰੂ ਦੇ ਸਿਧਾਂਤ ਦਾ ਸਿੰਘ ਸਭਾ ਲਹੌਰ ਦੁਆਰਾ ਵਧ ਚੜ੍ਹ ਕੇ ਪ੍ਰਚਾਰ ਕਰਵਾਇਆ ਅਤੇ ਦਸਮ ਗੁਰੂ ਜੀ ਨੂੰ ਨਾਂਦੇੜ ਵਿਖੇ ਜੋਤੀ ਜੋਤ ਸਮਾਉਣਾ ਦੱਸਿਆ। ਦੇਵਨੇਤ ਉਸ ਸਮੇਂ ਸਿੰਘ ਸਭਾ ਲਹੌਰ ਵਿਚ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿਤ ਸਿੰਘ ਜਿਹੇ ਸਰਕਾਰੀ ਪਿਠੂ ਲਿਖਾਰੀ ਮੌਜੂਦ ਸਨ ਜਿਹਨਾ ਨੇ ਵਿਦਿਅਕ ਸੁਧਾਰਾਂ ਦੇ ਬਹਾਨੇ ਨਾਂਦੇੜ ਵਿਖੇ ਜੋਤੀ ਜੋਤ ਸਮਾਉਣ ਦੇ ਸਿਧਾਂਤ ਦਾ ਵਧ ਤੋਂ ਵਧ ਪ੍ਰਚਾਰ ਕਰਕੇ ਇਤਿਹਾਸਕ ਸਚਾਈ ਨੂੰ ਅਲੋਪ ਕਰ ਦਿੱਤਾ ਅਤੇ ਅੰਗਰੇਜ਼ੀ ਸਰਕਾਰ ਨੇ ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਅਤੇ ਹੋਰ ਹਨੇਕ, ਐਸੀਆਂ ਸੰਸਥਾਵਾਂ ਸਰਕਾਰ ਪ੍ਰਸਤਾਂ ਹੱਥੋਂ ਕਾਇਮ ਕਰਵਾਈਆਂ ਅਤੇ ਡਾ. ਗੰਡਾ ਸਿੰਘ ਜਿਹੇ ਅੰਗਰੇਜ਼ ਭਗਤ ਵਿਦਵਾਨਾਂ ਨੂੰ ਪੈਦਾ ਕੀਤਾ ਜੋ ਸਰਕਾਰੀ ਨੀਤੀ ਦੇ ਸਰਪ੍ਰਸਤ ਰਹੇ। ਸਰਦਾਰ ਸਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ :[1]-

"ਕਈ ਯੂਰਪੀਅਨ ਅਫਸਰ ਜਿਨ੍ਹਾਂ ਵਿਚੋਂ ਮਿਸਟਰ ਜੇ ਸਾਈਮ ਡਾਇਰੈਕਟਰ ਆਫ਼ ਪਬਲਿਕ ਇਨਸਟ੍ਰਕਸ਼ਨ (ਪੰਜਾਬ), ਮਿਸਟਰ ਜੇ. ਸੀ. ਓਮਨ, ਕਰਨਲ ਗਲਰਾਇਡ ਅਤੇ ਸਰ ਵਿਲੀਅਮ ਰਾਟੀਗਨ ਬਹੁਤੇ ਪ੍ਰਸਿਧ ਹਨ, ਭਾਈ ਗੁਰਮੁਖ ਸਿੰਘ ਦੇ ਨਾਲ ਮੋਢਾ ਡਾਹ ਕੇ ਇਸ ਵਿਦਿਅਕ ਸੰਸਥਾ ਦੀ ਕਾਮਯਾਬੀ ਲਈ ਜਤਨ ਕਰਦੇ ਰਹੇ ਸਨ ਇਸ ਲਈ ਉਹਨਾਂ ਵਿਚੋਂ ਸਰ ਵਿਲੀਅਮ ਰਾਟੀਗਨ ਇਸ ਕਾਲਜ ਦੇ ਪ੍ਰਧਾਨ, ਤੇ ਮਿਸਟਰ ਜੇ. ਸੀ. ਓਮਨ ਪ੍ਰਿੰਸੀਪਲ ਨਿਯਤ ਹੋਏ। ਖਾਲਸਾ ਦੀਵਾਨ ਲਾਹੌਰ ਦੇ ਮੋਢੀਆਂ ਵਿਚੋਂ ਸਰਦਾਰ ਜਵਾਹਰ ਸਿੰਘ ਨੂੰ "ਖਾਲਸਾ ਕੌਂਸਲ" ਦਾ ਸਕੱਤਰ ਬਣਾਇਆ ਗਿਆ।"

ਉਪਰੋਕਤ ਹਵਾਲੇ ਤੋਂ ਅੰਗਰੇਜ਼ ਹਕੂਮਤ ਦੀ ਮਕਾਰਤਾ ਬਾਰੇ ਸਾਫ਼ ਪਤਾ ਲਗਦਾ ਹੈ ਕਿ ਕਦੇ ਮੁਸਲਮਾਨਾਂ ਦੇ ਮਦਰਸੇ ਦਾ ਪ੍ਰਿੰਸੀਪਲ ਤੇ ਮਸੀਤ ਦਾ ਮੌਲਵੀ, ਅੰਗਰੇਜ਼ ਹੋ ਸਕਦਾ ਹੈ ਅਤੇ ਹਿੰਦੂਆਂ ਦੇ ਮੰਦਰ ਦਾ ਪੁਜਾਰੀ ਗੈਰ ਹਿੰਦੂ ਹੋ ਸਕਦਾ ਹੈ, ਕਦਾਚਿਤ ਨਹੀਂ? ਕਦੇ ਵੀ ਕੋਈ ਮਜ਼ਹਬੀ ਅਦਾਰਾ ਤੇ ਸਮਾਜ ਐਸਾ ਹੋਣਾ ਬਰਦਾਸ਼ਤ ਨਹੀਂ ਕਰ ਸਕਦਾ ਪ੍ਰੰਤੂ ਅੰਗਰੇਜ਼ ਭਗਤ ਸਿੰਘ ਸਭਾ ਦੇ ਮਤ ਵਾਲਿਆਂ ਨੇ ਖਾਲਸਾ ਕਾਲਜ ਅੰਮ੍ਰਿਤਸਰ ਦਾ ਪ੍ਰਿੰਸੀਪਲ, ਇਕ ਅੰਗਰੇਜ਼ ਨੂੰ ਹੋਣਾ ਮੰਨ ਲਿਆ ਅਤੇ ਉਸਦੀ



Namdhari Elibrary NamdhariElibrary@gmail.com

ਤਾਬੇਦਾਰੀ ਅਤੇ ਹੁਕਮ ਦੀ ਪਾਲਣਾ ਕਰਨੀ ਇਲਾਹੀ ਹੁਕਮ ਸਮਝਿਆ। ਇਥੇ ਹੀ ਬਸ ਨਹੀਂ, ਸਗੋਂ ਸਿੰਘ ਸਭਾ ਦਾ ਮੈਂਬਰ ਬਣਨ ਲਈ ਸਿੰਘ ਸਭਾ ਲਾਹੌਰ ਦੇ ਮਤ ਵਾਲਿਆਂ ਨੇ ਆਪਣੇ ਸੰਵਿਧਾਨ ਵਿਚ ਇਹ ਮੱਦ ਵੀ ਸ਼ਾਮਲ ਕੀਤੀ ਹੋਈ ਸੀ ਕਿ ਹਰ ਸਿੰਘ ਸਭਾ ਦੇ ਮੱਤ ਵਾਲਾ ਅੰਗਰੇਜ਼ ਸਰਕਾਰ ਦਾ ਵਫਾਦਾਰ ਹੋਵੇਗਾ। ਦੂਜੇ ਪਾਸੇ ਅੰਗਰੇਜ਼ ਹਕੂਮਤ ਵੀ ਆਪਣੇ ਬੰਦੇ ਹਰ ਲਹਿਰ ਨੂੰ ਕਮਜ਼ੋਰ ਕਰਨ ਲਈ ਉਸਦੇ ਹਮਾਇਤੀਆਂ ਵਿਚ ਰਲਾਅ ਦੇਂਦੀ ਸੀ, ਇਹੋ ਕੁਝ ਸਿੰਘ ਸਭਾ ਲਹਿਰ ਨਾਲ ਹੋਇਆ, ਛੇਤੀ ਹੀ ਅੰਗਰੇਜ਼ ਦੀ ਸ਼ਹਿ ਕਾਰਨ ਸਿੰਘ ਸਭਾ ਅਰਥਾਤ ਗ੍ਰੰਥ ਗੁਰੂ ਦੇ ਸਿਧਾਂਤਾ ਨੂੰ ਮੰਨਣ ਵਾਲੇ ਨਾਮਧਾਰੀ ਲਹਿਰ ਦੇ ਖਿਲਾਫ਼ ਹੋ ਗਏ ਅਤੇ ਗੁਰ ਇਤਿਹਾਸ ਜੋ ਨਾਂਦੇੜ ਵਿਚ ਖਤਮ ਨਹੀਂ ਹੋਇਆ ਸੀ, ਉਸਨੂੰ ਅੰਗਰੇਜ਼ ਨੇ ਦਸਮ ਗੁਰੂ ਜੀ ਨੂੰ ਉਥੇ ਜੋਤੀ ਜੋਤ ਸਮਾਇਆ ਦਸਕੇ ਖਤਮ ਕਰ ਦਿੱਤਾ ਅਤੇ ਇਸਦਾ ਵਧ ਤੋਂ ਵਧ ਪ੍ਰਚਾਰ ਸਿੱਖਾਂ ਦੁਆਰਾ ਕਰਵਾਇਆ ਗਿਆ। ਇਸ ਮੰਤਵ ਲਈ ਅੰਗਰੇਜ਼ ਸਰਕਾਰ ਨੂੰ ਗਿਆਨੀ ਦਿਤ ਸਿੰਘ, ਪ੍ਰੋ. ਗੁਰਮੁਖ ਸਿੰਘ, ਭਾਈ ਜੋਧ ਸਿੰਘ ਅਤੇ ਡਾ. ਗੰਡਾ ਸਿੰਘ ਜਿਹੇ ਸਰਕਾਰ ਪ੍ਰਸਤ ਵਿਦਵਾਨ ਮਿਲ ਗਏ ਜਿਹਨਾਂ ਨੇ ਗ੍ਰੰਥ ਗੁਰੂ ਦੇ ਸਿਧਾਂਤ ਦਾ ਮੰਡਨ ਪ੍ਰਚਾਰ ਕੀਤਾ ਅਤੇ ਡਾ. ਗੰਡਾ ਸਿੰਘ ਜਿਹੇ ਵਿਦਵਾਨਾਂ ਨੇ "ਕੂਕਿਆਂ ਦੀ ਵਿਥਿਆ" ਜੇਹੀ ਪੁਸਤਕ ਰਚਕੇ ਨਾਮਧਾਰੀ ਲਹਿਰ ਦਾ ਇਤਿਹਾਸ ਗੰਧਲਾ ਕਰਨ ਦੀ ਕੋਸ਼ਿਸ਼ ਕੀਤੀ। ਇਸਦੀ ਕੁਝ ਪੁਸ਼ਟੀ ਪ੍ਰੋ: ਪਿਆਰਾ ਸਿੰਘ ਪਦਮ ਦੀ ਲਿਖਤ ਵਿਚੋਂ ਹੋ ਜਾਂਦੀ ਹੈ :- [2]

"...ਸ਼ਾਇਦ ਇਹ ਗੱਲ ਪਾਠਕਾਂ ਨੂੰ ਫਿਰ ਰੜਕੇਗੀ ਕਿ ਸਿੰਘ ਸਭਾ ਲਹਿਰ ਦੇ ਪਵਿਤ੍ਰ ਮੰਤਵਾਂ ਵਿਚ 'ਅੰਗਰੇਜ਼ ਭਗਤੀ' ਕਿਉਂ ਸ਼ਾਮਲ ਸੀ? ਉਸ ਸਮੇਂ ਦੇ ਸਿੱਖ ਨੇਤਾਵਾਂ ਨਾਮਧਾਰੀ ਲਹਿਰ ਅਤੇ ਮਹਾਰਾਜਾ ਦਲੀਪ ਸਿੰਘ ਨਾਲ ਹੋ ਰਹੇ ਅਨਿਆਂ ਬਾਰੇ ਹਾਅ ਦਾ ਨਾਅਰਾ ਕਿਉਂ ਨਾ ਮਾਰਿਆ? ਇਸ ਦਾ ਸਪਸ਼ਟ ਕਾਰਨ ਤਾਂ ਇਹ ਹੈ ਕਿ ਅਜੇ ਪੂਰਨ ਚੇਤਨਾ ਪੈਦਾ ਨਹੀਂ ਸੀ ਹੋਈ। ਇਹ ਰਈਸ ਤਬਕਾ ਇਤਨੇ ਜੋਗਾ ਹੀ ਸੀ। ਦੂਸਰੇ ਅੰਗਰੇਜ਼ਾਂ ਨੂੰ ਕੂਕਾ ਲਹਿਰ ਦਾ ਤਜਰਬਾ ਸੀ ਇਸ ਲਈ ਉਹ ਆਪ ਜਾਣ ਬੁਝ ਕੇ ਹਰ ਲਹਿਰ ਨਾਲ ਆਪਣੇ ਵਫਾਦਾਰ ਆਦਮੀ ਜੋੜ ਛਡਦੇ ਤਾਂ ਕਿ ਰਾਜ ਵਿਰੋਧ ਦੀ ਕੋਈ ਗੱਲ ਹੀ ਨਾ ਚਲੇ।"

ਇਥੇ ਹੀ ਬਸ ਨਹੀ, ਉਸ ਸਮੇਂ ਭਾਵ ਨਾਮਧਾਰੀ ਜਗਤ ਨੇ ਅੰਗਰੇਜ਼ ਨੂੰ ਭਾਰਤ ਵਿਚੋਂ ਬਾਹਰ ਕੱਢਣ ਲਈ ਜਤਨ ਅਰੰਭ ਕੀਤੇ ਹੋਏ ਸਨ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਨਾਮਧਾਰੀ ਸਰਕਾਰ ਦੀ ਪ੍ਰਕੋਪੀ ਸਹਾਰ ਰਹੇ ਸਨ, ਉਸ ਸਮੇਂ ਨਾਮਧਾਰੀ ਸਿੱਖਾਂ ਤੋਂ ਬਿਨਾਂ ਸਾਰਾ ਸਿੱਖ ਜਗਤ ਅੰਗਰੇਜ਼ੀ ਸਰਕਾਰ ਦੀਆਂ ਵਡਿਆਈਆਂ ਕਰ ਰਿਹਾ ਸੀ। ਇਹੋ ਹਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤਕ ਰਿਹਾ। ਇਥੇ ਕੁਝ ਲਿਖਤਾਂ ਦੇ ਹਵਾਲੇ, ਹਾਜ਼ਰ ਹਨ :-

(ੳ) ਗਿਆਨੀ ਕਰਤਾਰ ਸਿੰਘ ਕਲਾਸਵਾਲੀਆ, ਸਿੱਖ ਜਗਤ ਦੇ ਉਘੇ ਵਿਦਵਾਨ ਹੋਏ ਹਨ ਜੋ ਆਪਦੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੇ ਹੈਡੀ ਗ੍ਰੰਥੀ ਦੇ ਪੱਦ ਤੇ ਮਸ਼ੋਭਤ



Namdhari Elibrary NamdhariElibrary@gmail.com

ਰਹੇ ਸਨ। ਉਹਨਾਂ ਨੇ ਅਨੇਕ ਗ੍ਰੰਥਾਂ ਦੀ ਰਚਨਾ ਕੀਤੀ। ਦਸਮ ਪਾਤਸ਼ਾਹ ਜੀ ਬਾਰੇ ਉਹ ਲਿਖਦੇ ਸਮੇਂ ਦਸਮੇਸ਼ ਪ੍ਰਕਾਸ਼ ਸਿਰਲੇਖ ਹੇਠ ਅੰਗਰੇਜ਼ ਹਕੂਮਤ ਦੇ ਗੁਣ ਇਸ ਪ੍ਰਕਾਰ ਗਾਉਂਦੇ ਹਨ :-

**ਜਾਰਜ ਪੰਚਮ ਤੇਰੀ ਜੈ ਹੋਵੇ**

ਐ "ਜਾਰਜ ਪੰਚਮ" ਰਾਜ ਤੇਰਾ, ਜੁਗਾ ਤਕ ਅਟਲ ਅਭੈ ਹੋਵੇ,
ਤੇਰੇ ਰਾਜ ਦੇ ਵਿਚ ਨੇ ਸੁਖ ਵਡੇ ਰਾਜ ਏਦੂੰ ਵੱਡਾ ਹਿਸੇ ਸੈ ਹੋਵੇ,
ਹੋਵੇ ਹਰ ਮੈਦਾਨ ਦੇ ਵਿਚ ਫਤ੍ਹੇ ਦੁਸ਼ਟ ਦੋਖੀਆਂ ਦੀ ਸਦਾ ਖੈ ਹੋਵੇ,
ਤੇਰਾ ਧਰਮ ਝੰਡਾ ਝੁੱਲੇ ਦੇਸਾਂ ਉਤੇ ਨੀਵਾਂ ਦੁਸ਼ਮਨਾਂ ਦਾ ਝੰਡਾ ਢੈ ਹੋਵੇ,
ਐ ਸ਼ੇਰ ਬਰਤਾਨੀਆਂ ਗੱਜਦਾ ਰਹੁ ਵੈਰੀ ਗਿਦੜਾਂ ਨੂੰ ਸਦਾ ਭੈ ਹੋਵੇ।
ਵਧੇ ਫੂਲੇ ਪਰਵਾਰ ਵਿਕਟੋਰੀਆਂ ਦਾ ਹਰਾ ਭਰਾ ਏਹ ਬਾਗ ਸਦੈ ਹੋਵੇ।
ਪਰਜਾ ਪਾਲਕ ਘਾਤਕ ਜ਼ਾਲਮਾਂ ਦਾ ਤੇਰਾ ਰਾਜ ਅਟਲ ਅਛੈ ਹੋਵੇ।
ਤਖਤ, ਤਾਜ, ਜੁੱਗਾਂ ਤਕ ਰਹੇ ਬਣਿਆ, ਏਹ "ਕਰਤਾਰ" ਕਰੇ ਪੂਰੀ ਰੈ ਹੋਵੇ।

(ਅ) "ਖਾਲਸਾ ਲਾਇਲਟੀ" ਨਾਮਕ ਪੁਸਤਕ ਜਿਸਦਾ ਆਕਾਰ 32 ਸਫੇ ਹਨ, ਦੇ ਲੇਖਕ ਬਾਘ ਸਿੰਘ ਗਿਆਨੀ, ਗ੍ਰੰਥੀ ਵ ਉਪਦੇਸ਼ਕ ਸ੍ਰੀ ਗੁਰੂ ਸਿੰਘ ਸਭਾ ਪਸ਼ਾਵਰ ਛਾਉਨੀ ਹਨ, 1912 ਈਸਵੀ ਵਿਚ ਪ੍ਰਕਾਸ਼ਤ ਹੋਈ ਸੀ। ਇਸ ਵਿਚ ਅੰਗਰੇਜ਼ ਸਰਕਾਰ ਦੀ ਵਫਾਦਾਰੀ ਬਾਰੇ ਕੁਝ ਅੰਸ਼ ਦੇਖੋ :-

"(ਸਫਾ) ਮੈਂ ਸ੍ਰੀਮਾਨ ਪੰਥ ਰਤਨ ਗਿਆਨੀ ਸ਼ੇਰ ਸਿੰਘ ਜੀ ਅਤੇ ਪੰਡਿਤ ਕਰਤਾਰ ਸਿੰਘ ਜੀ ਲਾਸਾਨੀ ਫਲਾਸਫਰ ਦਾ ਸੱਚੇ ਦਿਲ ਤੇ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਇਸ ਖਰੜੇ ਦੇ ਤਿਆਰ ਕਰਨ ਵਿਚ ਤਨ ਮਨ ਦਵਾਰਾ ਕਾਫੀ ਸਹਾਇਤਾ ਬਖਸ਼ੀ।

ਮੈਂ ਇਹ ਖਰੜਾ (ਖਾਲਸਾ ਜੀ ਨੂੰ ਇਹ ਗੱਲ ਦੱਸਣ ਵਾਸਤੇ ਕਿ ਸਰਕਾਰ ਅੰਗ੍ਰੇਜ਼ੀ ਦੇ ਨਾਲ ਸੱਚੇ ਦਿਲ ਤੋਂ ਵਫਾਦਾਰੀ ਰੱਖਣੀ ਅਤੇ ਸਰਕਾਰ ਅੰਗ੍ਰੇਜ਼ੀ ਦੀ ਤ੍ਰਕੀ ਨੂੰ ਆਪਣੀ ਮਜ਼ਬੀ ਅਤੇ ਭਾਈਚਾਰਕ ਤ੍ਰਕੀ ਦਾ ਖਾਸ ਕਾਰਨ ਸਮਝਣਾ ਵੀ ਖਾਲਸਾ ਜੀ ਦੇ ਧਰਮ ਦਾ ਇਕ ਮੁਖ ਅੰਗ ਹੈ) ਸ੍ਰੀ ਮਾਨ ਕਰਨਲ ਹਿਲ ਸਾਹਿਬ ਬਹਾਦਰ ਪਲਟਨ 15 ਸਿਖ, ਦੀ ਪਵਿਤ੍ਰ ਸੇਵਾ ਵਿਚ ਅਤੀ ਨਿੰਮ੍ਰਤਾ ਸਹਿਤ ਸਮਰਪਣ (ਭੇਟਾ) ਕਰਦਾ ਹਾਂ। ਆਸ਼ਾਂ ਹੈ ਕਿ ਸ੍ਰੀ ਮਾਨ ਜੀ ਮੇਰੀ ਇਸ ਛੋਟੀ ਜਿਹੀ ਭੇਟਾ ਨੂੰ ਜ਼ਰੂਰ ਸਵੀਕਾਰ ਕਰਨਗੇ।... (ਸਫਾ 29) ਅਖੀਰ ਨਤੀਜਾ.. ਸਭ ਕੁਝ ਲਿਖਣ ਦੇ ਬਾਦ ਇਹ ਗੱਲ ਦਸਣੀ ਜ਼ਰੂਰੀ ਹੈ ਕਿ ਸਿੱਖਾਂ ਵਾਸਤੇ ਅਵਲ ਵਾਹਿਗੁਰੂ ਦਾ ਭਜਨ ਤੇ ਪੂਰਨ ਪ੍ਰੇਮ ਹੈ ਦੂਸਰੇ ਰਹਿਤ ਬਹਿਤ ਇਸ ਦੇ ਨਾਲ ਹੀ ਸਰਕਾਰ ਅੰਗ੍ਰੇਜ਼ੀ ਦੀ ਲਾਇਲਟੀ ਦੀ ਅਰਥਾਤ ਵਫਾਦਾਰੀ ਧਰਮ ਦਾ ਇਕ ਜ਼ਰੂਰੀ ਅੰਗ ਹੈ।

ਮੁਕਦੀ ਗੱਲ ਸਿੱਖ ਓਹ ਹੈ ਜੋ ਸਰਕਾਰ ਦਾ ਲਾਇਲ ਹੋਵੇ ਤੇ ਸਿੱਖ ਤਦ ਤਕ ਹੀ ਸਰਕਾਰ ਦਾ ਲਾਇਲ ਰਹਿ ਸਕਦਾ ਹੈ ਜਦ ਅਪਨੀ ਸਿੱਖੀ ਧਾਰਨਾ ਨੂੰ ਪੂਰੀ ਕਰਦਾ



Namdhari Elibrary NamdhariElibrary@gmail.com

ਹੋਵੇ, ਇਸ ਤੇ ਸਿੱਖਾਂ ਦਾ ਧਰਮ ਹੈ ਕਿ ਅਪਨੇ ਗੁਰੂ ਸਾਹਿਬਾਂ ਦੇ ਹੁਕਮ ਨੂੰ ਮੰਨਦੇ ਹੋਏ ਸਰਕਾਰ ਦੇ ਅੱਗੇ ਨਾਲੋਂ ਵਧਕੇ ਲਾਇਲ ਸਾਬਤ ਹੋਣ ਅਤੇ ਪੂਰੀ ਉਮੈਦ ਹੈ ਕਿ ਮੇਹਰਬਾਨ ਸਰਕਾਰ ਭੀ ਜੈਸਾ ਕਿ ਇਸ ਤੋਂ ਪਹਿਲੇ ਸਿੱਖ ਧਰਮ ਦਾ ਖਿਆਲ ਰਖਦੀ ਹੋਈ ਹਰ ਤਰ੍ਹਾਂ ਸਹਾਇਤਾ ਦੇ ਕੇ ਸਿੱਖ ਕੌਮ ਨੂੰ ਨਿਹਾਲ ਕਰਦੀ ਰਹੀ ਹੈ, ਹੁਣ ਇਸ ਤੇ ਵੀ ਜ਼ਿਆਦਾ ਸਿੱਖਾਂ ਨੂੰ ਆਪਣੇ ਧਰਮ ਵਿਚ ਪੱਕਾ ਕਰਨ ਵਾਸਤੇ ਅਤੇ ਲਾਇਲਟੀ ਦੀ ਸੰਥਾ ਜੋ ਕਿ ਉਨ੍ਹਾਂ ਲਈ ਹਰ ਤਰ੍ਹਾਂ ਲਾਜਮੀ ਹੈ ਇਸਨੂੰ ਬਾਰ ਬਾਰ ਚੇਤੇ ਕਰਾਨ ਵਾਸਤੇ ਕੌਮ ਦੇ ਲਾਇਕ ਉਪਦੇਸ਼ਕਾਂ ਦੀ ਮਦਦ ਕਰੇਗੀ ਤੇ ਅਪਨੀ ਪਿਆਰੀ ਸਿੱਖ ਕੌਮ ਨੂੰ ਹਰ ਤਰਾਂ ਧੰਨਵਾਦੀ ਬਨਾਏਗੀ।"

(ੲ) ਸੰਤ ਸੂਰਜ ਸਿੰਘ ਉਪਦੇਸ਼ਕ ਰਾਮਗੜ੍ਹੀਆ ਸਭਾ ਪੰਜਾਬ ਨੇ ਨਵੰਬਰ 1912 ਈਸਵੀ ਵਿਚ "ਅੰਗਰੇਜੀ ਰਾਜ ਦੀਆਂ ਬਰਕਤਾਂ" ਪੁਸਤਕ ਨੂੰ ਦੂਜੀ ਵਾਰ ਪ੍ਰਕਾਸ਼ਤ ਕਰਵਾਇਆ, ਉਸਦਾ ਆਕਾਰ 50 ਸਫ਼ੇ ਹਨ, ਜਿਸ ਵਿਚ ਅੰਗਰੇਜ਼ ਹਕੂਮਤ ਭਾਵ ਜਾਰਜ ਪੰਜਵੇਂ ਦੇ ਗੁਣ ਗਾਏ ਹਨ, ਕੁਝ ਅੰਸ਼ ਇਸ ਤਰ੍ਹਾਂ ਹੈ :-

"ਬਸ ਸਿੱਖ ਸ਼ਾਹੀ ਦਾ ਬੀ ਅੰਤ ਹੋਇਆ ਤਾਂ ਦੇਸ ਵਾਸੀਆਂ ਦੀ ਵਾਗ ਹੱਥ ਵਿਚ ਲੈਣ ਲਈ ਐਸੇ ਤੇਜਵਾਨ ਪੁਰਖ ਦੀ ਲੋੜ ਪਈ ਕਿ ਜੇਹੜਾ ਸਾਰੇ ਦੇਸ ਨੂੰ ਮੁੜ ਨਵੇ ਸਿਰ ਸੁਖ ਦੇ ਦਿਨ ਵਖਾਲੇ ਤੇ ਸਿਰ ਉਤੇ ਵਾਪਰੇ ਹੋਏ ਕਸ਼ਟਾਂ ਨੂੰ ਦੂਰ ਕਰੇ। ਸੋ ਏਸ ਗੁਰ ਵਾਕ-"ਜਿਨ ਉਪਾਈ ਮੇਦਨੀ ਸੋਈ ਸਾਰ ਕਰੇ" ਅਨੁਸਾਰ ਅਕਾਲ ਪੁਰਖ ਵਾਹਿਗੁਰੂ ਘਟ ਘਟ ਦੀ ਜਾਨਣਹਾਰੇ ਦੀਨ ਬੰਧੂ ਨੇ ਏਸ ਦੇਸ ਦੀ ਵਾਗ "ਸ੍ਰੀ 108 ਮਤੀ ਮਹਾਰਾਣੀ ਮਲਕਾ ਵਿਕਟੋਰੀਆ" ਕੈਸਰ ਹਿੰਦ ਦੇ ਹੱਥ ਦਿੱਤੀ ਜਿਨ੍ਹਾਂ ਦੀ ਰਾਜਗੱਦੀ ਉਤੇ ਅਜ ਕਲ ਸ੍ਰੀ ਮਤੀ ਜੀ ਦੇ ਪੋਤਰ ਸ਼ਹਨਸ਼ਾਹ ਜਾਰਜ ਪੰਚਮ ਸੋਭਾ ਪਾ ਰਹੇ ਹਨ ਤੇ ਜਿਨ੍ਹਾਂ ਦੇ ਨਿਆਇ ਦੀ ਸਲਾਘਾ ਸਾਰੇ ਦੇਸ ਦੇਸ਼ਾਂਤ੍ਰਾਂ ਵਿਚ ਹੋ ਰਹੀ ਹੈ ........।"

ਇਹ ਕੁਝ ਸਰਕਾਰ ਪ੍ਰਸਤ ਸਿੰਘ ਸਭਾ ਮਤ ਵਾਲੇ ਲੇਖਕਾਂ ਦੀਆਂ ਲਿਖਤਾਂ ਹਨ ਜਿਹਨਾਂ ਤੋਂ ਪ੍ਰਤਖ ਸਾਬਿਤ ਹੋ ਜਾਂਦਾ ਹੈ ਕਿ ਸਿੰਘ ਸਭਾ ਫਿਰ ਚੀਫ਼ ਖਾਲਸਾ ਦੀਵਾਨ ਵਾਲੇ ਸਾਰੇ ਸਿੱਖ ਸਰਕਾਰ ਪ੍ਰਸਤ ਸਨ, ਉਸ ਸਮੇਂ ਇਕੋ ਇਕ ਨਾਮਧਾਰੀ ਜਗਤ ਹੀ ਸੀ ਜੋ ਅੰਗਰੇਜ਼ ਹਕੂਮਤ ਦੇ ਖਿਲਾਫ਼ ਲੋਕਾਈ ਨੂੰ ਲਾਮਬੰਦ ਕਰ ਰਿਹਾ ਸੀ। ਸਰਕਾਰ, ਨਾਮਧਾਰੀ ਅੰਦੋਲਨ ਨੂੰ ਲੋਕਾਈ ਵਿਚੋਂ ਖਤਮ ਕਰਨਾ ਚਾਹੁੰਦੀ ਸੀ, ਇਸ ਲਈ ਜ਼ਰੂਰੀ ਸੀ ਕਿ ਉਹਨਾਂ ਦੀ ਗੁਰੂ ਪਰੰਪਰਾ ਨੂੰ ਖਤਮ ਕੀਤਾ ਜਾਵੇ ਇਸ ਲਈ ਸਰਕਾਰ ਨੇ ਸਿੰਘ ਸਭਾ ਲਾਹੌਰ ਅਤੇ ਬਾਅਦ ਵਿਚ ਚੀਫ਼ ਖਾਲਸਾ ਦੀਵਾਨ ਦੁਆਰਾ ਗ੍ਰੰਥ ਗੁਰੂ ਸਿਧਾਂਤ ਦਾ ਪ੍ਰਚਾਰ ਬੜੇ ਜ਼ੋਰ ਸ਼ੋਰ ਨਾਲ ਕਰਵਾਇਆ ਅਤੇ ਦਸਮ ਪਾਤਸ਼ਾਹ ਜੀ ਦਾ ਨਾਂਦੇੜ ਵਿਖੇ ਜੋਤੀ ਜੋਤ ਸਮਾਉਣ ਦਾ ਪ੍ਰਚਾਰ ਕੀਤਾ। ਉਸ ਸਮੇਂ ਨਾਮਧਾਰੀ ਜਗਤ ਤੇ ਸਰਕਾਰ ਨੇ ਅਨੇਕ ਪਾਬੰਦੀਆਂ ਲਗਾਈਆਂ ਹੋਈਆਂ ਸਨ ਜੋ ਲਗਭਗ 50 ਸਾਲ ਰਹੀਆਂ। ਸਤਿਗੁਰੂ ਹਰੀ ਸਿੰਘ ਜੀ ਨੇ ਬੜੇ ਸਬਰ ਤੇ ਸੰਤੋਖ ਨਾਲ ਸ਼ਾਂਤ ਚਿਤ ਰਹਿ ਕੇ ਸਰਕਾਰੀ



Namdhari Elibrary NamdhariElibrary@gmail.com

ਅਤਿਆਚਾਰਾਂ ਨੂੰ ਸਹਿਣ ਕੀਤਾ।

ਜੇਕਰ ਸਰਕਾਰ "ਗ੍ਰੰਥ ਗੁਰੂ" ਦੇ ਸਿਧਾਂਤ ਦਾ ਪ੍ਰਚਾਰ ਨਾ ਕਰਵਾਉਂਦੀ ਤਾਂ ਫਿਰ ਦਸਮ ਗੁਰੂ ਜੀ ਵਲੋਂ ਸਤਿਗੁਰੂ ਬਾਲਕ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਜੀ ਭਾਵ ਨਾਮਧਾਰੀ ਸਤਿਗੁਰਾਂ ਤਕ ਗੁਰੂ ਪਰੰਪਰਾ ਚਲੀ ਆਉਂਦੀ ਸਿਧ ਹੋ ਜਾਂਦੀ ਸੀ, ਸਰਕਾਰ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ ਇਸ ਲਈ ਸਿੰਘ ਸਭੀਆਂ ਦੁਆਰਾ ਗ੍ਰੰਥ ਗੁਰੂ ਦੇ ਸਿਧਾਂਤ ਦਾ ਪ੍ਰਚਾਰ ਕਰਵਾਇਆ। ਸਾਡੇ ਵਿਚਾਰ ਦੀ ਪੁਸ਼ਟੀ ਪ੍ਰੋਫੈਸਰ ਪਿਆਰਾ ਸਿੰਘ ਪਦਮ ਇਸ ਪ੍ਰਕਾਰ ਕਰਦੇ ਹਨ :-

"......... ਸਿੰਘ ਸਭਾ ਲਹਿਰ ਤੋਂ ਪਹਿਲਾਂ ਆਮ ਸਿੱਖ ਇਸ ਗੋਰਖ ਧੰਦੇ ਵਿਚ ਉਲਝੇ ਪਏ ਸਨ। 1881 ਦੀ ਸਰਕਾਰੀ ਰਿਪੋਰਟ ਵਿਚ ਲਿਖਿਆ ਹੈ, ਸਿੱਖ ਵੀ ਬ੍ਰਾਹਮਣ ਪ੍ਰੋਹਤੀ ਹੇਠ ਚਲਦੇ ਹਨ। ਸਿੰਘ ਸਭਾ ਨੇ ਸਾਰੀ ਕੌਮ ਦੇ ਮੋਢਿਉਂ ਇਹ ਜੂਲਾ ਲਾਹਿਆ ਤੇ ਗੁਰਮਤ ਮਰਯਾਦਾ ਪ੍ਰਚਲਤ ਕੀਤੀ। ਦੂਜੀ ਚੀਜ਼ ਜੋ ਸਿੰਘ ਸਭਾ ਨੇ ਕੀਤੀ ਉਹ ਬੇਦੀਆਂ, ਸੋਢੀਆਂ, ਭੱਲਿਆਂ, ਰਾਮ ਰਾਈਆਂ, ਧੀਰ ਮੱਲੀਆਂ ਆਦਿ ਗੁਰੂ ਡੰਮੀਆਂ ਤੋਂ ਬਚਾ ਕੇ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ।"

ਉਪਰੋਕਤ ਹਵਾਲੇ ਦੀ ਅੰਤਮ ਲਾਈਨ ਸਾਡੇ ਪੱਖ ਦੀ ਪੁਸ਼ਟੀ ਕਰਦੀ ਹੈ ਕਿ ਸਿੰਘ ਸਭਾ ਨੇ ਗੁਰੂ ਡੰਮੀਆਂ ਤੋਂ ਬਚਾ ਕੇ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਦੇ ਲੜ ਪਹਿਲੀ ਵਾਰ ਲਗਾਇਆ। ਇਸ ਤੋਂ ਪਹਿਲਾਂ ਦੇਹਧਾਰੀ ਗੁਰੂ ਪਰੰਪਰਾ ਜਾਰੀ ਸੀ ਇਸ ਦੀ ਹਾਮੀ ਪ੍ਰੋ. ਪਿਆਰਾ ਸਿੰਘ ਪਦਮ ਨੇ ਭਲੀ ਭਾਂਤ ਭਰੀ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਪੋਥੀ ਸਾਹਿਬ ਆਖਿਆ ਜਾਂਦਾ ਸੀ ਅਤੇ ਬੀੜਾਂ ਦੇ ਤਤਕਰੇ ਤੇ ਆਦਿ ਗ੍ਰੰਥ ਸਾਹਿਬ ਜਾਂ ਪੋਥੀ ਸਾਹਿਬ ਲਿਖਿਆ ਹੁੰਦਾ ਸੀ। ਇਸਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਾਮ 1883 ਈਸਵੀ ਤੋਂ ਬਾਅਦ ਅੰਗਰੇਜ਼ ਦੀ ਨੀਤੀ ਹੇਠ ਸਿੰਘ ਸਭਾ ਲਹਿਰ ਦੇ ਮੁਖੀਆਂ ਨੇ ਦਿੱਤਾ ਸੀ। ਜੇਕਰ ਸ੍ਰੀ ਗੁਰੂ ਗੋਬਿੰਦ ਜੀ 1708 ਈਸਵੀ ਵਿਚ ਜੋਤੀ ਜੋਤ ਸਮਾ ਗਏ ਹੁੰਦੇ ਅਤੇ ਗ੍ਰੰਥ ਸਾਹਿਬ ਨੂੰ ਗੁਰਗੱਦੀ ਦਿੱਤੀ ਹੁੰਦੀ ਤਾਂ ਉਸ ਸਮੇਂ ਤੋਂ ਹੀ ਗਰੰਥ ਸਾਹਿਬ ਨੂੰ ਗੁਰੂ ਮੰਨਿਆ ਜਾਂਦਾ ਪ੍ਰੰਤੂ ਐਸਾ ਹੋਇਆ ਨਹੀਂ, ਇਤਿਹਾਸ ਗਵਾਹ ਹੈ ਕਿ ਜਦ 1708 ਈਸਵੀ ਵਿਚ ਨਾਂਦੇੜ ਵਿਚ ਗੁਰੂ ਜੀ ਨੇ ਜੋਤੀ ਜੋਤ ਸਮਾਉਣ ਦਾ ਨਾਟਕ ਕਰਕੇ ਗੁਪਤ ਜੀਵਨ ਬਿਤਾਉਣ ਲਗੇ ਅਤੇ ਗੁਪਤ ਤੌਰ ਤੇ ਪੰਥ ਦੀ ਸਹਾਇਤਾ ਕਰਨ ਲਗੇ ਜਿਸਦਾ ਵੇਰਵੇ ਸਹਿਤ ਜ਼ਿਕਰ ਪਿਛਲੇ ਪੰਨਿਆਂ ਵਿਚ ਆ ਚੁੱਕਾ ਹੈ ਤਾਂ ਉਸ ਸਮੇਂ ਲੈ ਪਾਲਕ ਪੁਤਰ ਅਜੀਤ ਸਿੰਘ ਵੀ ਗੁਰੂ ਕਹਾਉਣ ਲਗਾ ਸੀ, ਫਿਰ ਕੁਝ ਸਮੇਂ ਤਕ ਬੰਦਾ ਬਹਾਦਰ ਨੂੰ ਵੀ ਸਿੱਖ ਪੰਥ ਗੁਰੂ ਮੰਨਣ ਲਗਾ ਸੀ ਅਤੇ ਪੰਥ ਤਤ ਖਾਲਸਾ ਤੇ ਬੰਦਈ ਖਾਲਸਾ ਦੋ ਗਰੁਪਾਂ ਵਿਚ ਵੰਡ ਗਿਆ ਸੀ। ਮਹਾਰਾਜਾ ਰਣਜੀਤ ਸਿੰਘ, ਬਾਬਾ ਸਾਹਿਬ ਸਿੰਘ ਬੇਦੀ ਜੀ ਨੂੰ ਆਪਣਾ ਗੁਰੂ ਮੰਨਦਾ ਸੀ ਅਤੇ ਆਪਣੀ ਗੱਦੀ ਦੀ ਰਸਮ ਅਤੇ ਤਿਲਕ ਬਾਬਾ ਸਾਹਿਬ ਸਿੰਘ ਜੀ ਤੋਂ ਲਗਵਾਇਆ ਸੀ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਗ੍ਰੰਥ ਸਾਹਿਬ ਨੂੰ ਉਸ ਸਮੇਂ ਗੁਰੂ ਮੰਨਿਆ



Namdhari Elibrary NamdhariElibrary@gmail.com

ਜਾਂਦਾ ਹੁੰਦਾ ਤਾਂ ਉਪਰੋਕਤ ਮਹਾਂਪੁਰਸ਼ਾਂ ਨੂੰ ਸੰਗਤ ਤੇ ਸਿੱਖ ਪੰਥ ਆਪਣਾ ਗੁਰੂ ਕਿਉਂ ਮੰਨਦੇ ? ਇਹ ਸਾਰਾ ਕੁਝ ਲਿਖਣ ਤੋਂ ਪੜ੍ਹਨ ਤੋਂ ਭਲੀ ਭਾਂਤ ਜ਼ਾਹਿਰ ਹੋ ਗਿਆ ਹੈ ਕਿ ਅੰਗਰੇਜ਼ ਹਕੂਮਤ ਦੀ ਸ਼ਹਿ ਤੇ ਸਿੰਘ ਸਭੀਆਂ ਨੇ ਨਾਮਧਾਰੀ ਲਹਿਰ ਨੂੰ ਨੇਸਤੋ ਨਾਬੂਦ ਕਰਨ ਲਈ ਗੁਰੂ ਪਰੰਪਰਾ ਨੂੰ ਅਲੱਗ ਥਲੱਗ ਕੀਤਾ ਅਤੇ ਕੁਝ ਹੱਦ ਤਕ ਹਕੂਮਤ ਕਾਮਯਾਬ ਵੀ ਹੋ ਗਈ ਸੀ।

**ਖਾਲਸਾ ਟ੍ਰੈਕਟ ਸੁਸਾਇਟੀ ਨੇ ਵੀ ਸਿੱਖ ਇਤਿਹਾਸ ਵਿਗਾੜਿਆ :-**

ਸਿੰਘ ਸਭਾ ਲਾਹੌਰ ਦੇ ਪ੍ਰਚਾਰ ਅਤੇ ਅੰਗਰੇਜ਼ੀ ਸਰਕਾਰ ਦੀ ਮਦਦ ਨਾਲ 1902 ਈਸਵੀ ਵਿਚ ਚੀਫ਼ ਖਾਲਸਾ ਦੀਵਾਨ ਦੀ ਹੋਂਦ ਪ੍ਰਗਟ ਹੋਈ, ਇਸਦਾ ਪ੍ਰਮੁਖ ਉਦੇਸ਼ "ਗ੍ਰੰਥ ਗੁਰੂ" ਦੇ ਸਿਧਾਂਤ ਦੀ ਪ੍ਰੋੜਤਾ ਅਤੇ ਦੇਹਧਾਰੀ ਗੁਰੂ ਦੇ ਸਿਧਾਂਤ ਦਾ ਖੰਡਨ ਕਰਨਾ ਸੀ। ਇਸਦੇ ਨਾਲ ਖਾਲਸਾ ਟ੍ਰੈਕਟ ਸੁਸਾਇਟੀ ਦਾ ਉਦੇਸ਼, ਸਿੱਖ ਇਤਿਹਾਸ ਨਾਲ ਸੰਬੰਧਤ ਗ੍ਰੰਥਾਂ ਨੂੰ ਸੋਧਣਾ ਅਰਥਾਤ ਆਖੇਪ ਕਰਕੇ ਗ੍ਰੰਥ ਗੁਰੂ ਦੇ ਸਿਧਾਂਤ ਦੇ ਅਨੁਕੂਲ ਧੱਕੇ ਨਾਲ ਬਨਾਉਣਾ ਸੀ। ਛੋਟੇ ਟ੍ਰੈਕਟਾਂ ਦੇ ਰੂਪ ਵਿਚ ਸਾਹਿਤ ਰਚਕੇ ਗ੍ਰੰਥ ਗੁਰੂ ਦੇ ਸਿਧਾਂਤ ਦਾ ਮੰਡਨ ਕਰਕੇ ਸਿੱਖਾਂ ਵਿਚ ਪ੍ਰਚਾਰ ਕੀਤਾ ਗਿਆ।

ਗਿਆਨੀ ਗਿਆਨ ਸਿੰਘ ਜੀ ਸਿੱਖ ਜਗਤ ਦੇ ਪ੍ਰਸਿਧ ਵਿਦਵਾਨ ਹੋਏ ਹਨ ਜੋ ਨਿਰਮਲ ਸੰਪ੍ਰਦਾਇ ਨਾਲ ਸੰਬੰਧਤ ਸਨ, ਉਹਨਾਂ ਨੇ ਸਾਰੀ ਉਮਰ ਪ੍ਰਸਿਧ ਗ੍ਰੰਥਾਂ ਦਾ ਅਧਿਐਨ ਕੀਤਾ ਅਤੇ ਸਿੱਖ ਇਤਿਹਾਸ ਨਾਲ ਸੰਬੰਧਤ ਮਸਾਲਾ ਇਕੱਠਾ ਕਰਨ ਲਈ ਦੇਸ਼ ਵਿਦੇਸ਼ ਦੀਆਂ ਯਾਤਰਾਵਾਂ ਕੀਤੀਆਂ ਅਤੇ ਇਤਿਹਾਸ ਨਾਲ ਸੰਬੰਧਤ ਸ੍ਰੀ ਗੁਰੂ ਪੰਥ ਪ੍ਰਕਾਸ, ਤਵਾਰੀਖ ਗੁਰੂ ਖਾਲਸਾ, ਇਤਿਹਾਸ ਰਿਆਸਤ ਬਾਗੜੀਆਂ, ਰਿਪਦੁਮਨ ਪ੍ਰਕਾਸ, ਭੂਪਿੰਦਰਾ ਨੰਦ ਪ੍ਰਕਾਸ਼, ਇਤਿਹਾਸ ਸ੍ਰੀ ਅੰਮ੍ਰਿਤਸਰ ਆਦਿਕ ਗ੍ਰੰਥਾਂ ਦੀ ਰਚਨਾ ਕੀਤੀ। ਗਿਆਨੀ ਜੀ, ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਸਨ ਅਤੇ ਉਹਨਾਂ ਨੂੰ ਸਤਿਗੁਰਾਂ ਦੇ ਦਰਸ਼ਨ ਕਰਨ ਦਾ ਸਮਾਂ ਵੀ ਮਿਲਿਆ ਸੀ ਅਤੇ ਫਿਰ ਗਿਆਨੀ ਜੀ ਨੇ ਅਜ਼ਮਾਉਣ ਖਾਤਰ ਸਤਿਗੁਰਾਂ ਤੋਂ ਨਾਮ ਵੀ ਪੁੱਛਿਆ ਸੀ।

ਗਿਆਨੀ ਗਿਆਨ ਸਿੰਘ ਨੇ ਦਸਮ ਗੁਰੂ ਜੀ ਵਲੋਂ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰਗੱਦੀ ਦੇਣੀ ਅਤੇ ਬਾਹਰਵੇਂ ਗੁਰੂ, ਸਤਿਗੁਰੂ ਰਾਮ ਜੀ ਸਿੰਘ ਬਾਰੇ ਕੀਤੀ ਭਵਿਖ ਬਾਣੀ ਬਾਰੇ ਸ੍ਰੀ ਗੁਰੂ ਪੰਥ ਪ੍ਰਕਾਸ ਵਿਚ ਸਪਸ਼ਟ ਸ਼ਬਦਾਂ ਵਿਚ ਲਿਖਿਆ ਅਤੇ ਫਿਰ ਨਾਂਦੇੜ ਕੌਤਕ ਤੋਂ ਬਾਅਦ ਗੁਰੂ ਜੀ ਨੇ ਉਦਾਸੀ ਸੰਤ ਨੂੰ ਦਰਸ਼ਨ ਦੇਣੇ, ਚਾਰ ਹੋਰ ਸਾਧੂਆਂ ਨੂੰ ਦਰਸ਼ਨ ਦੇਣੇ, ਬਾਲਾ ਰਾਇ ਤੇ ਰੁਸਤਮ ਰਾਇ ਦੀ ਸਤਾਰਾ ਦੇ ਕਿਲ੍ਹੇ ਵਿਚੋਂ ਬੰਦ ਖਲਾਸੀ ਕਰਾਉਣ ਦੇ ਇਤਿਹਾਸਕ ਵਾਕਿਆਤ ਨੂੰ ਬੜੇ ਵੇਰਵੇ ਸਹਿਤ ਲਿਖਿਆ ਹੈ। ਇਸ ਤੋਂ ਬਿਨਾਂ ਗਿਆਨੀ ਜੀ ਨੇ ਇਕ ਹੋਰ ਪੁਸਤਕ ਪੰਥ ਖਾਲਸਾ ਵਾਰਤਕ ਵਿਚ ਤਿਆਰ ਕੀਤੀ ਸੀ ਜਿਸ ਵਿਚ ਸਾਰੀਆਂ ਸੰਪ੍ਰਦਾਵਾਂ ਦਾ ਇਤਿਹਾਸ ਵਿਸਥਾਰ ਸਹਿਤ ਵਾਰਤਕ ਵਿਚ ਲਿਖਿਆ ਸੀ।



Namdhari Elibrary NamdhariElibrary@gmail.com

ਗਿਆਨੀ ਗਿਆਨ ਸਿੰਘ ਜੀ ਨੂੰ ਆਪਣੇ ਜੀਉਂਦੇ ਜੀ ਸਿੱਖ ਜਗਤ ਵਿਚ ਬਹੁਤ ਪ੍ਰਸਿਧਤਾ ਹਾਸਲ ਹੋ ਗਈ ਸੀ, ਉਹ ਦਸਮ ਗੁਰੂ ਜੀ ਦੇ ਨਾਂਦੇੜ ਵਿਚ ਕੀਤੇ ਜੋਤੀ ਜੋਤ ਸਮਉਣ ਦੇ ਨਰ ਨਾਟਕ ਦੇ ਸਿਧਾਂਤ ਨੂੰ ਮੰਨਦੇ ਸਨ ਅਤੇ ਵਾਰ ਵਾਰ ਆਪਣੇ ਗ੍ਰੰਥਾਂ ਵਿਚ ਇਸਦਾ ਜ਼ਿਕਰ ਕੀਤਾ ਹੈ। ਇਹ ਗੱਲ ਸਰਕਾਰ ਪ੍ਰਸਤ ਖਾਲਸਾ ਟ੍ਰੈਕਟ ਸੁਸਾਇਟੀ ਦੇ ਕਰਿੰਦਿਆਂ ਨੂੰ ਪ੍ਰਵਾਨ ਨਹੀਂ ਸੀ ਕਿ ਗੁਰੂ ਜੀ ਦੁਆਰਾ ਨਰ ਨਾਟਕ ਕਰਕੇ ਪੰਜਾਬ ਅਉਣ ਵਾਲੀ ਸਚਾਈ ਦਾ ਪ੍ਰਚਾਰ ਹੋਵੇ ਅਤੇ ਫਿਰ ਦਸਮ ਗੁਰੂ ਜੀ ਵਲੋਂ 1812 ਈਸਵੀ ਵਿਚ ਗੁਰ ਗੱਦੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਦਿੱਤੇ ਜਾਣ ਦੀ ਇਤਿਹਾਸਕ ਘਟਨਾ ਨੂੰ ਜਗਤ ਵਿਚ ਨਸ਼ਰ ਕੀਤਾ ਜਾਵੇ ਕਿਉਂ ਕਿ ਉਸ ਇਤਿਹਾਸਕ ਘਟਨਾ ਨਾਲ ਗ੍ਰੰਥ ਗੁਰੂ ਦੇ ਸਿਧਾਂਤ ਦਾ ਪ੍ਰਚਾਰ ਨਹੀਂ ਸੀ ਹੋ ਸਕਦਾ, ਇਸ ਲਈ ਖਾਲਸਾ ਟ੍ਰੈਕਟ ਸੋਸਾਇਟੀ ਦੇ ਕਰਿੰਦੇ ਡਾਕਟਰ ਚਰਨ ਸਿੰਘ, ਭਾਈ ਵਜੀਰ ਸਿੰਘ ਅਤੇ ਭਾਈ ਵੀਰ ਸਿੰਘ ਨੇ ਮਹਾਨ ਵਿਦਵਾਨ ਗਿਆਨੀ ਗਿਆਨ ਸਿੰਘ ਦੀ ਇਤਿਹਾਸਕ ਖੋਜ ਨੂੰ ਘੱਟੇ ਕੌਡੀ ਰੋਲਣ ਲਈ ਤਰਕੀਬ ਸੋਚੀ, ਠੀਕ ਉਸ ਸਮੇਂ ਗਿਆਨੀ ਜੀ ਅੰਮ੍ਰਿਤਸਰ ਸ਼ਹਿਰ ਵਿਚ ਬੀਮਾਰੀ ਦੀ ਹਾਲਤ ਵਿਚ ਸਨ, ਉਪਰੋਕਤ ਭਦਰਪੁਰਸ਼ਾਂ ਨੇ ਗਿਆਨੀ ਜੀ ਨੂੰ ਕਿਹਾ ਜੇਕਰ ਉਹ ਪੁਸਤਕਾਂ ਪ੍ਰਕਾਸ਼ਤ ਕਰਨ ਦੇ ਸਾਰੇ ਹੱਕ ਟ੍ਰੈਕਟ ਸੋਸਾਇਟੀ ਨੂੰ ਦੇਣ ਤਾਂ ਸੋਸਾਇਟੀ ਉਹਨਾਂ ਦੀਆਂ ਸਾਰੀਆਂ ਪੁਸਤਕਾਂ ਛਾਪੇਗੀ ਗਿਆਨੀ ਜੀ ਦੇ ਨਿਰਬਾਹ ਲਈ ਸੋਸਾਇਟੀ 12/- ਰੁਪਏ ਮਹੀਨਾ ਦੇਵੇਗੀ। ਗਿਆਨੀ ਗਿਆਨ ਸਿੰਘ ਜੀ ਮੰਨ ਗਏ, ਫਿਰ ਜੋ ਇਕਰਾਰਨਾਮਾ ਹੋਇਆ, ਉਸ ਬਾਰੇ ਖਾਲਸਾ ਟ੍ਰੈਕਟ ਸੋਸਾਇਟੀ ਨੇ ਇਕ ਇਸ਼ਤਿਹਾਰ ਪ੍ਰਕਾਸ਼ਤ ਕਰਵਾਇਆ ਸੀ, ਜਿਸਤੀ ਇਬਾਰਤ ਇਸ ਪ੍ਰਕਾਰ ਸੀ[4] :-

"ਇਹ ਇਕ ਆਮ ਸ਼ਕਾਇਤ ਸੁਣਦੇ ਹਾਂ ਕਿ ਸਿੱਖਾਂ ਵਿਚ ਹੁਣ ਕੁਰਬਾਨੀ ਵਾਲੇ ਆਦਮੀ ਨਹੀ ਰਹੇ ਇਸ ਕਰਕੇ ਕੌਮ ਤਰੱਕੀ ਕਰਨੋਂ ਰੁਕ ਗਈ ਹੈ। ਇਹ ਗੱਲ ਤਾਂ ਠੀਕ ਪਰ ਬੀਜ ਨਾਸ ਨਹੀ ਹੈ। ਮਹਾਰਾਜ ਦਾ ਵਾਕ ਹੈ- 'ਕੋਈ ਹਰਿਆ ਬੂਟ ਰਹਿਉਰੀਂ। ਸੋ ਹੁਣ ਕੋਈ ਕੋਈ ਵਿਰਲੇ ਹਰਾ ਬ੍ਰਿਛ ਕੁਰਬਾਨੀ ਦੀ ਲਹਿ ਲਹਾਵਟ ਨਾਲ ਝੂਲਦਾ ਨਜ਼ਰ ਪੈਂਦਾ ਹੈ। ਜਿਸ ਕਰਕੇ ਪੰਥ ਦੀ ਤਰੱਕੀ ਦੀ ਉਮੈਦ ਅਜੇ ਟੁਟਦੀ ਨਹੀਂ। ਇਸ ਪ੍ਰਸੰਗ ਵਿਚ ਅਸੀਂ ਇਕ ਨਵੀਂ 'ਕੁਰਬਾਨੀ' ਦਾ ਜ਼ਿਕਰ ਕਰਨਾ ਚਾਹੁੰਦੇ ਹਾਂ। ਭਾਈ ਗਿਆਨ ਸਿੰਘ ਗਿਆਨੀ ਨੂੰ ਕੌਣ ਨਹੀਂ ਜਾਣਦਾ, ਇਨ੍ਹਾਂ ਦਾ ਜਨਮ ਪਿੰਡ ਲੌਂਗੋਵਾਲ ਦੁਲਟ ਜ਼ਿਮੀਦਾਰ ਸ੍ਰ. ਭਾਗ ਸਿੰਘ ਜੀ ਦੇ ਘਰ ਭਾਈ ਮਨੀ ਸਿੰਘ ਜੀ ਸ਼ਹੀਦ ਦੀ ਕੁਲ ਵਿਚ ਸੰਮਤ 1879 ਬਿਕ੍ਰਮੀ ਨੂੰ ਹੋਇਆ। ਬਜ਼ੁਰਗਾਂ ਦੀਆਂ ਕੁਰਬਾਨੀਆਂ ਦਾ ਅਸਰ ਔਲਾਦ ਵਿਚ ਅਵਸ਼ ਹੋਇਆ ਹੀ ਕਰਦਾ ਹੈ, ਜੋ ਹੇਠ ਲਿਖੀ ਕੁਰਬਾਨੀ ਦੇ ਕਰਨੇ ਤੋਂ ਭਾਈ ਗਿਆਨ ਸਿੰਘ ਜੀ ਨੇ ਸਾਬਤ ਕਰ ਦਿਖਾਇਆ ਹੈ। ਆਪ ਨੇ ਆਪਣੀ ਉਮਰ ਦਾ ਢੇਰ ਹਿੱਸਾ ਸਰਗਰਦਾਨ ਮਿਹਨਤ ਕਰਕੇ ਗੁਰੂ ਘਰ ਦੀਆਂ ਤਾਰੀਖਾਂ ਲਿਖਨੇ ਪਰ ਖਰਚ ਕੀਤਾ ਅਤੇ ਦੂਰ ਦੂਰ ਦੇਸ਼ਾਂਟਨ ਕਰਕੇ ਖਾਲਸਾ ਤਵਾਰੀਖ ਤਿੰਨ ਭਾਗ, ਪੰਥ



Namdhari Elibrary NamdhariElibrary@gmail.com

ਪ੍ਰਕਾਸ਼, ਪਤਿਤ ਪਾਵਨ ਆਦਿਕ ਪੁਸਤਕ ਤਿਆਰ ਕਰਕੇ ਛਾਪੇ ਅਰ ਚੌਥੇ ਪੰਜਵੇਂ ਭਾਗ ਨੂੰ ਹੁਣ ਜੁਟ ਰਹੇ ਹਨ। ਇਨ੍ਹਾਂ ਪੁਸਤਕਾਂ ਦੇ ਲਿਖੇ ਜਾਣ ਤੋਂ ਪਹਿਲਾਂ ਦਸਮ ਪਾਤਸ਼ਾਹ ਦੇ ਮਗਰਲੇ ਸਮਾਚਾਰ ਲੋਕਾਂ ਨੂੰ ਬਹੁਤ ਘਟ ਮਲੂਮ ਸੇ, ਪਰ ਇਨ੍ਹਾਂ ਪੁਸਤਕਾਂ ਦੇ ਛਪਣ ਪਰ ਮਾਨੋ ਵਾਕਫੀਅਤ ਦਾ ਸੂਰਜ ਚੜ੍ਹ ਪਿਆ। ਵਖਿਆਨ ਦੇਣ ਵਾਲੇ ਕਥਾ ਵਾਲੇ ਤੇ ਪੁਸਤਕਾਂ ਰਚਨ ਵਾਲਿਆਂ ਨੂੰ ਬਹੁਤ ਲਾਭ ਇਹਨਾਂ ਪੁਸਤਕਾਂ ਤੋਂ ਹੁੰਦਾ ਹੈ। ਹੁਣ ਆਪ ਨੇ ਪਰਮ ਉਦਾਰਤਾ ਕਰਕੇ ਆਪਣੀਆਂ ਕੁਲ ਤਸਨੀਫਾਂ ਦਾ ਹੱਕ ਕਾਪੀ ਰਾਈਟ ਖਾ: ਟ੍ਰੈਕਟ ਸੁਸਾਇਟੀ ਨੂੰ ਪ੍ਰਦਾਨ ਕਰ ਦਿੱਤਾ ਹੈ। ਪਰ ਜੋ ਪੁਸਤਕਾਂ ਆਪ ਦੇ ਪਾਸ ਪਈਆਂ ਸਨ, ਜਿਨ੍ਹਾਂ ਦੀ ਲਾਗਤ ਲਗਭਗ 2000/- ਗਿਣੀ ਗਈ ਹੈ, ਉਹ ਸੁਸਾਇਟੀ ਨੂੰ ਦਾਨ ਕਰ ਦਿੱਤੀਆਂ ਹਨ। ਆਪ ਨੇ ਇਹ ਮਹਾਨ ਕੰਮ ਦੋ ਸੋਚਾਂ ਨਾਲ ਕੀਤਾ ਹੈ। (1) ਸੁਸਾਇਟੀ ਦੇ ਕੰਮ ਨਾਲ ਆਪ ਨੂੰ ਪ੍ਰੇਮ ਹੈ ਅਰ ਸੁਸਾਇਟੀ ਨੂੰ ਪੰਥ ਦੀ ਤਰੱਕੀ ਜਾਣਦੇ ਹਨ। ਇਸ ਕਰਕੇ ਆਪ ਨੇ ਇਹ ਕੁਰਬਾਨੀ ਪੰਥ ਦੇ ਵਾਧੇ ਨੂੰ ਹਿਤੂ ਜਾਣ ਕੀਤੀ ਹੈ। ਦੂਸਰੇ ਆਪ ਨੇ ਆਪਣੀਆਂ ਤਸਨੀਫਾਂ ਸੁਸਾਇਟੀ ਦੇ ਹੱਥ ਵਿਚ ਇਸ ਕਰਕੇ ਦਿੱਤੀਆਂ ਹਨ ਕਿ ਉਹ ਸਦਾ ਹੀ ਜਿਊਦੀਆਂ ਰਹਿਣ, ਕਿਉਂਕਿ ਮੁਸੱਨਫ ਦੀ ਜ਼ਿੰਦਗੀ ਦੇ ਬਾਅਦ ਛਾਪਿਆਂ ਵਾਲੇ ਕਿਤਾਬਾਂ ਦਾ ਨਾਸ ਕਰ ਦਿਆ ਕਰਦੇ ਹਨ। ਗੱਲ ਕੀ, ਆਪ ਨੇ ਜੋ ਕੁਝ ਕੀਤਾ ਹੈ ਸੋ ਸੱਚੀ ਕੁਰਬਾਨੀ ਅਰ ਪਰਮ ਉਦਾਰਤਾ ਤੋਂ ਕੰਮ ਲੀਤਾ ਹੈ। ਸੁਸਾਇਟੀ ਆਪ ਦੀ ਧੰਨਵਾਦੀ ਹੈ ਅਰ ਪੰਥ ਨੂੰ ਵੀ ਆਪ ਦਾ ਧੰਨਵਾਦ ਕਰਨਾ ਚਾਹੀਦਾ ਹੈ ਅਰ ਆਪ ਨੂੰ ਵੀ ਉਪਕਾਰ ਕਰਕੇ ਪਰਮ ਪ੍ਰਸੰਨ ਹੋਣੇ ਦਾ ਮੌਕਾ ਹੈ, ਕਿਉਂ ਕਿ ਨੇਕ ਕੰਮ ਕਰਨੇ ਤੇ ਜੋ ਖੁਸ਼ੀ ਹੁੰਦੀ ਹੈ ਉਹ ਸੱਚੀ ਖੁਸ਼ੀ ਕਹੀ ਜਾਂਦੀ ਹੈ। ਚੂੰਕਿ ਗਿਆਨੀ ਜੀ ਦਾ ਪਦਾਰਥ ਇਸ ਪਰ ਖਰਚ ਹੋਇਆ ਹੈ, ਅਰ ਆਪ ਦੀ ਬ੍ਰਿਧ ਅਵਸਥਾ ਹੈ। ਇਸ ਕਰਕੇ ਸੁਸਾਇਟੀ ਨੇ ਬਸਤ੍ਰ ਅੰਨ ਆਪ ਦੇ ਨਿਰਬਾਹ ਲਈ 12/- ਮਾਹਵਾਰ ਤਾ ਜ਼ਿੰਦਗੀ ਦੇਣ ਦਾ ਜ਼ੁੰਮਾ ਲੀਤਾ ਹੈ।

ਪ੍ਰਾਰਥਕ ਸਕੱਤ੍ਰ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ।

ਵਜ਼ੀਰ ਹਿੰਦ ਪ੍ਰੈਸ ਵਿਚ ਛਪਿਆ।"

ਇਸ ਪ੍ਰਕਾਰ ਖਾਲਸਾ ਟ੍ਰੈਕਟ ਸੁਸਾਇਟੀ ਨੇ ਬੜੀ ਚਾਲਾਕੀ ਨਾਲ ਬਜੁਰਗ ਵਿਦਵਾਨ ਗਿਆਨੀ ਗਿਆਨ ਸਿੰਘ ਦੇ ਸਾਰੇ ਗ੍ਰੰਥ ਤੇ ਹੋਰ ਲਿਖਤਾਂ ਉਸ ਤੋਂ ਲੈ ਲਈਆਂ ਪ੍ਰੰਤੂ ਉਹਨਾਂ ਵਿਚੋਂ ਕੋਈ ਵੀ ਪ੍ਰਕਾਸ਼ਤ ਨਾ ਕੀਤੀ ਅਤੇ ਨਾ ਹੀ ਗਿਆਨੀ ਜੀ ਨੂੰ ਕਿਸੇ ਮਹੀਨੇ ਨਿਰਬਾਹ ਕਰਨ ਲਈ 12 ਰੁਪਏ ਦਿੱਤੇ। ਛੇਤੀ ਹੀ ਗਿਆਨੀ ਜੀ ਦੁਬਾਰਾ ਸਵਸਥ ਹੋ ਗਏ ਤਾਂ ਉਹਨਾਂ ਨੇ ਵਾਰ ਵਾਰ ਟ੍ਰੈਕਟ ਸੁਸਾਇਟੀ ਨੂੰ ਪੁਸਤਕਾਂ ਪ੍ਰਕਾਸ਼ਤ ਕਰਨ ਲਈ ਕਿਹਾ ਪਰ ਉਹ ਟਸ ਤੋ ਮਸ ਨਾ ਹੋਏ। ਅੰਤ ਗਿਆਨੀ ਜੀ ਨਿਰਾਸ ਹੋ ਗਏ, ਆਪਣੀ ਨਿਰਾਸਤਾ ਉਹ ਰਿਪੁਦਮਨ ਪ੍ਰਕਾਸ ਗ੍ਰੰਥ ਵਿਚ ਸਫਾ 9-10 ਤੇ ਇਸ ਪ੍ਰਕਾਰ ਪ੍ਰਗਟ ਕਰਦੇ ਹਨ :-



Namdhari Elibrary NamdhariElibrary@gmail.com

ਤਯੋਂ ਹੀ ਮੁਝ ਦਿਸ ਤੇ ਉਨੈ ਬਖ਼ਸ਼ਸ਼ ਨਾਮਾ ਲੀਨ।
ਜਯੋ ਚਾਹਿਓ ਤਯੋਂ ਲਿਖ ਲਯੋਂ ਮੈ ਦਸਖਤ ਕਰ ਦੀਨ।।
ਅਸਨ ਬਸਨ ਹਿਤ ਉਨੈ ਮੁਹਿ ਬਾਰਾਂ ਦਮੜੇ ਮਾਸ।
ਠਾਨ ਗੁਰਮਤਾ ਆਪ ਹੀ ਲਿਖ ਦੀਨੇ ਉਨ ਖਾਸ।।
ਜੋ ਪੁਸਤਕ ਗਯਾਨੀ ਰਚੇ ਹਮ ਛਾਪੇਂਗੇ ਸੋਇ।
ਏਹ ਸ਼ਰਤ ਉਨ ਜੋ ਲਿਖੀ ਪਾਲੀ ਨਾਹੀ ਕੋਇ।।
ਅਤਿ ਅਨਯਾਇ ਉਨ ਜ਼ੁਲਮ ਬਡ ਮੁਝ ਸੇ ਕੀਨੋ ਪਾਪ।
ਨਹਿ ਖਰੜੇ ਮੁਝ ਦੇਤ ਹੈਂ ਨਹਿ ਛਾਪਤ ਹੈਂ ਆਪ।।
ਵਰਖ ਸਤਾਰਾਂ ਭਏ ਹੈਂ ਉਨਕੋ ਦਏ ਬਨਾਇ।
ਖੱਟੇ ਮੇਂ ਪਾ ਰਖੇ ਹੈਂ ਟਾਲਾ ਕਰਤ ਰਹਾਇ।।
ਐਸੇ ਸਿਖਨ ਕੋ ਗੁਰੂ ਬਖ਼ਸ਼ੇ ਆਪ ਸੁਮੱਤਿ।
ਕਰੈਂ ਨ ਆਗੇ ਔਰ ਸੌ ਮੁਝ ਸੈਂ ਕਰੀ ਕੁੱਪਤਿ।।
ਮੇਹਨਤ ਮੇਰੀ ਬ੍ਰਿਧ ਕੀ ਤੀਸ ਬਰਸ ਕੀ ਜੋਇ।
ਬੇਕਦਰਿਆਂ ਨਾ ਸ਼ੁਕਰਿਆਂ ਬਿਰਥਾ ਰਾਖੀ ਖੋਇ।।
ਸੇਵਾ ਜੋ ਮੈਂ ਪੰਥ ਕੀ ਕਰੀ ਲਾਭ ਕੇ ਹੇਤ।
ਗਰੇ ਪਰੇ ਮਤਸਰ ਭਰੇ ਮਰੇ ਮਾਰ ਪਕ ਖੇਤ।।
ਮਮ ਰਚਨਾ ਸੇ ਪੰਥ ਕੋ ਹੋਨਾ ਥਾ ਜੋ ਲਾਭ।
ਸੋ ਸੋਸਾਇਟੀ ਨਾ ਦਯੋ ਰੈਹ ਗਯੋ ਪੰਥ ਅਲਾਭ।।
ਸਾਗਰ ਸਮ ਮਮ ਕ੍ਰਿਤ ਸੈ ਟ੍ਰੈਕਟ ਛਾਪ ਅਨੇਕ।
ਧਨ ਅਰ ਨਾਮ ਕਮਾ ਰਹੇ ਪੰਥਕ ਆਗੂ ਨੇਕ।।

ਚੌਪਈ।। ਸੰਮਤ ਉਨੀ ਸੇ ਅਠ ਵੰਜੇ।। ਪੁਸਤਕ ਬਹੁ ਯੁਤ ਹਿੱਸੇ ਪੰਜੇ।।
ਮੈਂ ਉਨਕੋ ਛਾਪਨ ਹਿਤ ਦੀਏ।। ਉਨਹੂੰ ਲੈ ਲਕੋਇ ਰਖ ਲੀਏ।।
ਬਾਰ ਅਨੇਕੈ ਕਰੀ ਤਕੀਦੀ।। ਅਖ਼ਬਾਰਨ ਮੇਂ ਕਢਯੋ ਮਹੀਦੀ।।
ਬਰਸ ਸਤਾਰਾਂ ਬੀਤ ਗਏ ਹੈਂ।। ਮੈਂ ਹੂੰ ਜਤਨ ਅਨੇਕ ਕਏ ਹੈਂ।।
ਹਫਤੇ ਵਾਰ ਪਤ੍ਰਕਾ ਪਠ ਹੌਂ।। ਛਾਪਨੇ ਹੇਤ ਤਕੀਦੀ ਠਟਹੋਂ।।

---

(ਸਫਾ 12) ਚੌਪਈ।।
ਯਾਂ ਬਿਧ ਮੁਝੇ ਪੰਥ ਉਕਸਾਇਆ।। ਮੋ ਮਨ ਮੇਂ ਖਿਆਲ ਇਹੁ ਆਇਆ।।
ਪੁਸਤਕ ਰਚੇ ਜੈਸ ਨਹਿ ਰਚੇ।। ਜਬ ਲੌ ਭਏ ਪ੍ਰਵਿਰਤ ਨਹਿ ਸਚੇ।।
ਯਾ ਬਿਧ ਮੈ ਨਿਜ ਰਚਨਾਂ ਸਾਰੀ।। ਗਈ ਨਕੰਮੀ ਜਬੈ ਨਿਹਾਰੀ।।
ਤਬ ਮੈਂ ਨਿਸਚਾ ਐਸੋ ਕੀਨਾ।। ਭੋ ਮਨ ਤੂੰ ਠੱਗਨ ਠੱਗ ਲੀਨਾ।।



Namdhari Elibrary NamdhariElibrary@gmail.com

ਨਾਮ ਸਿੰਘ ਯਹਿ ਦਿਲ ਕੇ ਚੋਰ।। ਠੱਗੀ ਕਰਤ ਮਿਸ੍ਰ ਬਨ ਘੋਰ।।
ਪੰਥਕ ਸੇਵਾ ਕੀ ਲੈ ਆੜ।। ਜੇਬਾਂ ਖੀਸੇ ਲੇਵਤ ਝਾੜ।।
ਪੰਥਕ ਸੇਵਾ ਸ਼ੋਰ ਮਚਾਤੇ।। ਇਸ ਬਿਧ ਠਗ ਕਰ ਲੋਕਾਂ ਖਾਤੇ।।
ਫਿਰ ਮੈਂ ਨਿਜ ਮਨ ਕੋ ਸਮਝਾਇਓ।। ਭੋ ਮਨ ਤੈਂ ਬਡ ਧੋਖਾ ਖਾਇਓ।।

ਇਸ ਪ੍ਰਕਾਰ ਟ੍ਰੈਕਟ ਸੋਸਾਇਟੀ ਦੇ ਕਰਿੰਦਿਆਂ ਨੇ ਗਿਆਨੀ ਜੀ ਨਾਲ ਬਹੁਤ ਧੋਖਾ ਕੀਤਾ ਨਾਂਦੇੜ ਵਿਚ ਜੋਤੀ ਜੋਤ ਸਮਾਉਣਾ ਦਸਮ ਗੁਰੂ ਜੀ ਦਾ ਸਿਧ ਕਰਨ ਖਾਤਰ ਗਿਆਨੀ ਜੀ ਦੀ ਸਾਰੀ ਇਤਿਹਾਸਕ ਰਚਨਾ ਹੀ ਘੱਟੇ ਕੌਡੀ ਰੋਲ ਦਿੱਤੀ। ਭਲਾ ਉਹ ਕਰਿੰਦੇ, ਟ੍ਰੈਕਟ ਸੋਸਾਇਟੀ ਵਾਲੇ ਕੋਣ ਸਨ, ਗਿਆਨੀ ਜੀ ਦੀ ਲਿਖਤ ਰਿਪੁਦਮਨ ਪ੍ਰਕਾਸ, ਸਫਾ 6-7 ਤੇ ਲਿਖਦੇ ਹਨ :-

ਪੁਸਤਕ ਰਚੇ ਜੋ ਆਪ ਨੇ ਇਨਕਾ ਵਾਰਸ ਕੋਇ।
ਹੈ ਕਿਸ ਕੇ ਅਧਿਕਾਰ ਇਹ ਬਾਦ ਸੰਭਾਰੇ ਜੋਇ।।
ਜੇ ਅਸ ਲਾਇਕ ਨਹਿ ਕੋਤਉ ਸੁਸਾਇਟੀ ਤਾਇ।
ਲਿਖਵਾ ਦੀਜੇ ਖੁਸ਼ੀ ਸੇਂ ਬਖਸ਼ਸ਼ਨਾਮਾ ਚਾਇ।।
ਚਰਨ ਸਿੰਘ* ਥਾ ਡਾਕਟਰ ਵਜੀਰ ਸਿੰਘ + ਵੀਰ 1 ਸੁਰਜਨ ਸਿੰਘ,
ਤ੍ਰੈ ਨੈਨ ਸਿੰਘ ਕੋ ਇਕ ਸਜਨ ਥੇ ਤੀਰ।

ਗਿਆਨੀ ਗਿਆਨ ਸਿੰਘ ਜੀ ਦੀ ਲਿਖਤ ਤੋਂ ਸਾਫ਼ ਪ੍ਰਗਟ ਹੋ ਗਿਆ ਹੈ ਕਿ ਗਿਆਨੀ ਜੀ ਨਾਲ ਧੋਖਾ ਕਰਨ ਵਾਲੇ ਸੋਸਾਇਟੀ ਕਰਿੰਦੇ ਤਿੰਨ ਭਦਰ ਪੁਰਸ਼ ਡਾਕਟਰ ਚਰਨ ਸਿੰਘ, ਭਾਈ ਵੀਰ ਸਿੰਘ ਅਤੇ ਭਾਈ ਵਜੀਰ ਸਿੰਘ ਸਨ ਅਤੇ ਉਹ ਸਾਰੇ ਗ੍ਰੰਥ ਗਿਆਨੀ ਜੀ ਰਚਿਤ, ਭਾਈ ਵੀਰ ਸਿੰਘ ਜੀ ਨੇ ਨਸ਼ਟ ਕੀਤੇ ਅਤੇ ਫਿਰ ਆਖੇਪ ਕਰਕੇ ਗਿਆਨੀ ਜੀ ਦਾ ਗ੍ਰੰਥ ਪੰਥ ਪ੍ਰਕਾਸ ਪ੍ਰਕਾਸ਼ਤ ਕੀਤਾ। ਇਤਿਹਾਸ ਗਵਾਹ ਹੈ ਕਿ ਗਿਆਨੀ ਗਿਆਨ ਸਿੰਘ ਜੀ ਗ੍ਰੰਥ ਗੁਰੂ ਦੇ ਸਿਧਾਂਤ ਨੂੰ ਮੰਨਦੇ ਨਹੀਂ ਸਨ, ਇਸ ਲਈ ਜੋ ਉਹਨਾਂ 1936 ਬਿਕਰਮੀ (1879 ਈਸਵੀ) ਨੂੰ ਦਿੱਲੀ ਵਿਖੇ ਪੰਥ ਪ੍ਰਕਾਸ ਦੀ ਐਡੀਸ਼ਨ ਪ੍ਰਕਾਸ਼ਤ ਕਰਵਾਈ ਸੀ, ਉਸ ਵਿਚ ਦਸਮ ਗੁਰੂ ਜੀ ਦੁਆਰਾ ਆਦਿ ਗ੍ਰੰਥ ਸਾਹਿਬ ਨੂੰ ਗੁਰਗੱਦੀ ਦੇਣ ਦਾ ਜ਼ਿਕਰ ਨਹੀਂ ਸੀ, ਫਿਰ ਉਸ ਤੋਂ ਬਾਅਦ ਦੂਜੀ ਐਡੀਸ਼ਨ 1946 ਬਿਕਰਮੀ (1889 ਈਸਵੀ) ਵਿਚ ਪ੍ਰਕਾਸ਼ਤ ਹੋਈ, ਉਸ ਵਿਚ ਵੀ ਗ੍ਰੰਥ ਸਾਹਿਬ ਨੂੰ ਗੁਰਗੱਦੀ ਦੇਣ ਦਾ ਕੋਈ ਜ਼ਿਕਰ ਨਹੀਂ ਸੀ ਪ੍ਰੰਤੂ ਗਿਆਨੀ ਜੀ ਨੇ ਉਸ ਵਿਚ ਸਿੱਖ ਸੰਪ੍ਰਦਾਵਾਂ ਤੇ ਲਹਿਰਾਂ ਦਾ ਇਤਿਹਾਸ ਲਿਖਦੇ ਸਮੇਂ ਨਾਮਧਾਰੀ ਇਤਿਹਾਸ ਬਾਰੇ ਪਹਿਲੀ ਵਾਰ 28 ਕਬਿਤ ਰਚਕੇ ਪ੍ਰਕਾਸ਼ਿਤ ਕਰਵਾਏ ਸਨ ਜਿਹਨਾਂ ਵਿਚ ਗਿਆਨੀ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਵਲੋ 1812 ਈਸਵੀ ਵਿਚ ਗੁਰਗੱਦੀ ਦੀ ਜ਼ੁੰਮੇਵਾਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਸੰਭਾਲਦਿਆਂ ਭਾਵ ਗਿਆਰਵੇਂ ਗੁਰੂ, ਸਤਿਗੁਰੂ ਬਾਲਕ ਸਿੰਘ ਜੀ ਹੋਏ ਦੱਸਿਆ ਹੈ ਅਤੇ ਬਾਰ੍ਹਵੇਂ ਗੁਰੂ, ਸਤਿਗੁਰੂ ਰਾਮ ਸਿੰਘ ਜੀ ਬਾਰੇ



Namdhari Elibrary NamdhariElibrary@gmail.com

ਭਵਿਖਬਾਣੀ ਦਰਜ ਕੀਤੀ ਸੀ :-

ਐਪੇ ਗੁਰੁ ਦਸਮ ਦਰਸ ਦੈ ਜੋ ਕਹਯੋ ਤਾਂਹਿ,
ਮੇਰੋ ਅਵਤਾਰ ਅੰਸ ਰਾਮ ਸਿੰਘ ਹੈ ਭਰੇ।
ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ
ਨਿਜ ਸ਼ਕਤਿ ਰਖਾਈ, ਗੁਰਵਾਕ ਦਿਢ ਥੇ ਧਰੇ।।209।।

ਚੌਥੀ ਐਡੀਸ਼ਨ 1955 ਬਿਕਰਮੀ (1898 ਈਸਵੀ) ਨੂੰ ਪੰਥ ਪ੍ਰਕਾਸ ਗ੍ਰੰਥ ਦੀ ਐਡੀਸ਼ਨ ਭਾਈ ਵੀਰ ਸਿੰਘ ਐਂਡ ਪਾਰਟੀ ਭਾਵ ਖਾਲਸਾ ਟ੍ਰੈਕਟ ਸੋਸਾਇਟੀ ਦੇ ਕਰਿੰਦਿਆਂ ਦੀ ਦੇਖ ਰੇਖ ਹੇਠ ਪ੍ਰਕਾਸ਼ਤ ਹੋਈ ਜਿਸ ਵਿਚ ਅੰਗਰੇਜ਼ ਸਰਕਾਰ ਦੇ ਵਫਾਦਾਰ ਭਾਈ ਵੀਰ ਸਿੰਘ ਜੀ ਨੇ ਆਪਣੀ ਵਲੋਂ ਦੋਹਰਾ "ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ ......।" ਰਚਕੇ ਗਿਆਨੀ ਜੀ ਦੇ ਗ੍ਰੰਥ ਨੂੰ ਆਖੇਪ ਕੀਤਾ ਅਤੇ ਫਿਰ ਨਾਮਧਾਰੀ ਲਹਿਰ ਬਾਰੇ ਜੋ 28 ਕਬਿਤ ਸਨ, ਉਹ ਸਾਰੇ ਆਖੇਪ ਕੀਤੇ ਅਤੇ ਉਹਨਾਂ ਦੀ ਗਿਣਤੀ ਘਟਾ ਦਿੱਤੀ ਤੇ ਜੋ ਸਤਿਗੁਰੂ ਬਾਲਕ ਸਿੰਘ ਜੀ ਨੂੰ ਦਸਮ ਪਾਤਸ਼ਾਹ ਵਲੋਂ ਗੁਰਗੱਦੀ ਦੇਂਦੇ ਦੱਸਿਆ ਸੀ, ਉਹ ਸਾਰੇ ਕਬਿਤ ਜਾਣ ਬੁਝ ਕੇ ਅਲੋਪ ਕਰ ਦਿੱਤੇ ਅਤੇ ਇਸ ਪ੍ਰਕਾਰ ਗਿਆਨੀ ਜੀ ਦੇ ਮੱਥੇ ਗ੍ਰੰਥ ਗੁਰੂ ਦਾ ਸਿਧਾਂਤ ਮੜ ਦਿੱਤਾ। ਭਲਾ ਹੋਵੇ ਸਵਰਗਵਾਸੀ ਗਿਆਨੀ ਕ੍ਰਿਪਾਲ ਸਿੰਘ (ਸਾਬਕ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ) ਦਾ, ਜਿਹਨਾਂ ਨੇ ਗਿਆਨੀ ਜੀ ਦੀ ਰਚਨਾ ਪੰਥ ਪ੍ਰਕਾਸ ਦੇ ਅਸਲ ਸਰੂਪ ਨੂੰ ਪੰਜ ਜਿਲਦਾਂ ਵਿਚ ਪ੍ਰਕਾਸ਼ਤ ਕਰਵਾ ਕੇ ਗਿਆਨੀ ਜੀ ਦੀ ਮਿਹਨਤ ਨੂੰ ਸਕਾਰਥ ਕੀਤਾ ਹੈ, ਨਹੀਂ ਤਾਂ ਭਾਈ ਵੀਰ ਸਿੰਘ ਜੀ ਨੇ ਉਸਦੀ ਰਚਨਾਂ ਨੂੰ ਅਖੇਪ ਕਰਨ ਲਈ ਕੋਈ ਕਸਰ ਨਹੀਂ ਛੱਡੀ ਸੀ।

ਹੁਣ ਪਾਠਿਕਾਂ ਦੇ ਮਨ ਵਿਚ ਪ੍ਰਸ਼ਨ ਉਠੇਗਾ ਕਿ ਇਹ ਕਿਵੇਂ ਪਤਾ ਲਗਾ ਕਿ ਕੇਵਲ ਭਾਈ ਵੀਰ ਸਿੰਘ ਜੀ ਨੇ ਹੀ ਗਿਆਨੀ ਜੀ ਨਾਲ ਧੋਖਾ ਕੀਤਾ ਸੀ, ਇਸ ਬਾਰੇ ਗਿਆਨੀ ਜੀ ਆਪ "ਰਿਪੁਦਮਨ ਪ੍ਰਕਾਸ" ਵਿਚ ਲਿਖਦੇ ਹਨ :-

ਮਮ ਰਚਨਾ ਸੇ ਪੰਥ ਕੋ ਹੋਨਾ ਥਾ ਜੋ ਲਾਭ।
ਸੋ ਸੋਸਾਇਟੀ ਨਾ ਦਯੋ ਰੈਹ ਗਯੋ ਪੰਥ ਅਲਾਭ।।
ਸਾਗਰ ਸਮ ਮਮ ਕ੍ਰਿਤ ਸੈ ਟ੍ਰੈਕਟ ਛਾਪ ਅਨੇਕ।
ਧਨ ਅਰ ਨਾਮ ਕਮਾ ਰਹੇ ਪੰਥਕ ਆਗੂ ਨੇਕ।।

ਉਪਰੋਕਤ ਸਤਰਾਂ ਤੋਂ ਸਾਫ਼ ਪ੍ਰਗਟ ਹੋ ਜਾਂਦਾ ਹੈ, ਗਿਆਨੀ ਜੀ ਕਹਿੰਦੇ ਹਨ ਕਿ ਮੇਰੀ ਰਚਨਾ ਨਾਲ ਜੋ ਪੰਥ ਨੂੰ ਲਾਭ ਹੋਣਾ ਸੀ ਸੋ ਖਾਲਸਾ ਟ੍ਰੈਕਟ ਸੋਸਾਇਟੀ ਨੇ ਪੰਥ ਨੂੰ ਲਾਭ ਤੋਂ ਵਿਰਵਾ ਕਰ ਦਿੱਤਾ ਅਤੇ ਮੇਰੀ ਸਾਗਰ ਸਮ ਕਿਰਤਾਂ ਵਿਚੋਂ ਆਪਣੇ ਨਾਮ ਹੇਠ ਅਨੇਕ ਟ੍ਰੈਕਟ ਛਪਾ ਕੇ ਉਹ ਨੇਕ ਪੰਥਕ ਆਗੂ ਧਨ ਤੇ ਨਾਮ ਕਮਾ ਰਹੇ ਹਨ। ਇਤਿਹਾਸ ਗਵਾਹ ਹੈ ਕਿ ਜੋ ਟ੍ਰੈਕਟ ਰਚਨ ਤੇ ਪ੍ਰਕਾਸ਼ਿਤ ਕਰਨ ਦੀ ਗੱਲ ਗਿਆਨੀ ਗਿਆਨ ਸਿੰਘ ਜੀ ਨੇ ਕੀਤੀ ਹੈ, ਟ੍ਰੈਕਟ ਭਾਈ ਵੀਰ ਸਿੰਘ ਜੀ ਹੀ ਲਿਖਿਆ ਕਰਦੇ



Namdhari Elibrary NamdhariElibrary@gmail.com

ਸਨ ਅਤੇ ਗਿਆਨੀ ਜੀ ਅਨੁਸਾਰ ਉਹਨਾਂ ਦੀ ਰਚਨਾ ਨੂੰ ਭਾਈ ਵੀਰ ਸਿੰਘ ਜੀ ਆਪਣੇ ਨਾਮ ਹੇਠ ਪ੍ਰਕਾਸ਼ਤ ਕਰਦੇ ਰਹੇ, ਉਹ ਟ੍ਰੈਕਟ ਅਜ ਵੀ ਵਾਰ ਵਾਰ "ਨਿਰਗੁਣੀਆਰਾ" ਰਿਸਾਲੇ ਵਿਚ ਹਰ ਮਹੀਨੇ ਖਾਲਸਾ ਟ੍ਰੈਕਟ ਸੁਸਾਇਟੀ ਦੁਆਰਾ ਪ੍ਰਕਾਸ਼ਤ ਹੁੰਦੇ ਰਹਿੰਦੇ ਹਨ ਅਤੇ ਫਿਰ ਉਹਨਾਂ ਟ੍ਰੈਕਟਾਂ ਨੂੰ ਇਕੱਠੇ ਕਰਕੇ ਗੁਰੂ ਨਾਨਕ ਚਮਤਕਾਰ, ਅਸ਼ਟ ਗੁਰੂ ਚਮਤਕਾਰ ਅਤੇ ਕਲਗੀਧਰ ਚਮਤਕਾਰ ਗ੍ਰੰਥ ਪ੍ਰਕਾਸ਼ਤ ਕੀਤੇ ਗਏ ਜੋ ਭਾਈ ਵੀਰ ਸਿੰਘ ਨੇ ਆਪਣੇ ਨਾਮ ਹੇਠ ਪ੍ਰਕਾਸ਼ਤ ਕੀਤੇ ਪ੍ਰੰਤੂ ਅਸਲ ਵਿਚ ਉਹ ਸਾਰੀ ਰਚਨਾ ਗਿਆਨੀ ਗਿਆਨ ਸਿੰਘ ਜੀ ਦੀ ਸੀ। ਹੋਰ ਜ਼ਿਆਦਾ ਵੇਰਵੇ ਗਿਆਨੀ ਕਿਰਪਾਲ ਸਿੰਘ ਜੀ (ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ) ਦੀ ਸੰਪਾਦਨਾ ਹੇਠ ਪ੍ਰਕਾਸ਼ਤ ਪੰਥ ਪ੍ਰਕਾਸ਼ ਦੀ ਭੂਮਿਕਾ ਵਿਚੋਂ ਪਾਠਕ ਪੜ੍ਹ ਸਕਦੇ ਹਨ। ਇਸ ਪ੍ਰਕਾਰ ਭਾਈ ਵੀਰ ਸਿੰਘ ਐਂਡ ਪਾਰਟੀ ਨੇ ਗਿਆਨੀ ਗਿਆਨ ਸਿੰਘ ਜੀ ਨਾਲ ਧੋਖਾ ਕਰਕੇ ਸਰਕਾਰੀ ਵਫਾਦਾਰੀ ਦਾ ਸਬੂਤ ਦੇਂਦੇ ਹੋਏ ਨਾਂਦੇੜ ਨਾਟਕ ਦੀ ਇਤਿਹਾਸਕ ਸਚਾਈ ਨੂੰ ਅਲੋਪ ਕਰਕੇ ਗ੍ਰੰਥ ਗੁਰੂ ਦੇ ਸਿਧਾਂਤ ਦਾ ਪ੍ਰਚਾਰ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਈ 1938 ਈਸਵੀ ਨੂੰ ਕੋਸ਼ਿਸ਼ ਕੀਤੀ ਸੀ ਕਿ ਭਾਈ ਵੀਰ ਸਿੰਘ ਜੀ ਨੂੰ ਅਸਲੀਅਤ ਸਮਝਾਈ ਜਾਵੇ [5] ਕਿ ਗ੍ਰੰਥ ਗੁਰੂ ਦਾ ਸਿਧਾਂਤ ਸਰਕਾਰ ਪ੍ਰਸਤਾਂ ਨੇ ਪ੍ਰਚਲਤ ਕੀਤਾ ਹੈ ਅਤੇ ਜੋ ਟਹਿਲ ਸਿੰਘ ਡਸਕਾ (ਸਿਆਲਕੋਟ) ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਗਲਤ ਕਰਕੇ ਪ੍ਰਕਾਸ਼ਤ ਕਰਵਾਉਣ ਦੀ ਕੋਸ਼ਿਸ਼ ਕਰ ਰਿਹਾ ਹੈ, ਤੁਸੀਂ ਉਹਨਾਂ ਨੂੰ ਪ੍ਰਕਾਸ਼ਤ ਨਾ ਕਰੋ ਅਤੇ ਜਿੰਨਾ ਚਿਰ ਨਾਮਧਾਰੀ ਦਰਬਾਰ ਕੋਈ ਹੁਕਮਨਾਮਾ ਪ੍ਰਕਾਸ਼ਨ ਹਿਤ ਨਹੀਂ ਦੇ ਰਿਹਾ, ਤੁਸੀਂ ਕੋਈ ਹੁਕਮਨਾਮਾ ਨਾ ਪ੍ਰਕਾਸ਼ਤ ਕਰੋ। ਇਸ ਮੰਤਵ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਹਾਲ ਬਜਾਰ ਅੰਮ੍ਰਿਤਸਰ ਭਾਈ ਵੀਰ ਸਿੰਘ ਨੂੰ ਮਿਲਣ ਗਏ ਪ੍ਰੰਤੂ ਅਗੋਂ ਭਾਈ ਵੀਰ ਸਿੰਘ ਜਾਣ ਬੁਝ ਕੇ ਅਗੇ ਪਿਛੇ ਹੋ ਗਏ, ਸਤਿਗੁਰਾਂ ਦੇ ਦਰਸ਼ਨ ਨਾ ਕਰ ਸਕੇ, ਸਗੋਂ ਸਰਕਾਰ ਪ੍ਰਸਤੀ ਦਾ ਪੱਕਾ ਸਬੂਤ ਦਿੱਤਾ ਅਤੇ ਮਰਦੇ ਦਮ ਤਕ ਸਰਕਾਰ ਦੇ ਝੋਲੀ ਚੁਕ ਬਣੇ ਰਹੇ।

**ਡਾ. ਗੰਡਾ ਸਿੰਘ ਦੀਆਂ ਗ੍ਰੰਥ ਗੁਰੂ ਦੇ ਸਿਧਾਂਤ ਲਈ ਕਾਰਗੁਜ਼ਾਰੀਆਂ :-**

ਡਾਕਟਰ ਗੰਡਾ ਸਿੰਘ, ਜਿਸਨੂੰ ਯੂਨੀਵਰਸਿਟੀ ਪਧਰ ਤੇ ਉਸਦੀਆਂ ਲਿਖਤਾਂ ਕਾਰਨ ਬਹੁਤ ਮਾਨਤਾ ਪ੍ਰਾਪਤ ਹੈ, ਉਸ ਬਾਰੇ ਬਹੁਤ ਘਟ ਲੋਕ ਜਾਣਦੇ ਹਨ। ਉਸ ਅੰਗਰੇਜ਼ ਸਰਕਾਰ ਦੇ ਵਫ਼ਾਦਾਰ ਨੇ ਨਾਮਧਾਰੀ ਜਗਤ ਦੇ ਇਤਿਹਾਸ ਨੂੰ ਵੱਧ ਤੋਂ ਵੱਧ ਗੰਧਲਾਉਣ ਅਤੇ ਗਲਤ ਕਰਨ ਲਈ ਅੱਡੀ ਚੋਟੀ ਦਾ ਤਾਣ ਲਗਾਇਆ ਸੀ। ਉਹ ਭਲੀ ਭਾਂਤ ਜਾਣਦਾ ਸੀ ਕਿ ਜੇਕਰ ਨਾਂਦੇੜ ਨਾਟਕ-ਇਤਿਹਾਸਕ ਸਚਾਈ ਨੂੰ ਜਿਉਂ ਦਾ ਤਿਉਂ ਪਾਠਕਾਂ ਅਗੇ ਪੇਸ਼ ਕੀਤਾ ਜਾਂਦਾ ਤਾਂ ਉਹ ਸੰਗਲੀ ਗੁਰ ਗੱਦੀ ਵਾਲੀ, ਨਾਮਧਾਰੀ ਸਤਿਗੁਰੂ ਸਾਹਿਬਾਨ ਨਾਲ ਜੁੜ ਜਾਣੀ ਹੈ, ਇਸ ਲਈ ਉਸਨੇ ਇਤਿਹਾਸਕ ਤੱਥਾਂ ਨੂੰ ਤਰੋੜ ਮਰੋੜ ਕੇ ਪੇਸ਼ ਕੀਤਾ ਅਤੇ ਗ੍ਰੰਥ ਗੁਰੂ ਦੇ ਸਿਧਾਂਤ ਦੀ ਯੂਨੀਵਰਸਿਟੀ ਪਧਰ ਤਕ



Namdhari Elibrary NamdhariElibrary@gmail.com

ਮਾਨਤਾ ਦਿਵਾਈ।

1942 ਈਸਵੀ ਵਿਚ ਉਸਨੇ "ਕੂਕਿਆਂ ਦੀ ਵਿਥਿਆ" ਨਾਮਕ ਪੁਸਤਕ ਲਿਖਕੇ ਨਾਮਧਾਰੀ ਇਤਿਹਾਸ ਆਖੇਪ ਕਰਨ ਲਈ ਪਹਿਲਾ ਕਰਾਰਾ ਹਮਲਾ ਕੀਤਾ। ਸਤਿਗੁਰੂ ਰਾਮ ਸਿੰਘ ਜੀ ਦੇ ਕੁਝ ਕੁ ਹੁਕਮਨਾਮੇ ਜੋ ਟਹਿਲ ਸਿੰਘ ਦੇ ਹੱਥ ਲਗ ਗਏ ਸਨ ਜੋ ਕੁਝ ਉਸਨੇ ਆਖੇਪ ਕੀਤੇ ਅਤੇ ਬਾਕੀ ਰਹਿੰਦੀ ਕਸਰ ਡਾ. ਗੰਡਾ ਸਿੰਘ ਨੇ ਪੂਰੀ ਕਰ ਦਿੱਤੀ। ਹੁਕਮਨਾਮਿਆਂ ਵਿਚ ਐਸੇ ਸ਼ਬਦ ਆਪਣੇ ਕੋਲੋਂ ਪਾਏ ਜਿਹਨਾਂ ਨਾਲ ਸਿਧ ਹੋ ਸਕੇ ਸਤਿਗੁਰੂ ਰਾਮ ਸਿੰਘ ਜੀ, ਗ੍ਰੰਥ ਗੁਰੂ ਦੇ ਸਿਧਾਂਤ ਦੇ ਹਾਮੀ ਸਨ ਭਾਵ ਆਦਿ ਗ੍ਰੰਥ ਸਾਹਿਬ ਨੂੰ ਆਪਣਾ ਗੁਰੂ ਮੰਨਦੇ ਸਨ। ਇਸਦਾ ਵੱਧ ਤੋਂ ਵੱਧ ਪ੍ਰਚਾਰ ਕੀਤਾ ਗਿਆ।

1965 ਈਸਵੀ ਵਿਚ ਉਸਨੇ ਭਗਤ ਲਛਮਣ ਸਿੰਘ ਦੀ ਸਵੈ ਜੀਵਨੀ ਸਿੱਖ ਕਲਚਰਲ ਸੈਂਟਰ ਕਲਕਤਾ ਤੋਂ ਸੰਪਾਦਤ ਕਰਕੇ ਪ੍ਰਕਾਸ਼ਤ ਕਰਵਾਈ। ਉਸ ਵਿਚ ਵੀ ਨਾਮਧਾਰੀ ਇਤਿਹਾਸ ਬਾਰੇ ਜ਼ਿਕਰ ਕੀਤਾ ਗਿਆ ਅਤੇ ਇਕ ਬਿਨਾਂ ਸਿਰ ਪੈਰਾਂ ਤੋਂ ਦਲੀਲ ਦਿੱਤੀ ਕਿ ਸਾਂਈ ਜਵਾਹਰ ਜੀ, ਸਤਿਗੁਰੂ ਬਾਲਕ ਸਿੰਘ ਜੀ ਦੇ ਗੁਰੂ ਸਨ ਜਦੋਂ ਕਿ ਇਤਿਹਾਸ ਵਿਚ ਐਸੀ ਦਲੀਲ ਲਈ ਕੋਈ ਇਤਿਹਾਸਕ ਸਬੂਤ ਮੌਜੂਦ ਨਹੀਂ ਹੈ।

1972 ਈਸਵੀ ਵਿਚ ਉਸਨੇ ਪੁਸਤਕ "ਗੁਰੂ ਗੋਬਿੰਦ ਸਿੰਘ ਡੈਥ ਐਟ ਨਾਂਦੇੜ" ਅੰਗਰੇਜ਼ੀ ਵਿਚ ਪ੍ਰਕਾਸ਼ਤ ਕਰਵਾਈ ਜੋ ਪਹਿਲਾਂ ਕਲਕਤੇ ਤੋਂ ਪ੍ਰਕਾਸ਼ਤ ਹੋਣ ਵਾਲੇ "ਸਿੱਖ ਰੀਵੀਊ" ਮਾਸਿਕ ਰਿਸਾਲੇ ਦੇ ਸਪੈਸ਼ਲ ਅੰਕ ਵਜੋਂ ਪ੍ਰਕਾਸ਼ਿਤ ਹੋਈ ਸੀ। ਇਹ ਪੁਸਤਕ ਅਸਲ ਵਿਚ ਡਾ. ਗੰਡਾ ਸਿੰਘ ਨੇ ਸੰਤ ਤਰਨ ਸਿੰਘ ਵਹਿਮੀ ਰਚਿਤ ਪੁਸਤਕ "ਨਾਂਦੇੜ ਬਾਅਦ ਦਸਮ ਗੁਰੂ ਜੀ ਦਾ ਜੀਵਨ" ਦੇ ਜਵਾਬ ਵਿਚ ਰਚੀ ਸੀ। ਇਸ ਤੋਂ ਬਿਨਾਂ ਡਾਕਟਰ ਗੰਡਾ ਸਿੰਘ ਜੀ ਨੇ 1962 ਵਿਚ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਰਾਹੀਂ ਪੁਸਤਕ "ਪੰਜਾਬ" (ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ) ਰਾਹੀਂ ਨਾਮਧਾਰੀ ਇਤਿਹਾਸ ਬਾਰੇ ਚਿੱਕੜ ਉਛਾਲਿਆ ਪ੍ਰੰਤੂ ਇਤਿਹਾਸਕ ਤੱਥਾਂ ਦੀ ਤੋੜ ਮਰੋੜ ਉਸਦਾ ਪੱਖ ਨਹੀਂ ਪੂਰਦੀ। ਇਹ ਕੁਝ ਕੁ ਕਾਰਨ ਅਤੇ ਗ੍ਰੰਥ ਗੁਰੂ ਦੇ ਸਿਧਾਂਤ ਵਾਦੀਆਂ ਤੇ ਸਰਕਾਰ ਪ੍ਰਸਤ ਆਗੂਆਂ ਦੀਆਂ ਕਾਰਗੁਜ਼ਾਰੀਆਂ ਹਨ ਜਿਹਨਾਂ ਕਾਰਨ ਮਨਘੜਤ ਸਿਧਾਂਤ ਦਾ ਪ੍ਰਚਾਰ ਹੋਇਆ ਅਤੇ ਇਤਿਹਾਸਕ ਸਚਾਈ ਅਲੋਪ ਹੋ ਗਈ।

### ਨਾਮਧਾਰੀ ਜਗਤ ਵਲੋਂ ਨਾਂਦੇੜ ਨਾਟਕ ਦੇ ਸਿਧਾਂਤ ਦੀ ਪ੍ਰੋੜਤਾ :-

ਚਾਹੇ ਨਾਮਧਾਰੀ ਜਗਤ ਵਲੋਂ ਸਮੇਂ ਸਮੇਂ ਲੋੜ ਅਨੁਸਾਰ ਇਸ ਸਿਧਾਂਤਕ ਪੱਖ ਵਿਚ ਇਤਿਹਾਸਕ ਸਚਾਈ ਨੂੰ ਉਜਾਗਰ ਕਰਨ ਲਈ ਯਤਨ ਹੁੰਦੇ ਰਹੇ, ਪ੍ਰੰਤੂ ਨਾਮਧਾਰੀ ਸਾਹਿਤ ਦਾ ਖੇਤਰ ਬਹੁਤ ਸੀਮਤ ਰਿਹਾ, ਦੂਜਾ ਨਾਮਧਾਰੀ ਜਗਤ ਨੂੰ ਇਕ ਲੰਬਾ ਅਰਸਾ (50 ਸਾਲ) ਅੰਗ੍ਰੇਜ਼ੀ ਸਰਕਾਰ ਦੀ ਪ੍ਰਕੋਪੀ ਦਾ ਸਾਹਮਣਾ ਕਰਨਾ ਪਿਆ, ਦੂਜੇ ਪਾਸੇ ਸਰਕਾਰੀ ਵਫਾਦਾਰਾਂ ਜਿਹਨਾਂ ਦਾ ਜ਼ਿਕਰ ਅਸੀਂ ਕਰ ਚੁੱਕੇ ਹਾਂ, ਨੇ ਵੱਧ ਚੜ੍ਹਕੇ ਗ੍ਰੰਥ ਗੁਰੂ ਦੇ ਸਿਧਾਂਤ ਦਾ ਪ੍ਰਚਾਰ ਕੀਤਾ, ਸਚਾਈ ਨੂੰ ਅਲੋਪ ਕਰ ਦਿੱਤਾ।



Namdhari Elibrary NamdhariElibrary@gmail.com

ਸਰਕਾਰੀ ਤਸ਼ੱਦਦ ਦੇ ਬਾਵਜੂਦ ਵੀ ਕਈ ਪੁਸਤਕਾਂ ਸਮੇਂ ਸਮੇਂ ਇਸ ਵਿਸ਼ੇ ਤੇ ਛਪਦੀਆਂ ਰਹੀਆਂ। ਸੰਮਤ 1988 (1931 ਈਸਵੀ) ਨੂੰ ਸੰਤ ਨਿਧਾਨ ਸਿੰਘ ਆਲਿਮ ਨੇ ਸਤਿਜੁਗ ਅਖਬਾਰ ਦੇ ਬਸੰਤ ਅੰਕ ਵਿਚ "ਅਤਿਅੰਤ ਲੋੜੀਦਾ ਨਿਰਣਾ" ਲੇਖ ਪ੍ਰਕਾਸ਼ਿਤ ਕਰਵਾਇਆ ਸੀ ਜਿਸ ਵਿਚ ਦਸਮ ਗੁਰੂ ਜੀ ਦਾ ਇਤਿਹਾਸਕ ਪ੍ਰਮਾਣਾਂ ਯੁਕਤ ਨਾਂਦੇੜ ਤੋਂ ਵਾਪਸ ਅਉਣਾ ਸਿਧ ਕੀਤਾ ਸੀ। ਉਸ ਲੇਖ ਤੋਂ ਚਿੜ੍ਹ ਕੇ ਸਰਕਾਰ ਪ੍ਰਸਤ ਭਾਈ ਸੇਵਾ ਸਿੰਘ ਸੰਪਾਦਕ "ਖਾਲਸਾ ਸਮਾਚਾਰ" ਨੇ ਗ੍ਰੰਥ ਗੁਰੂ ਦੇ ਸਿਧਾਂਤ ਦੇ ਹੱਕ ਵਿਚ ਲੇਖ ਲੜੀ ਸ਼ੁਰੂ ਕੀਤੀ, ਇਸ ਪ੍ਰਕਾਰ ਦੋਹਾਂ ਅਖਬਾਰਾਂ ਵਿਚ ਜਵਾਬ ਦਰ ਕਿਸ਼ਤਵਾਰ ਲੇਖ ਪ੍ਰਕਾਸ਼ਤ ਹੁੰਦੇ ਰਹੇ। ਸੰਤ ਨਿਧਾਨ ਸਿੰਘ ਜੀ ਨੇ ਆਪਣੇ ਲੇਖ "ਗੁਰੂ ਪਦ ਪ੍ਰਕਾਸ਼" ਤਿੰਨ ਹਿੱਸਿਆਂ ਵਿਚ ਪੁਸਤਕ ਰੂਪ ਵਿਚ ਛਪਵਾਏ ਸਨ।

ਸੰਤ ਤਰਨ ਸਿੰਘ ਵਹਿਮੀ ਜੀ ਨੇ ਗ੍ਰੰਥ ਗੁਰੂ ਦੇ ਸਿਧਾਂਤ ਦੇ ਖੰਡਨ ਪਖ ਵਿਚ ਪੁਸਤਕਾਂ "ਨਾਂਦੇੜ ਬਾਅਦ ਦਸਮ ਗੁਰੂ ਜੀ ਦਾ ਜੀਵਨ", "ਦਸਮ ਗੁਰ ਦਰਸਨ" ਅਤੇ "ਪੰਜ ਨਿਰਣੇ" ਤਿਆਰ ਕੀਤੀਆਂ। ਉਸਦੇ ਜਵਾਬ ਵਿਚ ਡਾ. ਗੰਡਾ ਸਿੰਘ ਨੇ ਪੁਸਤਕ "ਗੁਰੂ ਗੋਬਿੰਦ ਸਿੰਘ ਜੀ ਡੈਥ ਐਟ ਨਾਂਦੇੜ" ਪ੍ਰਕਾਸ਼ਤ ਕਰਕੇ ਗ੍ਰੰਥ ਗੁਰੂ ਦੇ ਸਿਧਾਂਤ ਨੂੰ ਪ੍ਰਮਾਣੀਕ ਕਰਨਾ ਚਾਹਿਆ ਪ੍ਰੰਤੂ ਉਹ ਅਸਫਲ ਰਿਹਾ। ਡਾ. ਸਾਹਿਬ ਦੀ ਪੁਸਤਕ ਦੇ ਜਵਾਬ ਵਿਚ ਸੰਤ ਮੇਹਰ ਸਿੰਘ ਕਾਨਪੁਰ ਨੇ "ਕੂੜ ਨਾ ਪਹੁੰਚੇ ਸਚਿ ਨੋ —" ਅਤੇ "ਪੁਰਖ ਗੁਰੂ" ਗ੍ਰੰਥ ਰਚਕੇ ਜਵਾਬ ਦਿੱਤਾ। ਸੰਤ ਮੇਹਰ ਸਿੰਘ ਜੀ ਦੀਆਂ ਦਲੀਲਾਂ ਅਤੇ ਪਤਰਾਂ ਦਾ ਜਵਾਬ ਡਾਕਟਰ ਗੰਡਾ ਸਿੰਘ ਨਹੀਂ ਦੇ ਸਕਿਆ।

ਉਪਰੋਕਤ ਸਾਹਿਤ ਤੋਂ ਬਿਨਾਂ ਡਾ. ਅਮਰ ਭਾਰਤੀ ਜੀ ਨੇ ਪੁਸਤਕਾਂ "ਸਿਖ ਇਤਿਹਾਸ ਤੇ ਕੂਕੇ - ਤੁਲਨਾਤਮਿਕ ਅਧਿਐਨ", "ਸਤਿਗੁਰ ਤਿਸਕਾ ਨਾਉ", ਅਤੇ "ਸ੍ਰੀ ਦਸਮੇਸ਼ ਨਾਦੇੜ ਪਿਛੋਂ" ਰਚਕੇ ਕਲਗੀਧਰ ਪਾਤਸ਼ਾਹ ਜੀ ਦੇ ਨਾਂਦੇੜ ਨਾਟਕ ਦੀ ਸਚਾਈ ਨੂੰ ਉਜਾਗਰ ਕੀਤਾ। ਇਸ ਤੋਂ ਬਿਨਾਂ ਮਹੰਤ ਆਤਮਾ ਸਿੰਘ ਸਨਖਤ੍ਰਵੀ ਜੀ ਨੇ "ਸਿਖ ਗੁਰੂ ਪਰੰਪਰਾ" ਅਤੇ "ਨਾਨਕ ਰਾਜ" ਲਿਖਕੇ ਏਸੇ ਦੀ ਪ੍ਰੋੜਤਾ ਕੀਤੀ ਹੈ।

• • •



Namdhari Elibrary NamdhariElibrary@gmail.com

## ਫੁਟ ਨੋਟ ਅਤੇ ਟਿਪਣੀਆਂ

1. ਸਮਸ਼ੇਰ ਸਿੰਘ ਅਸ਼ੋਕ : ਪੰਜਾਬ ਦੀਆਂ ਲਹਿਰਾਂ, ਪੰਨਾ 83-84।
2. ਪ੍ਰੋ. ਪਿਆਰਾ ਸਿੰਘ ਪਦਮ : ਸੰਖੇਪ ਸਿੱਖ ਇਤਿਹਾਸ, ਪੰਨਾ 309-10।
3. ਪ੍ਰੋ. ਪਿਆਰਾ ਸਿੰਘ ਪਦਮ : ਸੰਖੇਪ ਸਿੱਖ ਇਤਿਹਾਸ, ਪੰਨਾ 308-9।
4. ਗਿਆਨੀ ਗਿਆਨ ਸਿੰਘ : ਰਿਪੁਦਮਨ ਪ੍ਰਕਾਸ, ਭਾਗ ਪਹਿਲਾ, ਪੰਨਾ 7-8।

* ਡਾ. ਚਰਨ ਸਿੰਘ (ਭਾਈ ਵੀਰ ਸਿੰਘ ਜੀ ਦੇ ਪਿਤਾ) ਭਾਈ ਵਜੀਰ ਸਿੰਘ –ਵਜੀਰ ਹਿੰਦ ਪ੍ਰੈਸ ਵਾਲੇ 1 ਭਾਈ ਵੀਰ ਸਿੰਘ ਜੀ।

5. ਕਰਮ ਸਿੰਘ ਪਟਵਾਰੀ : ਗੁਰ-ਇਤਿਹਾਸ ਜਾਣਕਾਰੀ, ਪੰਨਾ 305 ਤਰਨ ਸਿੰਘ ਵਹਿਮੀ : ਜਸ ਜੀਵਨ, (ਹਿੱਸਾ ਤੀਜਾ), ਪੰਨਾ 26।
6. ਕਰਮ ਸਿੰਘ ਪਟਵਾਰੀ : ਗੁਰ-ਇਤਿਹਾਸ ਜਾਣਕਾਰੀ, ਪੰਨਾ 302।



Namdhari Elibrary NamdhariElibrary@gmail.com

# 12. ਪੁਸਤਕ ਸੂਚੀ


1. ਪ੍ਰਿਸੀਪਲ ਜਸਬੀਰ ਸਿੰਘ : ਗੁਰੂ ਗੋਬਿੰਦ ਸਿੰਘ ਸਮਰਪਣ ਗ੍ਰੰਥ
2. ਡੀ. ਆਰ ਨਾਰੰਗ ਅਤੇ ਜੀ.ਬੀ. ਸਿੰਘ : ਕੋਰੈਕਟ ਡੇਟ ਆਫ਼ ਬਰਥ ਆਫ਼ ਗੁਰੂ ਗੋਬਿੰਦ ਸਿੰਘ
3. ਡਾ. ਗੰਡਾ ਸਿੰਘ (ਸੰਪਾਦਕ) : ਹੁਕਮਨਾਮੇ
4. ਸਮਸ਼ੇਰ ਸਿੰਘ ਅਸ਼ੋਕ (ਸੰਪਾਦਕ) : ਨਿਸ਼ਾਨ ਤੇ ਹੁਕਮਨਾਮੇ
5. ਡਾ. ਗੰਡਾ ਸਿੰਘ (ਸੰਪਾਦਕ) : ਪੰਜਾਬ (ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ)
6. ਡਾ. ਗੰਡਾ ਸਿੰਘ : ਸਿਖ ਇਤਿਹਾਸ ਬਾਰੇ
7. ਡਾ. ਗੰਡਾ ਸਿੰਘ (ਸੰਪਾਦਕ) : ਸ੍ਰੀ ਗੁਰੂ ਸੋਭਾ
8. ਪ੍ਰਿੰਸੀਪਲ ਐਸ.ਐਸ. ਅਮੋਲ : ਏਕ ਮੂਰਤ ਅਨੇਕ ਦਰਸ਼ਨ
9. ਪ੍ਰਿੰਸੀਪਲ ਸਤਬੀਰ ਸਿੰਘ : ਪੁਰਖ ਭਗਵੰਤ (ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ)
10. ਪ੍ਰੋ. ਪਿਆਰਾ ਸਿੰਘ ਪਦਮ (ਸੰਪਾਦਕ) : ਗੁਰੂ ਕੀਆਂ ਸਾਖੀਆਂ
11. ਪ੍ਰੋ. ਪਿਆਰਾ ਸਿੰਘ ਪਦਮ : ਸੰਖੇਪ ਸਿਖ ਇਤਿਹਾਸ
12. ਪ੍ਰੋ. ਪਿਆਰਾ ਸਿੰਘ ਪਦਮ : ਜ਼ਫ਼ਰਨਾਮਾ
13. ਡਾ. ਫੌਜਾ ਸਿੰਘ (ਸੰਪਾਦਕ) : ਗੁਰੂ ਗੋਬਿੰਦ ਸਿੰਘ ਮਾਰਗ
14. ਦੇਵਿੰਦਰ ਸਿੰਘ ਗਿਲ : ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ (ਲੇਖ)
15. ਸਮਸ਼ੇਰ ਸਿੰਘ ਅਸ਼ੋਕ (ਸੰਪਾਦਕ) : ਸ੍ਰੀ ਗੁਰ ਸੋਭਾ
16. ਡਾ. ਅਮਰ ਭਾਰਤੀ : ਸ੍ਰੀ ਦਸਮੇਸ਼ ਨਾਂਦੇੜ ਪਿਛੋਂ
17. ਡਾ. ਅਮਰ ਭਾਰਤੀ : ਸਿਖ ਇਤਿਹਾਸ ਤੇ ਕੂਕੇ-ਤੁਲਨਾਤਮਕ ਅਧਿਐਨ.
18. ਡਾ. ਅਮਰ ਭਾਰਤੀ : ਸਤਿਗੁਰੁ ਤਿਸਕਾ ਨਾਉ
19. ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ : ਪੰਥ ਪ੍ਰਕਾਸ (ਗਿਆਨੀ ਗਿਆਨ ਸਿੰਘ)
20. ਗਿਆਨੀ ਗਿਆਨ ਸਿੰਘ : ਤਵਾਰੀਖ ਗੁਰੂ ਖਾਲਸਾ
21. ਗਿਆਨੀ ਗਿਆਨ ਸਿੰਘ : ਰਿਪੁਦਮਨ ਪ੍ਰਕਾਸ
22. ਡਾ. ਗੁਰਸ਼ਰਨ ਕੌਰ ਜੱਗੀ (ਸੰਪਾਦਕ) : ਗੁਰਬਿਲਾਸ ਪਾਤਸ਼ਾਹੀ 10 (ਸੁਖਾ ਸਿੰਘ)
23. ਸਮਸ਼ੇਰ ਸਿੰਘ ਅਸ਼ੋਕ (ਸੰਪਾਦਕ) : ਗੁਰਬਿਲਾਸ ਪਾਤਸ਼ਾਹੀ 10 (ਕੁਇਰ ਸਿੰਘ)
24. ਮਹਾਂਕਵਿ ਸੰਤੋਖ ਸਿੰਘ : ਗੁਰ ਪ੍ਰਤਾਪ ਸੂਰਜ
25. ਸੰਤਰੇਣ ਪ੍ਰੇਮ ਸਿੰਘ : ਗੁਰਪੁਰ ਪ੍ਰਕਾਸ




Namdhari Elibrary NamdhariElibrary@gmail.com

26. ਡਾ. ਗੰਡਾ ਸਿੰਘ : ਗੁਰੂ ਗੋਬਿੰਦ ਸਿੰਘ ਡੈਥ ਐਟ ਨਾਂਦੇੜ
27. ਭਾਈ ਗਿਆਨ ਸਿੰਘ, ਪ੍ਰਤਾਪ ਸਿੰਘ : ਸ੍ਰੀ ਦਸਮੇਸ਼ ਚਮਤਕਾਰ
28. ਡਾਕਟਰ ਤਾਰਨ ਸਿੰਘ : ਸਿਖ ਧਰਮ ਦੇ ਰਹਸ ਤੇ ਰਮਜ਼
29. ਦੇਵਿੰਦਰ ਸਿੰਘ ਗਿਲ : ਦਸਮ ਗੁਰੂ ਜੀ ਨੂੰ ਅੰਮ੍ਰਿਤ ਕਿਸਨੇ ਛਕਾਇਆ ? (ਲੇਖ)
30. ਗਿਆਨੀ ਲਾਲ ਸਿੰਘ ਸੰਗਰੂਰ : ਤਵਾਰੀਖ ਗੁਰੂ ਖਾਲਸਾ
31. ਬੈਰਨ ਚਾਰਲਸ ਹਿਊਗਲ : ਟਰੈਵਲਜ਼ ਇਨ ਕਸ਼ਮੀਰ ਐਂਡ ਦੀ ਪੰਜਾਬ
32. ਸੰਤ ਹਰਨਾਮ ਸਿੰਘ ਸੇਵਕ : ਹਜ਼ੂਰੀ ਦੀਦਾਰੇ
33. ਨਿਰਵੈਰ ਸਿੰਘ ਅਰਸ਼ੀ : ਸਚਖੰਡ ਰਚਨਾ
34. ਭਾਈ ਰਣਧੀਰ ਸਿੰਘ : ਇਤਿਹਾਸ ਪਤ੍ਰ (ਵਿਸਾਖ-ਜੇਠ-ਹਾੜ 1952 ਈ:)
35. ਭਾਈ ਵੀਰ ਸਿੰਘ (ਸੰਪਾਦਕ) : ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ
36. ਸੰਤ ਤਰਨ ਸਿੰਘ ਵਹਿਮੀ : ਸੁਹੇਵਾ ਸਾਹਿਬ
37. ਭਾਈ ਕਾਹਨ ਸਿੰਘ ਨਾਭਾ : ਸਿਖ ਸ਼ਬਦ ਰਤਨਾਕਰ ਮਹਾਨ ਕੋਸ਼
38. ਭਾਈ ਕਾਹਨ ਸਿੰਘ ਨਾਭਾ : ਸਿਖ ਇਤਿਹਾਸ ਦੇ ਅਣਲਿਖੇ ਪਤਰੇ (ਲੇਖ)
39. ਕਰਮ ਸਿੰਘ ਹਿਸਟੋਰਿਅਨ : ਬੰਦਾ ਬਹਾਦਰ
40. ਵੈਦ ਇੰਦਰ ਸਿੰਘ ਗਰੋ ਮਹਿਲ : ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ
41. ਗਿਆਨੀ ਗਿਆਨ ਸਿੰਘ : ਤਵਾਰੀਖ ਸ੍ਰੀ ਅੰਮ੍ਰਿਤਸਰ
42. ਠਾਕੁਰ ਸਿੰਘ ਕੰਵਲ (ਸੰਪਾਦਕ) : ਬਾਬਾ ਨਾਰਾਇਣ ਸਿੰਘ ਵਾਲੀ ਪੋਥੀ
43. ਐਸ.ਐਸ. ਅਮੋਲ (ਸੰਪਾਦਕ) : ਬਿਸ਼ਨ ਪਦੇ ਖੁਸ਼ਹਾਲ ਰਾਏ
44. ਸਮਸ਼ੇਰ ਸਿੰਘ ਅਸ਼ੋਕ (ਸੰਪਾਦਕ) : ਪੰਜਾਬੀ ਹੱਥ ਲਿਖਤਾਂ ਦੀ ਸੂਚੀ (ਦੋ ਹਿੱਸੇ
45. ਡਾ. ਪਿਆਰ ਸਿੰਘ (ਸੰਪਾਦਕ) : ਕਲਗੀਧਰ ਚਮਤਕਾਰ ਭਾਈ ਵੀਰ ਸਿੰਘ
46. ਮੰਗਲ ਸਿੰਘ ਨਾਮਧਾਰੀ (ਸੰਪਾਦਕ) : ਸ੍ਰੀ ਗੁਰਿੰਡ ਨਾਮਾ
47. ਸਵਰਨ ਸਿੰਘ ਸਨੇਹੀ : ਨਾਮਧਾਰੀ ਗੁਟਕਾ ਦੀ ਭੂਮਿਕਾ
48. ਕਰਮ ਸਿੰਘ ਪਟਵਾਰੀ : ਗੁਰ ਇਤਿਹਾਸ ਜਾਣਕਾਰੀ
49. ਤਰਨ ਸਿੰਘ ਵਹਿਮੀ : ਜਸ ਜੀਵਨ (ਛੇ ਹਿੱਸੇ)
50. ਸਮਸ਼ੇਰ ਸਿੰਘ ਅਸ਼ੋਕ : ਪੰਜਾਬ ਦੀਆਂ ਲਹਿਰਾਂ
51. ਮੈਥਲੀ ਸ਼ਰਣ ਗੁਪਤ : ਗੁਰੂ ਕੁਲ

## ਰਿਸਾਲੇ ਅਤੇ ਅਖਬਾਰਾਂ

1. ਸਤਿਜੁਗ (ਸਪਤਾਹਿਕ).
2. ਸਿਖ ਸਭਾ ਪਤ੍ਰਿਕਾ (ਮਾਸ਼ਿਕ).
3. ਫੁਲਵਾੜੀ (ਮਾਸ਼ਿਕ).
4. ਸਿੱਖ ਰੀਵੀਊ (ਅੰਗ੍ਰੇਜ਼ੀ-ਮਾਸਿਕ).
5. ਵਰਿਆਮ (ਮਾਸਿਕ).
6. ਪੰਜਾਬ ਪਾਸਟ ਐਂਡ ਪਰੈਜ਼ੈਂਟ (ਛਿਮਾਹੀ)



Namdhari Elibrary NamdhariElibrary@gmail.com

